# ਸਮਰਪਣ

ਖਾਲਸਾ ਕਾਲਜ ਅੰਮ੍ਰਿਤਸਰ ਦੀਆਂ ਰੂਹਾਨੀ
ਸੁਨਹਿਰੀ ਵਿਸਮਾਦਮਈ ਪ੍ਰਭਾਤਾਂ ਨੂੰ

# ਤਤਕਰਾ

# ਦੋ ਸ਼ਬਦ

ਖਾਲਸਾ ਕਾਲਜ ਦੀ ਵਿਚਾਰਧਾਰਾਈ ਹੋਂਦ ਤੇ ਸਥਾਪਤੀ ਪਿੱਛੇ ਕਾਰਜਸ਼ੀਲ ਰਾਜਨੀਤਕ, ਆਰਥਿਕ, ਮਨੋਵਿਗਿਆਨਕ ਤੇ ਸਮਾਜ ਸਭਿਆਚਾਰਕ ਪ੍ਰਸਥਿਤੀਆਂ ਦੇ ਦਬਾਅ ਕਾਰਨ ਹੀ ਸਿੱਖਾਂ ਨੇ ਇਕ ਕਾਲਜ ਖੋਲ੍ਹਣ ਬਾਰੇ ਚਿੰਤਾ-ਚਿੰਤਨ ਆਰੰਭਿਆ। ਇਸ ਪ੍ਰਸੰਗ ਵਿਚ ਪੰਜ ਪ੍ਰਕਾਸ਼ ਬਿੰਦੂ ਵਿਚਾਰਨਯੋਗ ਹਨ:

- ਪਹਿਲਾ, ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ ਦੇ ਪਤਨ ਦੇ ਨਾਲ, ਇਕ ਪਾਸੇ ਜਿੱਥੇ ਸਿੱਖਾਂ ਵਿਚ ਅਧੋਗਤੀ ਦੇ ਦੌਰ ਦਾ ਆਰੰਭ ਹੋਇਆ, ਉਥੇ ਸਾਰੀ ਕੌਮ, ਇਕ ਵਾਰੀ ਮਾਨਸਿਕ ਤੇ ਵਿਚਾਰਧਾਰਕ ਤੌਰ 'ਤੇ ਖੰਡਿਤ ਤੇ ਸਭਿਆਚਾਰਕ ਤੌਰ 'ਤੇ ਵਿਚਲਿਤ ਹੋ ਗਈ। ਆਪਣੇ ਰਾਜ ਦੇ ਖੁੱਸਣ ਦੀ ਵੇਦਨਾ ਤੇ ਸੰਵੇਦਨਾ ਨੇ, ਗ਼ੁਲਾਮ ਹੋਣ ਦੀ ਚੇਤਨਾ ਪੈਦਾ ਕੀਤੀ ਜੋ ਸਾਰੇ ਪੰਜਾਬੀਆਂ ਲਈ ਤੇ ਵਿਸ਼ੇਸ਼ ਕਰਕੇ ਸਿੱਖਾਂ ਲਈ ਅੱਡੀ ਦਾ ਜ਼ਖ਼ਮ ਬਣ ਗਈ।
- ਦੂਜੇ ਪਾਸੇ, ਸਿੱਖਾਂ ਦਾ ਆਪਣਾ ਰਾਜ-ਭਾਗ ਵੀ 'ਐਵੇਂ' ਹੀ ਗਿਆ; ਦੀ ਅੰਤਰ ਦ੍ਰਿਸ਼ਠੀ ਤੇ ਕੌਮ ਦੀ ਹੋਈ ਹਾਨੀ ਦੀ ਭਾਵਨਾ ਦੀ ਚਰਚਾ; ਕਈ ਪੱਧਰਾਂ 'ਤੇ ਹੋਈ। ਇਨ੍ਹਾਂ ਪ੍ਰਸਥਿਤੀਆਂ ਵਿਚ, ਮਾਨਸਿਕ ਤੌਰ 'ਤੇ ਵਿਚਲਿਤ ਤੇ ਇਕ ਸਮਰੱਥ ਤੇ ਪ੍ਰਭਾਵੀ ਅਗਵਾਈ ਦੀ ਅਣਹੋਂਦ ਵਿਚ ਕੌਮ ਦੇ ਵਿਸ਼ਵਾਸ ਦੇ ਪੈਰ ਹਿਲ ਗਏ। ਇਸ ਦਾ ਇਕ ਵਿਸ਼ੇਸ਼ ਕਾਰਨ ਸਿੱਖਾਂ ਦਾ ਸਮੁੱਚੇ ਹਿੰਦੁਸਤਾਨ ਵਿਚ ਘੱਟ-ਗਿਣਤੀ ਵਿਚ ਹੋਣਾ ਵੀ ਸੀ। ਘੱਟ ਗਿਣਤੀ ਵਿਚ ਹੋਣਾ, ਆਪਣੇ ਆਪ ਵਿਚ, ਇਕ ਵੱਖਰੇ ਸਮੱਸਿਆਕਾਰ (Problematics) ਦਾ ਰੂਪ ਧਾਰਨ ਕਰ ਜਾਂਦਾ ਹੈ ਜਿਸ ਨੂੰ ਵਿਸ਼ਵ ਭਰ ਵਿਚ, ਬਹੁ-ਗਿਣਤੀ ਦੀ ਪ੍ਰਭਾਵੀ ਸਿਆਸਤ ਦੇ ਸਰੋਕਾਰਾਂ ਦੇ ਪ੍ਰਸੰਗ ਵਿਚ ਮੀਨੀਆਰਟੀ ਨੂੰ ਨਿਮਨ, ਦੂਜੈਲੀ ਤੇ ਹੀਣ ਸਥਿਤੀ ਵਿਚ ਹੀ ਵਿਚਰਨ ਲਈ ਮਜਬੂਰ ਕੀਤਾ ਜਾਂਦਾ ਹੈ।
- ਤੀਜੇ ਪਾਸੇ, ਬਸਤੀਵਾਦੀ ਨਿਜ਼ਾਮ ਦੀ ਗ਼ੁਲਾਮੀ ਨੇ ਆ ਘੇਰਿਆ। ਅਜਿਹੀਆਂ ਪ੍ਰਸਥਿਤੀਆਂ ਵਿਚ ਜਿੱਥੇ ਕੌਮ ਹੀਣ ਭਾਵੀ ਪ੍ਰਵਿਰਤੀ ਗ੍ਰਹਿਣ ਕਰਦੀ ਹੈ, ਉਥੇ ਖੁੱਸੇ ਰਾਜ ਦੇ ਦਰਦ ਦੀ ਖ਼ਲਿਸ਼ ਤੇ ਵਿਡੰਬਣਾ ਵੀ ਅਣਕਿਆਸੀ ਪੀੜਾ ਦਾ ਕਾਰਨ ਬਣਦੀ ਹੈ। ਸਿੱਖ ਕੌਮ ਨੂੰ, ਕਈ ਤਰ੍ਹਾਂ ਦੀਆਂ ਚੁਣੌਤੀਆਂ ਤੇ ਵਿਰੋਧਾਂ ਦਾ ਸਾਹਮਣਾ ਕਰਨਾ ਪਿਆ। ਸਿੱਖ

ਕੌਮ ਨੂੰ, ਸਿੱਖਾਂ ਦੀ ਹੋਂਦ, ਹਸਤੀ ਬਾਰੇ ਹੀ ਨਹੀਂ ਸਗੋਂ ਇਕ ਵੱਖਰੀ ਕੌਮ ਵਜੋਂ ਤੇ ਇਕ ਵੱਖਰੇ ਧਰਮ ਵਜੋਂ ਵੀ, ਚੁਣੌਤੀ ਦਿੱਤੀ ਜਾਣ ਲੱਗੀ।

- ਚੌਥੇ ਪਾਸੇ, ਈਸਾਈ ਪਾਦਰੀਆਂ ਨੇ ਸਰਕਾਰੀ ਸਰਪ੍ਰਸਤੀ ਦੇ ਆਸਰੇ, ਈਸਾਈਅਤ ਦੇ ਪ੍ਰਚਾਰ, ਪ੍ਰਸਾਰ, ਪਸਾਰ ਤੇ ਪ੍ਰਭਾਵ ਲਈ, ਯੋਜਨਾਬੱਧ ਤਰੀਕੇ ਨਾਲ, ਲੋਕਾਂ ਨੂੰ ਆਰਥਿਕ ਲਾਲਚ ਦੇ ਕੇ, ਧਰਮ ਪਰਿਵਰਤਨ ਲਈ ਉਕਸਾਉਣਾ ਤੇ ਲੁਭਾਉਣਾ ਸ਼ੁਰੂ ਕਰ ਦਿੱਤਾ, ਸਿੱਟੇ ਵਜੋਂ ਈਸਾਈ ਧਰਮ-ਤੰਤਰ ਦੇ ਅਨੁਯਾਈਆਂ ਦੀ ਗਿਣਤੀ ਨਿਰੰਤਰ ਵਧਣ ਲੱਗੀ, ਨਿਰਸੰਦੇਹ ਜਿਸ ਵਿਚ ਸਿੱਖ ਵੀ ਸ਼ਾਮਲ ਹੋ ਰਹੇ ਸਨ।
- ਪੰਜਵੇਂ ਪਾਸੇ, ਆਰੀਆ ਸਮਾਜ, ਬ੍ਰਹਮੋ ਸਮਾਜ ਤੇ ਹੋਰਨਾਂ ਧਿਰਾਂ ਨੇ ਅਜਿਹਾ ਵਿਰੋਧੀ ਰੁਖ ਅਪਣਾਇਆ ਕਿ ਸਿੱਖਾਂ ਨੂੰ ਆਪਣੇ ਹੋਂਦ ਮੂਲਕ ਪ੍ਰਸ਼ਨਾਂ ਅਤੇ ਸੁਤੰਤਰ ਧਾਰਮਿਕ ਹੋਂਦ ਦੀ ਪਰਿਭਾਸ਼ਾ ਦਾ ਉੱਤਰ, ਸਰਕਾਰੀ ਨੇਮਾਵਲੀ ਜਾਂ ਕਾਨੂੰਨੀ ਸਿਰਜਣਾ ਰਾਹੀਂ ਪ੍ਰਪੱਕ ਕਰਨਾ ਪਿਆ।

ਇਸ ਸੰਕ੍ਰਾਂਤੀ-ਕਾਲ ਦੇ ਮਸਲੇ ਦੀ ਗੰਭੀਰਤਾ, ਕੌਮੀ ਸੰਕਟ ਦੀਆਂ ਸਮੀਕਰਣਾਂ ਅਤੇ ਕੌਮੀ ਸੰਕਟ ਦੀਆਂ ਅੰਤਰ-ਦ੍ਰਿਸ਼ਟੀਆਂ ਨੂੰ ਗ੍ਰਹਿਣ ਕਰਦੇ ਹੋਏ; ਸਿੰਘ ਸਭਾ ਲਹਿਰ ਸਰੂਪ ਧਾਰਨ ਕਰਦੀ ਹੈ। ਇਨ੍ਹਾਂ ਪ੍ਰਸਥਿਤੀਆਂ ਵਿਚੋਂ ਹੀ ਖ਼ਾਲਸਾ ਕਾਲਜ, ਅੰਮ੍ਰਿਤਸਰ ਦੀ ਸਿਰਜਣਾ ਦਾ ਫੈਸਲਾ ਸਰੂਪ ਗ੍ਰਹਿਣ ਕਰਦਾ ਹੈ।

ਇਸ ਪ੍ਰਸੰਗ ਵਿਚ ਸ. ਅਤਰ ਸਿੰਘ, ਭਾਈ ਜਵਾਹਰ ਸਿੰਘ ਤੇ ਭਾਈ ਗੁਰਮੁਖ ਸਿੰਘ ਦੀ ਵਿਸ਼ੇਸ਼ ਤੇ ਫ਼ੈਸਲਾਕੁੰਨ ਭੂਮਿਕਾ ਸੀ।

ਪੰਜਾਬ ਦੀ ਵਿੱਦਿਆ ਤੇ ਸਿੱਖਿਆ ਦੀ ਇਤਿਹਾਸਕਾਰੀ ਵਿਚ, ਖਾਲਸਾ ਕਾਲਜ, ਅੰਮ੍ਰਿਤਸਰ ਦਾ ਨਾਂ ਇਸ ਦੀ ਇਤਿਹਾਸਕ ਭੂਮਿਕਾ ਕਰਕੇ ਹੀ ਨਹੀਂ ਸਗੋਂ ਇਸ ਦੀ ਸਥਾਪਨਾ ਦੇ ਉਦੇਸ਼ਾਂ ਤੇ ਆਦਰਸ਼ਾਂ ਦੀ ਸਿਰਜਣਾ ਨਾਲ, ਜੁੜੀਆਂ ਭਾਵਨਾਵਾਂ ਤੇ ਸਿੱਖ ਸਭਿਆਚਾਰ ਦੇ ਅਨੁਕਰਣ ਦੀਆਂ ਜੁਗਤਾਂ ਤੇ ਤਵੱਕੋਆਤ ਨਾਲ ਵੀ ਜੁੜਿਆ ਹੋਇਆ ਹੈ। ਖਾਲਸਾ ਕਾਲਜ ਦੀ ਸਥਾਪਨਾ 1892 ਈ. ਵਿਚ ਉਦੋਂ ਕੀਤੀ ਗਈ ਸੀ ਜਦੋਂ ਮਲਕਾ ਦੇ ਰਾਜ ਵਿਚ ਸਿੱਖਾਂ ਦੇ ਭਵਿੱਖ ਨੂੰ ਬਿਹਤਰ ਬਨਾਉਣ ਲਈ, ਸਿੱਖਾਂ ਦੀ ਘਟ ਗਿਣਤੀ ਦੇ ਮਸਲੇ ਨੂੰ ਦ੍ਰਿਸ਼ਟੀਗੋਚਰ ਰੱਖਦੇ ਹੋਏ, ਵਿੱਦਿਆ ਤੇ ਸਿੱਖਿਆ ਦੀ ਭੂਮਿਕਾ ਨੂੰ ਸਭ ਤੋਂ ਵੱਧ ਮਹੱਤਵਪੂਰਨ ਮੰਨਦੇ ਹੋਏ, ਉਚੇਰੀ ਸਿੱਖਿਆ ਨੂੰ ਇਸ ਯੋਜਨਾ ਬੰਦੀ ਦਾ ਪ੍ਰਮੁਖ ਸਾਧਨ ਮਿਥਿਆ ਗਿਆ। ਇਸ ਕਾਲਜ ਦਾ ਨਕਸ਼ਾ ਸ. ਰਾਮ ਸਿੰਘ ਨੇ ਬਣਾਇਆ ਜਿਨ੍ਹਾਂ ਨੇ ਪਹਿਲਾਂ ਇੰਗਲੈਂਡ ਦੇ 'ਓਸਬੋਰਨ ਪੈਲਸ' ਦਾ ਨਕਸ਼ਾ ਵੀ ਬਣਾਇਆ ਸੀ। ਉਸ ਵੇਲੇ ਦੇ ਸਿੱਖ ਸਰਦਾਰਾਂ, ਬੁੱਧੀਜੀਵੀਆਂ, ਬਾਰਸੂਖ਼ ਸਿੱਖਾਂ ਤੇ ਸਿੱਖੀ ਵਿਚ ਦਿਲਚਸਪੀ ਰੱਖਣ ਵਾਲੇ ਸਿੱਖ ਚਿੰਤਕਾਂ ਤੇ ਰਿਆਸਤੀ ਸਰਦਾਰਾਂ ਦੀ ਅਹਿਮ ਭੂਮਿਕਾ ਸੀ। ਰਿਆਸਤੀ ਰਾਜਿਆਂ ਨੇ ਕੇਵਲ ਆਰਥਿਕ ਸਹਾਇਤਾ ਹੀ ਨਹੀਂ ਦਿੱਤੀ ਸਗੋਂ ਖੁਲ੍ਹੇ ਮਨ ਨਾਲ ਇਸ ਦੀ ਉਸਾਰੀ ਲਈ ਸ਼ੁਭ ਕਾਮਨਾ ਵੀ ਕੀਤੀ।

ਡਾ. ਜਸਬੀਰ ਸਿੰਘ ਸਰਨਾ ਨੇ ਇਹ ਕੋਸ਼, ਖਾਲਸਾ ਕਾਲਜ ਨਾਲ ਉਨ੍ਹਾਂ ਦੀ ਪੁਰਾਣੀ ਸਾਂਝ, ਮੁਹੱਬਤ, ਸਿਮਰਤੀਆਂ ਤੇ ਭਾਵੁਕ ਮੋਹ ਕਰਕੇ ਹੀ ਤਿਆਰ ਨਹੀਂ ਕੀਤਾ ਸਗੋਂ ਉਨ੍ਹਾਂ ਦੀ ਖਾਲਸਾ ਕਾਲਜ ਪ੍ਰਤੀ ਅਕੀਦਤ ਤੇ ਇਕ ਤਰ੍ਹਾਂ ਨਾਲ ਉਨ੍ਹਾਂ ਯਾਦਾਂ ਨੂੰ ਪੁਨਰ ਸਿਮਰਨ ਦਾ ਪਾਤਰ ਵੀ ਬਣਾਇਆ ਹੈ ਜਿਹੜੀਆਂ ਉਨ੍ਹਾਂ ਦੀ ਖਾਲਸਾ ਕਾਲਜ ਦੀ ਪੜ੍ਹਾਈ ਦੌਰਾਨ ਸਰੂਪ ਗ੍ਰਹਿਣ ਕਰਦੀਆਂ ਰਹੀਆਂ ਹਨ। ਉਨ੍ਹਾਂ ਦਿਨਾਂ ਵਿਚ ਡਾ. ਸਰਨਾ ਇਕ ਗੋਰਾ ਨਿਛੋਹ ਮੁੱਛ ਫੁੱਟ ਗੱਭਰੂ ਤੇ ਖ਼ੂਬਸੂਰਤ ਨੌਜਵਾਨ ਸੀ ਤੇ ਸਿੱਖੀ ਭਾਵਨਾ ਉਸ ਦੇ ਜ਼ਮੀਰ ਵਿਚ ਸੀ। ਇਹੋ ਕਾਰਣ ਸੀ ਕਿ ਉਹ ਸਾਬਤ ਸੂਰਤ ਤਾਂ ਸੀ ਹੀ ਉਸ ਨੇ ਸਿੱਖ ਸੋਚ ਨੂੰ ਜੀਵੰਤ ਰੱਖਣ ਲਈ ਚੜ੍ਹਦੀ ਉਮਰੇ ਸ਼ਮਸ਼ੀਰ ਦਸਤ ਨਾਂ ਦਾ ਇੱਕ ਰਸਾਲਾ ਵੀ ਕੱਢਿਆ ਜਿਸ ਵਿਚ ਸਿੱਖ ਸਭਿਆਚਾਰ, ਸਿੱਖ ਇਤਿਹਾਸ, ਸਿੱਖ ਦਰਸ਼ਨ, ਗੁਰਬਾਣੀ ਤੇ ਗੁਰਮਤਿ ਬਾਰੇ ਵਿਚਾਰਾਂ ਨੂੰ ਤਰਤੀਬ ਦਿੱਤੀ ਗਈ ਹੁੰਦੀ ਸੀ। ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੀਆਂ ਸਰਗਰਮੀਆਂ ਵਿਚ ਵੀ ਉਹ ਪੇਸ਼-ਪੇਸ਼ ਹੁੰਦਾ ਸੀ। ਏਸੇ ਭਾਵਨਾ ਦੇ ਅੰਤਰਗਤ ਹੀ ਡਾ. ਸਰਨਾ ਨੇ ਖਾਲਸਾ ਕਾਲਜ ਦੀ ਇਸ ਅਦਬੀ ਇਤਿਹਾਸਕਾਰੀ ਨੂੰ ਮੁਸਤਨਦ ਸਰੋਤ ਵਿਚ ਰੂਪਾਂਤ੍ਰਿਤ ਕਰਨ ਦੀ ਜੁਗਤ ਨਾਲ ਜੁੜੇ ਹੋਏ ਪ੍ਰਤੀਤ ਹੁੰਦੇ ਹਨ। ਮੈਨੂੰ ਮਾਨ ਹੈ ਕਿ ਡਾ. ਸਰਨਾ, ਖਾਲਸਾ ਕਾਲਜ ਦੀ ਸਿਰਜਣਾਤਮਕ ਸਾਹਿਤ ਦੀ ਪਰੰਪਰਾ ਦਾ ਮਹੱਤਵਪੂਰਨ ਹਿੱਸਾ ਰਹੇ ਹਨ ਤੇ ਉਨ੍ਹਾਂ ਦੀ ਸਾਹਿਤ ਸਾਧਨਾ, ਖੋਜ ਸਾਧਨਾ ਤੇ ਨਵੇਂ ਅੰਬਰ ਤਾਲਾਸ਼ ਕਰਨ ਦੀ ਜਗਿਆਸਾ ਦਾ ਸਫ਼ਰ ਅਜੇ ਵੀ ਨਿਰੰਤਰ ਜਾਰੀ ਹੈ।

ਇਹ ਕੋਸ਼ ਅਸਲ ਵਿਚ ਖਾਲਸਾ ਕਾਲਜ ਦੀਆਂ ਨਵੀਆਂ ਪੁਰਾਣੀਆਂ ਅਦਬੀ ਸ਼ਖ਼ਸੀਅਤਾਂ ਦਾ ਇਤਿਹਾਸਨਾਮਾ ਹੀ ਨਹੀਂ ਹੈ ਸਗੋਂ ਖਾਲਸਾ ਕਾਲਜ ਦੀ ਸਾਹਿਤਕ ਪਰੰਪਰਾ, ਅਦਬੀ ਵਿਰਸਾ, ਅਦਬੀ ਮਿਆਰ, ਆਲੋਚਨਾ ਤੇ ਖੋਜ ਨਾਲ ਜੁੜੇ ਹੋਏ ਸਾਹਿਤਕਾਰਾਂ, ਆਲੋਚਕਾਂ, ਮੌਲਿਕ ਲੇਖਕਾਂ ਤੇ ਉਭਰਦੇ ਕਵੀਆਂ ਦਾ ਪੰਘੂੜਾ ਹੀ ਨਹੀਂ ਸੀ ਸਗੋਂ ਸਾਡੀ ਬੌਧਿਕ ਵਿਰਾਸਤ ਦਾ ਇਕ ਕੇਂਦਰ ਰਿਹਾ ਹੈ। ਇਸ ਕਾਲਜ ਨਾਲ ਪ੍ਰਿੰ. ਸੰਤ ਸਿੰਘ ਸੇਖੋਂ ਤੋਂ ਲੈ ਕੇ ਡਾ. ਹਰਚੰਦ ਸਿੰਘ ਬੇਦੀ ਤੱਕ, ਡਾ. ਭਾਈ ਜੋਧ ਸਿੰਘ ਤੋਂ ਲੈ ਕੇ ਡਾ. ਕੁਲਵੰਤ ਸਿੰਘ ਤਕ, ਪ੍ਰੋ. ਮੋਹਨ ਸਿੰਘ ਤੋਂ ਲੈ ਕੇ ਡਾ. ਊਧਮ ਸਿੰਘ ਸ਼ਾਹੀ ਤਕ, ਡਾ. ਰੋਸ਼ਨ ਲਾਲ ਅਹੂਜਾ ਤੋਂ ਲੈ ਕੇ ਡਾ. ਆਤਮਜੀਤ ਨਾਟਕਕਾਰ ਆਦਿ ਤਕ ਦੇ ਅਧਿਆਪਕ, ਆਪਣੀ ਸਾਹਿਤ ਸਿਰਜਣਾ, ਆਲੋਚਨਾ, ਅਧਿਅਨ ਤੇ ਅਧਿਆਪਨ ਨਾਲ ਸੁਜਿੰਦ ਰੂਪ ਵਿਚ ਕ੍ਰਿਆਵੰਤ ਰਹੇ ਹਨ। ਡਾ. ਸਰਨਾ ਜੇਹੇ ਨਿਸ਼ਕਾਮ ਕਲਮਕਾਰਾਂ ਦੀ ਬਦੌਲਤ ਹੀ ਖਾਲਸਾ ਕਾਲਜ ਦੀ ਫ਼ਿਜ਼ਾ ਸਿਰਜਣਾਤਮਕ ਅਮਲ ਨਾਲ ਹਮੇਸ਼ਾ ਲਬਰੇਜ਼ ਰਹੀ ਹੈ।

ਇਸ ਇਕੱਲੇ ਕਾਲਜ ਨੇ ਸੀਮਤ ਸਾਧਨਾਂ ਨਾਲ, ਯੂਨੀਵਰਸਿਟੀਆਂ ਨਾਲੋਂ ਵੱਧ ਕਲਮਕਾਰ ਤੇ ਅਫ਼ਸਰ ਪੈਦਾ ਕੀਤੇ। ਇਸ ਕਾਲਜ ਨੇ ਕਈ ਵਾਈਸ ਚਾਂਸਲਰ, ਰਜਿਸਟਰਾਰ, ਪ੍ਰੋਫ਼ੈਸਰ, ਲੇਖਕ, ਕਵੀ, ਪੁਲੀਸ ਅਫ਼ਸਰ, ਆਰਮੀ ਅਫ਼ਸਰ, ਆਈ. ਏ. ਐੱਸ., ਆਈ. ਪੀ. ਐੱਸ., ਆਈ. ਐੱਫ. ਐੱਸ. ਤੇ ਹੋਰ ਅਨੇਕਾਂ

ਖੇਤਰਾਂ ਦੇ ਵਿਸ਼ੇਸ਼ੱਗਾਂ ਦੀਆਂ ਸ਼ਖ਼ਸੀਅਤਾਂ ਨੂੰ ਉਜਾਗਰ ਕਰਨ ਤੇ ਵਿਉਂਤਣ ਵਿਚ ਵਿਸ਼ੇਸ਼ ਭੂਮਿਕਾ ਨਿਭਾਈ।

ਇਸ ਕਾਲਜ ਨੇ ਹੀ ਡਾ. ਜਸਬੀਰ ਸਿੰਘ ਸਰਨਾ ਨੂੰ ਕਵੀ ਬਣਾਇਆ ਤੇ ਪੱਤਰਕਾਰੀ ਨਾਲ ਜੋੜਿਆ। ਉਸ ਨੇ ਕਵਿਤਾ ਤੋਂ ਇਲਾਵਾ ਬੜਾ ਮੁਸਤਨਦ ਕਿਸਮ ਦਾ ਖੋਜ ਕਾਰਜ ਵੀ ਕੀਤਾ ਹੈ। ਕੋਸ਼ਕਾਰੀ ਦੇ ਖੇਤਰ ਵਿਚ ਵੀ ਉਸ ਨੇ ਵਰਣਨਯੋਗ ਕੰਮ ਕੀਤਾ ਹੈ। ਗੁਰਦੁਆਰਿਆਂ ਉੱਤੇ ਵੀ ਉਸ ਨੇ ਇਕ ਕੋਸ਼ ਤਿਆਰ ਕੀਤਾ। ਸਿੱਖ ਇਤਿਹਾਸ ਨਾਲ ਜੁੜੇ ਫ਼ਾਰਸੀ ਤੇ ਉਰਦੂ ਸਰੋਤਾਂ ਬਾਰੇ ਵੀ ਪ੍ਰਮਾਣਿਕ ਕੰਮ ਕਰਕੇ ਆਪਣੀ ਵਿਸ਼ੇਸ਼ ਪਛਾਣ ਬਣਾਈ ਹੈ।

ਡਾ. ਜਸਬੀਰ ਸਿੰਘ ਸਰਨਾ ਬਾਰੇ ਵਰਣਨਯੋਗ ਗੱਲ ਇਹ ਹੈ ਕਿ ਉਹ ਇਕ ਇਮਾਨਦਾਰ ਗੁਰਸਿੱਖ ਵਿਅਕਤੀ ਹੀ ਨਹੀਂ ਸਗੋਂ ਆਪਣੇ ਕਿੱਤੇ ਤੇ ਪਰਿਵਾਰ ਪ੍ਰਤੀ ਸਮਰਪਿਤ ਮਨੁੱਖ ਹੈ। ਪਾਠਕ ਹੈਰਾਨ ਹੋਣਗੇ ਕਿ ਉਹ ਲਗਭਗ ਚਾਰ ਦਹਾਕਿਆਂ ਤੋਂ ਸਾਹਿਤਕਾਰੀ ਦੇ ਅਮਲ ਨਾਲ ਜੁੜਿਆ ਹੋਇਆ ਹੈ। ਉਹ ਆਪਣੀ ਨੇਕ ਕਮਾਈ ਵਿਚੋਂ ਕੱਢੇ ਦਸਵੰਧ ਵਿਚੋਂ ਹੀ ਪੁਸਤਕਾਂ ਦੀ ਪ੍ਰਕਾਸ਼ਨਾ ਕਰਦਾ ਹੈ ਤੇ ਫਿਰ ਸਾਡੇ ਵਰਗੇ ਪਾਠਕਾਂ ਨੂੰ ਮੁਫ਼ਤ ਭੇਜ ਵੀ ਦਿੰਦਾ ਹੈ। ਅਜਿਹਾ ਗੁਰਸਿੱਖ ਵਿਅਕਤੀ ਜੋ ਕਸ਼ਮੀਰ ਵਾਦੀ ਦੀ ਖ਼ੁਸ਼ਬੂਦਾਰ ਮਿੱਟੀ ਦੀ ਪੈਦਾਵਾਰ ਹੈ, ਉਹ ਲਗਾਤਾਰ ਪੰਜਾਬੀ ਦੇ ਵਿਕਾਸ, ਵਿਗਾਸ ਤੇ ਸਿੱਖ ਇਤਿਹਾਸ ਦੇ ਭੁੱਲੇ ਵਿਸਰੇ ਤੇ ਅਣਗੌਲੇ ਸਰੋਤਾਂ ਨੂੰ ਇਕੱਤਰ ਕਰਕੇ ਸਾਹਿਤਕਾਰਾਂ ਤੇ ਇਤਿਹਾਸਕਾਰਾਂ ਲਈ ਨਿਰੰਤਰ ਸਾਧਨਾ ਕਰ ਰਿਹਾ ਹੈ ਅਤੇ ਇਸ ਸਾਧਨਾ ਨਾਲ, ਉਸ ਨੇ ਕਦੇ ਕੋਈ ਪਦਾਰਥਕ ਲਾਭ ਨਹੀਂ ਜੋੜਿਆ, ਸਗੋਂ ਉਹ ਨਿਰਮਾਣਤਾ ਨਾਲ ਇਹ ਨਿਸ਼ਕਾਮ ਸੇਵਾ ਕਰਕੇ ਕਦੀ ਜਤਾਉਂਦਾ ਵੀ ਨਹੀਂ।

ਖਾਲਸਾ ਕਾਲਜ ਦੀ ਸਿਰਜਣਾ ਦੇ 125 ਸਾਲਾਂ ਬਾਅਦ, ਪਹਿਲੀ ਵਾਰ ਇਸ ਕੋਸ਼ ਦੀ ਤਿਆਰੀ ਦਾ ਸੁਪਨਾ ਵੀ ਡਾ. ਸਰਨਾ ਦੇ ਹੀ ਹਿੱਸੇ ਆਇਆ ਕਿਉਂਕਿ ਉਨ੍ਹਾਂ ਦੇ ਅੰਤਰ-ਮਨ ਵਿਚ ਇਸ ਕਾਲਜ ਦੀ ਮਹਾਂ ਆਕਾਰੀ ਵਿਰਾਟ ਭੂਮਿਕਾ ਵਿਚ, ਸਾਹਿਤ ਤੇ ਸਾਹਿਤਕਾਰਾਂ ਦੀ ਮਹੱਤਵਪੂਰਨ ਹੋਂਦ ਦੀ ਚਿਣਗ ਕਿਧਰੇ ਨਾ ਕਿਧਰੇ ਜਗਦੀ ਮੱਘਦੀ ਰਹੀ ਹੈ। ਖਾਲਸਾ ਕਾਲਜ ਦੀ ਸਿਰਜਣਾ ਦੇ 125 ਸਾਲਾਂ ਵਿਚ, ਲੱਖਾਂ ਹੀ ਵਿਦਿਆਰਥੀ ਤੇ ਹਜ਼ਾਰਾਂ ਅਧਿਆਪਕ ਤੇ ਲੇਖਕ ਇਸ ਵਿਦਿਅਕ ਪੁਲ ਹੇਠੋਂ ਲੰਘ ਗਏ ਪਰ ਕਿਸੇ ਨੇ ਅਜਿਹਾ ਕੋਸ਼ ਬਨਾਉਣ ਦੀ ਨਹੀਂ ਸੋਚੀ। ਅਕਾਲਪੁਰਖ ਖ਼ੁਦ ਹੀ ਆਪਣੇ ਮੁਹੱਬਤੀ ਤੇ ਨੇਕ ਬੰਦਿਆਂ ਪਾਸੋਂ ਹੀ ਅਜਿਹੇ ਕੰਮ ਕਰਵਾਉਂਦਾ ਹੈ ਤੇ ਮੈਂ ਡਾ. ਸਰਨਾ ਦੀ ਇਸ ਭਾਵਨਾ, ਭੂਮਿਕਾ, ਉੱਦਮ ਤੇ ਦ੍ਰਿਸ਼ਟੀ ਨੂੰ ਆਦਰ ਦੀ ਨਿਗ੍ਹਾ ਨਾਲ ਦੇਖਦਾ ਹਾਂ।

ਕਾਲ ਮੁਕਤ ਤੇ ਕਾਲ ਭੁਗਤ ਲੇਖਕਾਂ ਦੇ, ਖਾਲਸਾ ਕਾਲਜ ਨਾਲ ਸਬੰਧਾਂ ਨੂੰ ਤਾਲਾਸ਼ ਕਰਨਾ; ਫਿਰ ਉਨ੍ਹਾਂ ਨਾਲ ਸੰਪਰਕ ਕਰਨ ਲਈ ਸੰਪਰਕ ਸੂਤਰ ਲੱਭਣੇ, ਫਿਰ ਉਨ੍ਹਾਂ ਨੂੰ ਨਿਰੰਤਰ ਯਾਦ ਕਰਵਾ ਕਰਵਾ ਕੇ, ਪ੍ਰਮਾਣਿਕ ਸਮੱਗਰੀ ਦੇ ਇਕੱਤਰੀਕਰਨ ਲਈ ਪੂਰੇ ਸਿਰੜ ਤੇ ਸਿਦਕ ਨਾਲ ਯਤਨਸ਼ੀਲ ਰਹਿਣਾ, ਇਹ

ਬੜੀ ਸਾਧਨਾ, ਸੰਜਮ ਤੇ ਧੀਰਜ ਵਾਲਾ ਕੰਮ ਹੈ। ਪੁਰਾਣੀਆਂ ਪੁਸਤਕਾਂ, ਰਸਾਲਿਆਂ, ਅਖ਼ਬਾਰਾਂ ਜਿਊਂਦੇ ਮਨੁੱਖੀ ਹਵਾਲਿਆਂ, ਬਜ਼ੁਰਗ ਹੋ ਚੁੱਕੇ ਸੂਤਰਾਂ ਪਾਸੋਂ ਜਾਣਕਾਰੀ ਪ੍ਰਾਪਤ ਕਰਨੀ; ਉਨ੍ਹਾਂ ਨੂੰ, ਉਨ੍ਹਾਂ ਦੀਆਂ ਸ਼ਰਤਾਂ 'ਤੇ, ਉਨ੍ਹਾਂ ਦੀ ਇੱਛਾ ਤੇ ਸਮੇਂ ਅਨੁਸਾਰ ਮਿਲਣਾ, ਇਹ ਬੜਾ ਔਖਾ ਤੇ ਬਿਖੜਾ ਖੇਤਰੀ ਕਾਰਜ ਹੈ। ਇਉਂ ਹੋਰ ਹਵਾਲਾ ਪੁਸਤਕਾਂ ਵਿਚੋਂ ਸਮੱਗਰੀ ਇਕੱਤਰ ਕਰਕੇ ਇਸ ਕੋਸ਼ ਵਿਚ ਸ਼ਾਮਲ ਕਰਨਾ ਵੀ ਆਪਣੇ ਆਪ ਵਿਚ ਸੂਰਮਿਆਂ ਵਾਲਾ ਹੀ ਕੰਮ ਹੈ। ਸੰਭਵ ਹੈ ਕਿ ਸਖ਼ਤ ਮਿਹਨਤ ਦੇ ਬਾਵਜੂਦ ਕੁਝ ਕਲਮਾਂ ਰਹਿ ਗਈਆਂ ਹੋਣ ਜੋ ਅਗਲੇ ਸੰਸਕਰਣ ਦਾ ਹਿੱਸਾ ਬਣ ਜਾਣਗੀਆਂ।

ਪੰਜਾਬੀ ਵਿਚ ਕੋਸ਼ਕਾਰੀ ਦਾ ਕੰਮ ਬਹੁਤ ਘੱਟ ਹੋਇਆ ਹੈ। ਇਸ ਵਿਚ ਨਿਰੰਤਰ ਮਿਹਨਤ, ਸਿਰੜ, ਸਿਦਕ, ਜਿਗਿਆਸਾ ਤੇ ਪ੍ਰਤੀਬੱਧਤਾ ਦੀ ਲੋੜ ਪੈਂਦੀ ਹੈ; ਇਸ ਲਈ ਬਹੁਤੇ ਲੋਕ ਇਸ ਮੈਦਾਨ ਵਿਚ ਨਿਤਰਦੇ ਹੀ ਨਹੀਂ। ਭਾਈ ਕਾਨ੍ਹ ਸਿੰਘ ਨਾਭਾ ਵੱਲੋਂ ਤਿਆਰ ਕੀਤਾ ਗੁਰ ਸ਼ਬਦ ਰਤਨਾਕਰ ਮਹਾਨਕੋਸ਼ ਇਕ ਅਨੂਠੀ ਮਿਸਾਲ ਹੈ ਪਰ ਇਹ ਰਿਆਸਤੀ ਸਹਾਇਤਾ ਤੇ ਟੀਮ ਵਰਕ ਦਾ ਹੀ ਕੁਲਫਲ ਸੀ। ਭਾਈ ਵੀਰ ਸਿੰਘ ਨੇ ਗੁਰਬਾਣੀ ਕੋਸ਼ ਤਿਆਰ ਕੀਤਾ। ਉਨ੍ਹਾਂ ਦੇ ਭਾਈ ਸਾਹਿਬ, ਡਾ. ਬਲਬੀਰ ਸਿੰਘ ਹੋਰਾਂ ਨੇ ਨਿਰੁਕਤ ਦੀ ਦ੍ਰਿਸ਼ਟੀ ਤੋਂ ਕੰਮ ਕੀਤਾ। ਯੂਨੀਵਰਸਿਟੀਆਂ ਨੇ ਸ਼ਬਦ ਕੋਸ਼ ਤੇ ਸੰਦਰਭ ਕੋਸ਼ ਬਣਾਏ। ਭਾਸ਼ਾ ਵਿਭਾਗ ਨੇ ਵੀ ਕੁਝ ਕੋਸ਼ ਤਿਆਰ ਕੀਤੇ। ਯੂਨੀਵਰਸਿਟੀ ਟੈਕਸਟ ਬੁਕ ਬੋਰਡ ਨੇ ਵੀ ਕੁਝ ਉੱਦਮ ਕੀਤੇ। ਮਈਆ ਸਿੰਘ ਤੇ ਪ੍ਰਿੰ. ਤੇਜਾ ਸਿੰਘ ਜੇਹੇ ਵਿਅਕਤੀਆਂ ਨੇ ਵੀ ਉਪਰਾਲੇ ਕੀਤੇ। ਪਿਛਲੇ ਦਹਾਕੇ ਵਿਚ ਇਨ੍ਹਾਂ ਸਤਰਾਂ ਦੇ ਲੇਖਕ ਵੱਲੋਂ ਪਰਵਾਸੀ ਪੰਜਾਬੀ ਸਾਹਿਤ ਸੰਦਰਭ ਕੋਸ਼ਾਂ ਦੀਆਂ 9 ਜਿਲਦਾਂ ਤਿਆਰ ਕੀਤੀਆਂ ਗਈਆਂ ਹਨ ਅਤੇ ਹੁਣ ਭਾਈ ਵੀਰ ਸਿੰਘ ਐਨਸਾਈਕਲੋਪੀਡੀਆ ਦੀ ਤਿਆਰੀ ਹੋ ਰਹੀ ਹੈ।

ਇਹ ਜ਼ਿਕਰ ਕਰਨ ਤੋਂ ਮੇਰੀ ਮੁਰਾਦ ਇਹ ਹੈ ਕਿ ਇਸ ਕੋਸ਼ਕਾਰੀ ਦੇ ਖੇਤਰ ਵਿਚ ਅਜੇ ਬਹੁਤਾ ਕੰਮ ਨਹੀਂ ਹੋਇਆ। ਅਜੇ ਵੀ ਪ੍ਰਮਾਣਿਕਤਾ ਦਾ ਪ੍ਰਗਟਾਵਾ ਕਰਨ ਵਾਲੇ ਕੋਸ਼ਾਂ ਦੀ ਘਾਟ ਹੈ। ਕੋਸ਼ਕਾਰੀ ਦਾ ਕੰਮ ਘੱਟ ਹੋਣ ਦਾ ਇਕ ਕਾਰਨ ਪੰਜਾਬੀਆਂ ਦੇ ਸੁਭਾਅ ਵਿਚ ਜੰਗਜੂ ਤੇ ਜੁਝਾਰੂ ਚਰਿਤਰ ਦਾ ਖਮੀਰ ਹੈ ਜੋ ਨਿਰੰਤਰ ਕ੍ਰਿਆਵੰਤ ਤੇ ਗਤੀਸ਼ੀਲ ਰਹਿੰਦਾ ਹੈ। ਸਿੱਟੇ ਵਜੋਂ ਨਿੱਠ ਕੇ, ਟਿਕ ਕੇ, ਸਹਿਜ ਤੇ ਧੀਰਜ ਨਾਲ ਕੰਮ ਕਰਨ ਦੀ ਸੁਭਾਵਕ ਅੰਤਰ-ਦ੍ਰਿਸ਼ਟੀ, ਹੌਲੀ ਹੌਲੀ ਆਪਣੀ ਜੀਵਨ ਜਾਚ ਦਾ ਹਿੱਸਾ ਬਣ ਰਹੀ ਹੈ।

ਲੇਖਕਾਂ ਦਾ ਇਕ ਕੋਸ਼ ਕਾਫੀ ਸਮਾਂ ਪਹਿਲਾਂ ਸ. ਜੋਗਿੰਦਰ ਸਿੰਘ ਰਮਦੇਵ ਜੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਲਾਇਬ੍ਰੇਰੀ ਨਾਲ ਸੰਬੰਧਿਤ ਸਨ; ਉਨ੍ਹਾਂ ਨੇ ਤਿਆਰ ਕੀਤਾ ਸੀ। ਪ੍ਰੋ. ਪ੍ਰੀਤਮ ਸਿੰਘ ਵੱਲੋਂ ਲੇਖਕ ਕੋਸ਼ ਤਿਆਰ ਕੀਤਾ ਗਿਆ ਹੈ। ਸੰਭਵ ਹੈ ਇਸ ਦਿਸ਼ਾ ਵਿਚ ਹੋਰ ਵੀ ਕੋਈ ਕੰਮ ਹੋਇਆ ਹੋਵੇ ਜੋ ਮੇਰੀ-ਨਿਗ੍ਹਾ ਹੇਠੋਂ ਨਾ ਲੰਘਿਆ ਹੋਵੇ।

ਡਾ. ਜਸਬੀਰ ਸਿੰਘ ਸਰਨਾ ਵੱਲੋਂ ਤਿਆਰ ਕੀਤੇ ਗਏ ਇਸ ਕੋਸ਼ ਦੀਆਂ ਕਈ ਮਹੱਤਵਪੂਰਨ ਤੇ ਪ੍ਰਸੰਗਿਕ ਵਿਸ਼ੇਸ਼ਤਾਈਆਂ ਹਨ।

**ਪਹਿਲੀ,** ਕਿ ਅੱਜ ਤਕ ਕਿਸੇ ਲੇਖਕ, ਵਿਦਿਆਰਥੀ ਤੇ ਅਧਿਆਪਕ ਨੇ ਖਾਲਸਾ ਕਾਲਜ, ਅੰਮ੍ਰਿਤਸਰ ਦੀ ਇਸ ਬੌਧਿਕ, ਅਦਬੀ, ਇਤਿਹਾਸਕ ਤੇ ਗਿਆਨ-ਤੰਤਰੀ ਵਿਰਾਸਤ ਨੂੰ ਸੰਭਾਲਣ ਦਾ ਉੱਦਮ ਹੀ ਨਹੀਂ ਕੀਤਾ ਅਤੇ ਅਜਿਹੀ ਪਹਿਲਾਂ ਕੋਈ ਹੋਰ ਉਦਾਹਰਣ ਵੀ ਪ੍ਰਾਪਤ ਨਹੀਂ।

**ਦੂਜੀ** ਡਾ. ਸਰਨਾ ਨੇ ਇਹ ਉੱਦਮ ਕਰਕੇ

(ੳ) ਖਾਲਸਾ ਕਾਲਜ ਦੀ ਸਿਰਜਣਾਤਮਕ ਤੇ ਖੋਜ ਕੇਂਦ੍ਰਿਤ ਸਾਹਿਤ-ਪਰੰਪਰਾ ਨੂੰ ਤੇ ਸਾਹਿਤਕਾਰਾਂ ਨੂੰ, ਇਕ ਵਾਰ ਮੁਸਤਨਦ ਰੂਪ ਵਿਚ, ਇਕੱਤ੍ਰਿਤ ਤੇ ਪ੍ਰਸਤੁਤ ਕਰ ਦਿੱਤਾ ਹੈ।

(ਅ) ਇਸ ਕੋਸ਼ ਕਾਲ ਜਿੱਥੇ ਅਦਬੀ ਤਵਾਰੀਖ਼ ਵਿਚ ਖਾਲਸਾ ਕਾਲਜ ਦੀ ਭੂਮਿਕਾ ਦਾ ਨਿਰੂਪਣ ਹੁੰਦਾ ਹੈ; ਉਥੇ ਖਾਲਸਾ ਕਾਲਜ ਦੀ ਬਹੁ-ਪਰਤੀ ਬੌਧਿਕ ਅਮੀਰੀ ਦੀ ਵੀ ਨਿਸ਼ਾਨਦੇਹੀ ਹੁੰਦੀ ਹੈ।

(ੲ) ਖਾਲਸਾ ਕਾਲਜ ਵੱਲੋਂ ਵਿਦਿਆਰਥੀਆਂ ਦੀਆਂ ਪਲੇਠੀ ਦੀਆਂ, ਅਣਘੜ ਤੇ ਜਜ਼ਬਾਤ ਪਰੁੱਤੀਆਂ ਕ੍ਰਿਤੀਆਂ ਪ੍ਰਕਾਸ਼ਿਤ ਕਰਨ ਵਾਲੇ ਮੈਗਜ਼ੀਨ ਦਰਬਾਰ ਵਿਚ ਛਪਣ ਵਾਲੇ ਲੇਖਕਾਂ ਅਤੇ ਖਾਲਸਾ ਕਾਲਜ ਨਾਲ ਸੰਬੰਧਿਤ ਜਾਂ ਖਾਲਸਾ ਕਾਲਜ ਬਾਰੇ ਜਾਣਨ ਵਾਲਿਆਂ, ਪਾਠਕਾਂ ਤੇ ਵਿਦਿਆਰਥੀਆਂ ਨੂੰ, ਇਸ ਸੰਸਥਾ ਦੀ ਵਿਰਾਸਤ ਦਾ ਵੀ ਪਤਾ ਲਗੇਗਾ ਤੇ ਪੰਜਾਬੀ ਅਦਬੀ ਦੁਨੀਆਂ ਵਿਚ ਨਾਮ ਕਮਾਉਣ ਵਾਲੇ ਪ੍ਰਸਿੱਧ ਲੇਖਕਾਂ ਬਾਰੇ ਖਾਲਸਾ ਕਾਲਜ ਦੇ ਹਵਾਲੇ ਨਾਲ ਜਾਣਕਾਰੀ ਵੀ ਪ੍ਰਾਪਤ ਹੋ ਸਕੇਗੀ ਜੋ ਵਿਦਿਆਰਥੀਆਂ ਤੇ ਅਧਿਆਪਕਾਂ ਨੂੰ, ਆਪਣੇ ਨਾਲ ਜੋੜ ਕੇ ਵੇਖਣ ਦੀ, ਇਕ ਨਵੀਂ ਦ੍ਰਿਸ਼ਟੀ ਵੀ ਪ੍ਰਦਾਨ ਕਰੇਗੀ ਤੇ ਇਉਂ ਇਹ ਪਰੰਪਰਾ ਪ੍ਰੇਰਣਾ ਤੇ ਸੁੱਤੀਆਂ ਕਲਾਂ ਜਗਾਉਣ ਦਾ ਸਬੱਬ ਵੀ ਬਣੇਗੀ।

(ਸ) ਇਹ ਕੋਸ਼, ਪੰਜਾਬੀ ਭਾਸ਼ਾ, ਸਾਹਿਤ, ਸਭਿਆਚਾਰ, ਖੋਜ ਤੇ ਅਧਿਐਨ-ਅਧਿਆਪਨ ਦੇ ਖੇਤਰ ਵਿਚ ਖਾਲਸਾ ਕਾਲਜ, ਅੰਮ੍ਰਿਤਸਰ ਦੀ ਭੂਮਿਕਾ ਨੂੰ ਹੀ ਨਹੀਂ ਉਭਾਰਦਾ ਤੇ ਨਿਖਾਰਦਾ ਸਗੋਂ ਇਸ ਕਾਲਜ ਰਾਹੀਂ ਅਦਬੀ ਦੁਨੀਆਂ ਵਿਚ ਨਵੇਂ ਤਜਰਬੇ ਕਰਨ ਵਾਲੇ, ਯਾਦਗਾਰੀ ਰਚਨਾਵਾਂ ਦੀ ਸਿਰਜਣਾ ਕਰਨ ਵਾਲੇ ਤੇ ਇਸ ਜ਼ਰਖੇਜ਼ ਮਿੱਟੀ 'ਚੋਂ ਬੌਧਿਕ ਕਦ ਬਨਾਉਣ ਵਾਲੇ, ਉਹ ਸਾਹਿਤਕਾਰ ਜੋ ਭਾਸ਼ਾ ਰਾਹੀਂ ਆਪੋ ਆਪਣੇ ਸਾਹਿਤ-ਕਾਲ ਵਿਚ, ਆਪਣੇ ਨਿਵੇਕਲੇ ਹਸਤਾਖ਼ਰ ਛਡ ਗਏ; ਉਨ੍ਹਾਂ ਲੋਕਾਂ ਬਾਰੇ ਵੀ

ਪਾਠਕਾਂ ਨੂੰ ਲੋਅ ਤੇ ਸੋਅ ਮਿਲਦੀ ਰਹੇਗੀ।

(ਹ) ਭਾਰਤ ਦੇ ਪ੍ਰਸਿੱਧ ਅੰਗਰੇਜ਼ੀ ਮੈਗਜ਼ੀਨ 'ਅ੍ਰਘ ਦੇ ਸੰਪਾਦਕ, ਇਕ ਪੰਜਾਬੀ ਦਲਿਤ ਪਾਤਰ 'ਤੇ ਆਧਾਰਿਤ ਬੱਖਾ (Untouchable) ਨਾਵਲ ਦੇ ਲੇਖਕ ਮਾਨਯੋਗ ਮੁਲਕ ਰਾਜ ਆਨੰਦ ਜੀ ਵੀ ਖਾਲਸਾ ਕਾਲਜ ਦੀ ਜਰਖੇਜ਼ ਮਿੱਟੀ ਨਾਲ ਜੁੜੇ ਰਹੇ। ਪ੍ਰਿੰਸੀਪਲ ਸੰਤ ਸਿੰਘ ਸੇਖੋਂ, ਪ੍ਰਿੰਸੀਪਲ ਜੋਧ ਸਿੰਘ, ਡਾ. ਰੋਸ਼ਨ ਲਾਲ ਆਹੂਜਾ, ਪ੍ਰੋ. ਮੋਹਨ ਸਿੰਘ ਮਾਹਰ, ਡਾ. ਤਾਰਨ ਸਿੰਘ, ਪ੍ਰੋ. ਸਾਹਿਬ ਸਿੰਘ, ਡਾ. ਗੰਡਾ ਸਿੰਘ, ਡਾ. ਕਿਰਪਾਲ ਸਿੰਘ, ਡਾ. ਗੁਰਦੇਵ ਸਿੰਘ, ਡਾ. ਦੇਵਿੰਦਰ ਸਿੰਘ ਵਿਦਿਆਰਥੀ, ਡਾ. ਗੁਰਦਿਆਲ ਸਿੰਘ ਫੁਲ, ਡਾ. ਦੀਵਾਨ ਸਿੰਘ, ਡਾ. ਕਰਨੈਲ ਸਿੰਘ ਥਿੰਦ, ਡਾ. ਸਤਿੰਦਰ ਸਿੰਘ, ਡਾ. ਗੁਰਚਰਨ ਸਿੰਘ 'ਵਗਦੀ ਸੀ ਰਾਵੀ', ਡਾ. ਹਰਚੰਦ ਸਿੰਘ ਬੇਦੀ, ਡਾ. ਕੁਲਵੰਤ ਸਿੰਘ, ਡਾ. ਊਧਮ ਸਿੰਘ ਸ਼ਾਹੀ, ਸਰਦਾਰਜੀਤ ਬਾਵਾ, ਡਾ. ਆਤਮਜੀਤ ਨਾਟਕਕਾਰ, ਤੇ ਹੋਰ ਸੈਂਕੜੇ ਨਾਮ ਹਨ ਜੋ ਇਸ ਕਾਲਜ ਦੀ ਸਿਰਜਣਾਤਮਕ ਮਾਹੌਲ ਤੇ ਕੈਫ਼ੀਅਤ ਦੀ ਪੈਦਾਵਾਰ ਹਨ। ਇਹ ਤਾਂ ਕੇਵਲ ਉਹ ਹਨ ਜਿਨ੍ਹਾਂ ਨੂੰ ਐਵੇਂ ਸਰਸਰੀ ਨਜ਼ਰੇ ਹੀ ਯਾਦ ਕਰ ਸਕਿਆ ਹਾਂ। ਪੰਜਾਬ ਵਿਚ ਚਲੀਆਂ ਵੱਖ ਵੱਖ ਲਹਿਰਾਂ ਕਾਰਨ ਵੀ ਖਾਲਸਾ ਕਾਲਜ ਨੇ ਬੜੀਆਂ ਨਵੀਆਂ ਊਰਜਾ ਨਾਲ ਭਰੀਆਂ ਕਲਮਾਂ ਪੈਦਾ ਕੀਤੀਆਂ।

ਮੈਨੂੰ ਯਾਦ ਹੈ ਕਿ ਡਾ. ਗੰਡਾ ਸਿੰਘ ਨੇ ਆਪਣੀ ਪੁਸਤਕ ਵਿਚ ਇਸ ਗਲ ਦਾ ਵਿਸ਼ੇਸ਼ ਤੌਰ 'ਤੇ ਜ਼ਿਕਰ ਕੀਤਾ ਹੈ ਕਿ ਭਾਈ ਸਾਹਿਬ ਭਾਈ ਵੀਰ ਸਿੰਘ, ਖਾਲਸਾ ਕਾਲਜ ਦੇ ਪ੍ਰਸ਼ੰਸਕ, ਮੁਦਈ ਤੇ ਸ਼ੁਭਚਿੰਤਕ ਸਨ। ਇਕ ਵਾਰ ਖਾਲਸਾ ਕਾਲਜ ਦਾ ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਫ਼ੰਡਾਂ ਦੀ ਘਾਟ ਕਰਕੇ; ਆਪਣੀ ਹੋਂਦ ਦੀ ਲੜਾਈ ਲੜ ਰਿਹਾ ਸੀ ਤਾਂ ਭਾਈ ਵੀਰ ਸਿੰਘ ਨੇ ਆਪਣੀ ਜੇਬ ਵਿਚੋਂ ਖਰਚਾ ਦੇ ਕੇ; ਇਸ ਨੂੰ ਜਿਊਂਦਿਆਂ ਰੱਖਣ ਦੀ ਕੋਸ਼ਿਸ਼ ਕੀਤੀ ਕਿਉਂਕਿ ਉਹ ਸਿੱਖਾਂ ਦੇ ਬਿਹਤਰ ਭਵਿੱਖ ਦੇ ਤਲਬਗਾਰ ਸਨ, ਇਸ ਲਈ ਉਨ੍ਹਾਂ ਨੇ ਇਸ ਕਾਲਜ ਦੀ ਚੜ੍ਹਦੀ ਕਲਾ ਲਈ ਨਿਰੰਤਰ ਮਿਹਨਤ ਕੀਤੀ।

ਇਸ ਘਟਨਾ ਦਾ ਜ਼ਿਕਰ ਇਸ ਲਈ ਕੀਤਾ ਹੈ ਕਿ ਅਜਿਹੇ ਸੈਂਕੜੇ ਸ਼ੁਭਚਿੰਤਕ ਤੇ ਮੂਕ ਪ੍ਰਸ਼ੰਸਕ ਹਨ ਜਿਹੜੇ ਅੱਜ ਵੀ ਖਾਲਸਾ ਕਾਲਜ ਲਈ ਦੁਆ ਗੋ ਹਨ। ਪ੍ਰੋ. ਭੱਲਾ ਜੋ ਕਾਮਰਸ ਵਿਭਾਗ ਦੇ ਮੁਖੀ ਸਨ; ਉਹ ਕਲਕੱਤੇ ਗਏ ਤੇ ਉਥੇ ਪਤਾ ਲਗਣ 'ਤੇ ਕਿ ਇਕ ਪ੍ਰੋਫ਼ੈਸਰ ਆਇਆ ਹੈ ਜੋ ਖਾਲਸਾ ਕਾਲਜ ਪੜ੍ਹਾਉਂਦਾ ਹੈ ਤਾਂ ਇਕ ਬਜ਼ੁਰਗ ਵਿਅਕਤੀ ਨੇ ਪ੍ਰੋਫ਼ੈਸਰ ਸਾਹਿਬ ਦੇ ਚਰਨ ਛੋਹ ਕੇ ਨਮਸਕਾਰ ਕੀਤੀ ਤੇ ਕਿਹਾ "ਤੁਸੀਂ ਉਸ ਵਿਦਿਆ ਮੰਦਿਰ ਤੋਂ ਆਏ ਹੋ ਜਿੱਥੇ ਮੈਂ ਪੜ੍ਹਦਾ ਰਿਹਾ ਹਾਂ।"

ਡਾ. ਸਰਨਾ ਵੱਲੋਂ ਤਿਆਰ ਕੀਤਾ ਗਿਆ ਇਹ ਕੋਸ਼ ਪੰਜਾਬੀ ਸਾਹਿਤ ਵਿਚ ਅਜਿਹਾ ਪਹਿਲਾ ਕੋਸ਼ ਹੈ ਜਿਸ ਵਿਚ ਕਿਸੇ ਇਕ ਕਾਲਜ ਨਾਲ ਜੁੜੇ ਹੋਏ ਵਿਦਿਆਰਥੀ ਤੇ ਅਧਿਆਪਕ ਜੋ ਲੇਖਕ ਦੀ ਭੂਮਿਕਾ ਵਿਚ ਹਨ; ਉਨ੍ਹਾਂ ਨੂੰ ਇਕ ਪਲੈਟਫ਼ਾਰਮ 'ਤੇ ਇਕੱਤਰ ਕਰਕੇ, ਮਹੱਤਤਾ ਪ੍ਰਦਾਨ ਕੀਤੀ ਗਈ ਹੈ।

ਡਾ. ਸਰਨਾ ਵੱਲੋਂ ਇਸ ਕੋਸ਼ ਦੀ ਤਿਆਰੀ ਅਸਲ ਵਿਚ ਆਪਣੇ ਵੱਲੋਂ ਖ਼ਾਲਸਾ ਕਾਲਜ ਨੂੰ ਸਤਿਕਾਰ ਸਹਿਤ ਭੇਟਾ ਹੈ ਜਿਸ ਨੇ ਉਨ੍ਹਾਂ ਅੰਦਰ ਕਲਮੀ ਸ਼ਊਰ ਬੇਦਾਰ ਕੀਤਾ। ਇਕ ਕਸ਼ਮੀਰੀ ਸਿੱਖ ਵੱਲੋਂ ਕੀਤੀ ਇਸ ਮਿਹਨਤ ਨੂੰ ਜੇ ਕਿਤੇ ਖ਼ਾਲਸਾ ਕਾਲਜ ਵੱਲੋਂ ਪ੍ਰਕਾਸ਼ਿਤ ਕੀਤਾ ਜਾਂਦਾ ਤਾਂ ਇਹ ਹੋਰ ਵੀ ਪ੍ਰਸੰਗਿਕ ਤੇ ਮਹੱਤਵ ਦਾ ਲਖਾਇਕ ਹੁੰਦੀ। ਇਸ ਕੋਸ਼ ਵਿਚ ਲੇਖਕਾਂ ਬਾਰੇ ਜਾਣਕਾਰੀ ਤੇ ਉਨ੍ਹਾਂ ਦੀਆਂ ਲਿਖਤਾਂ ਬਾਰੇ ਵੀ ਹਰ ਸੰਭਵ ਸੀਮਾ ਤਕ ਸੂਚਨਾ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ।

ਮੈਂ, ਇਸ ਕੋਸ਼ ਨਾਲ ਜੁੜ ਕਿ ਮਾਨ ਮਹਿਸੂਸ ਕਰ ਰਿਹਾ ਹਾਂ ਕਿ ਕਦੀ ਮੈਂ ਵੀ ਇਸ ਸੰਸਥਾ ਵਿਚ ਅਧਿਆਪਕ ਵਜੋਂ ਕਰਮਸ਼ੀਲ ਰਿਹਾ ਹਾਂ ਪਰ ਸਭ ਤੋਂ ਵੱਡੀ ਵਡਿਆਈ ਡਾ. ਸਰਨਾ ਦੀ ਹੈ ਜਿਨ੍ਹਾਂ ਨੇ ਇਕ ਅਜਿਹਾ ਕੰਮ ਕੀਤਾ ਹੈ ਜੋ ਖ਼ਾਲਸਾ ਕਾਲਜ ਦੀ ਇਤਿਹਾਸਕਾਰੀ ਤੇ ਸਾਹਿਤਕਾਰੀ ਦੀ ਦ੍ਰਿਸ਼ਟੀ ਤੋਂ ਪਹਿਲੀ ਵਾਰ ਕਰਨ ਦਾ ਸਿਹਰਾ ਵੀ ਉਨ੍ਹਾਂ ਦੇ ਹੀ ਹਿੱਸੇ ਆਇਆ ਹੈ। ਉਹ ਮੇਰੀ ਮੁਬਾਰਕਬਾਦ ਦੇ ਅਧਿਕਾਰੀ ਹਨ। ਇਹ ਕਿਤਾਬ ਆਪਣੀ ਮਹੱਤਤਾ ਕਰਕੇ ਕਿਸੇ ਪ੍ਰਸ਼ੰਸਾ ਜਾਂ ਜਾਣ ਪਛਾਣ ਦੀ ਮੁਹਤਾਜ ਨਹੀਂ ਹੈ, ਇਸ ਪ੍ਰਸੰਗ ਵਿਚ ਮੇਰੇ ਲਿਖੇ ਸ਼ਬਦ ਵੀ ਡਾ. ਸਰਨਾ ਦੀ ਮਿਹਨਤ ਸਾਹਮਣੇ ਬੇਮਾਅਨੀ ਤੇ ਬੌਣੇ ਬੌਣੇ ਹਨ। ਆਸ ਹੈ ਪਾਠਕ ਇਸ ਉੱਦਮ ਨੂੰ ਪਸੰਦ ਕਰਨਗੇ।

**ਹਰਚੰਦ ਸਿੰਘ ਬੇਦੀ (ਡਾ.)**
ਪ੍ਰੋਫ਼ੈਸਰ ਅਮੈਰੀਟਸ
ਸਾਬਕਾ ਮੁਖੀ,
ਸੈਂਟਰ ਫਾਰ ਇਮੀਗਰੈਂਟ ਸਟੱਡੀਜ਼,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।
ਸੰਪਰਕ: 98728-67377

29 ਜੁਲਾਈ, 2017
ਅੰਮ੍ਰਿਤਸਰ

# ਦੀਦਾਰੀ ਹਰਫ਼

ਖਾਲਸਾ ਕਾਲਜ ਅੰਮ੍ਰਿਤਸਰ ਉੱਤਰੀ ਭਾਰਤ ਵਿੱਚ ਸਿੱਖਾਂ ਦਾ ਕੌਮੀ ਵਿਰਾਸਤੀ ਸਰਮਾਇਆ ਹੈ ਜੋ ਧਾਰਮਿਕ, ਸਮਾਜਿਕ, ਰਾਜਨੀਤਕ ਅਤੇ ਸਭਿਆਚਾਰਕ ਸਿੱਖ ਹੋਮਲੈਂਡ ਦੀ ਜ਼ੀਨਤ ਹੈ। ਇਸ ਦੇ ਮੋਢੀਆਂ ਨੂੰ ਗੁਰੂ ਸਾਹਿਬਾਨ ਦੇ ਗੋਰਵਮਈ ਵਿਚਾਰਾਂ ਨੇ ਬਹੁਤ ਪ੍ਰਭਾਵਿਤ ਕੀਤਾ ਸੀ। ਇਸ ਕਾਲਜ ਨੇ ਇੱਕ ਸਦੀਵੀ ਅਤੇ ਭਿੰਨ-ਭਿੰਨ ਜਦੋਜਹਿਦਾਂ/ ਸੰਘਰਸ਼ਾਂ ਦੇ ਦੌਰ ਆਪਣੇ ਪਿੰਡੇ ਤੇ ਹੰਢਾ ਕੇ ਅਜੋਕਾ ਰੁੱਤਬਾ ਹਾਸਲ ਕੀਤਾ ਹੈ ਜਿਸ ਵਿੱਚ ਲੋਕਾਂ ਦੀ ਮੁੱਢਲੀ ਗਤੀਸ਼ੀਲਤਾ ਦੇ ਰੂਬਰੂ ਪ੍ਰਬੁੱਧ ਨੇਤਾਗੀਰੀ ਨੇ ਰਹਿਨੁਮਾਈ ਦਿੱਤੀ। ਇਸ ਦੇ ਮੋਢੀਆਂ ਦੇ ਮਨ-ਤਨ ਦੀ ਉੱਤਮਤਾ ਦੀ ਸਫ਼ਲਤਾ, ਬੌਧਿਕ-ਮਿਹਨਤ ਅਤੇ ਚੜ੍ਹਦੀਕਲਾ ਦੇ ਜਜ਼ਬੇ ਨਾਲ ਪੂਰਨ ਤੌਰ ਤੇ ਸਰਸ਼ਾਰ ਸਨ। ਇਹ ਕਾਲਜ ਇਸੇ ਲਈ ਸਿੱਖਾਂ ਦੇ ਵਿੱਦਿਅਕ ਕੇਂਦਰ ਦਾ ਰੁੱਤਬਾ ਰੱਖਦਾ ਹੈ, ਕਿਉਂਕਿ ਉਨ੍ਹਾਂ ਦੀਆਂ ਧਾਰਮਿਕ, ਸਮਾਜਿਕ, ਰਾਜਨੀਤਕ ਅਤੇ ਸਭਿਆਚਾਰਕ ਆਕਾਖਾਵਾਂ ਨੂੰ ਗਤੀਸ਼ੀਲਤਾ ਪ੍ਰਧਾਨ ਕਰਦਾ ਆ ਰਿਹਾ ਹੈ। ਇਸ ਦੀ ਤਵਾਰੀਖ ਨੇ ਸਿੱਖਾਂ ਦੀ ਪੁਨਰ-ਜਾਗ੍ਰਿਤੀ ਦਾ ਧੁਰਾ ਬਣ, ਸਭਿਆਚਾਰਕ ਸ਼੍ਰੇਸ਼ਟਤਾ ਪ੍ਰਧਾਨ ਕੀਤੀ ਹੈ। ਇਕ ਸਦੀ ਤੋਂ ਵੀ ਵਧੀਕ ਇਸ ਕਾਲਜ ਨੇ ਸਿੱਖ ਕੌਮ ਦੀ ਤਕਦੀਰ ਨੂੰ ਪ੍ਰਭਾਵਿਤ ਹੀ ਨਹੀਂ ਕੀਤਾ ਸਗੋਂ ਸਿੱਖ ਸਿਧਾਂਤਾਂ ਅਤੇ ਸਾਹਿਤ ਦੀ ਨਰਸਰੀ ਵਜੋਂ ਸਥਾਪਿਤੀ ਝੰਡੇ ਬੁਲੰਦ ਕੀਤੇ ਹਨ।

1885 ਈ. ਵਿੱਚ ਜਦੋਂ ਸਿੰਘ ਸਭਾ ਲਹਿਰ ਸਾਹਮਣੇ ਆਈ ਤਾਂ ਲਹਿਰ ਦਾ ਪ੍ਰਮੁੱਖ ਮਨੋਰਥ ਸਿੱਖਾਂ ਵਿੱਚ ਵਿਦਿਆ ਦਾ ਸੰਚਾਰ ਕਰਨਾ ਸੀ। ਸਿੱਖ ਸਾਹਿਤ ਦੀ ਪ੍ਰਕਾਸ਼ਨਾ, ਯਤੀਮਖਾਨੇ ਖੋਲਣੇ ਅਤੇ ਵਿਦਿਅਕ ਸੰਸਥਾਵਾਂ ਦਾ ਪਾਸਾਰ ਕਰਨਾ ਮੁੱਖ ਉਦੇਸ਼ ਸੀ। ਪਹਿਲਾ ਜੋ ਜ਼ਰੂਰੀ ਕੰਮ ਸਿੰਘ ਸਭਾ ਲਹਿਰ ਨੇ ਕੀਤਾ ਉਹ ਖਾਲਸਾ ਕਾਲਜ ਦੀ ਸਥਾਪਨਾ ਸੀ। ਉਸ ਸਮੇਂ ਦੋ ਵਿਚਾਰ ਸਾਹਮਣੇ ਆਏ। ਪਹਿਲਾ ਲਾਹੌਰ ਅਤੇ ਦੂਜਾ ਅੰਮ੍ਰਿਤਸਰ। ਸ੍ਰ. ਸੁੰਦਰ ਸਿੰਘ ਮਜੀਠੀਆ ਸਮੇਤ ਬਹੁਤਿਆਂ ਨੇ ਅੰਮ੍ਰਿਤਸਰ ਦੇ ਹੱਕ ਵਿੱਚ ਵੋਟ ਦਿੱਤੀ। ਇੱਕ ਸੋ ਇੱਕ ਏਕੜ ਜ਼ਮੀਨ ਕੋਟ ਸਈਦ ਮਹਿਮੂਦ (ਕੋਟ ਖਾਲਸਾ) ਵਿੱਚ ਖਰੀਦੀ ਗਈ।

ਖਾਲਸਾ ਕਾਲਜ ਦੇ ਨਾਮਕਰਣ ਬਾਰੇ ਵੀ ਇੱਕ ਅਨੋਖਾ ਪਹਿਲੂ ਸਾਹਮਣੇ ਆਉਂਦਾ ਹੈ। ਸਰਦਾਰ ਪ੍ਰਤਾਪ ਸਿੰਘ ਆਫ਼ ਨਾਭਾ ਨੇ 22 ਦਸੰਬਰ 1889 ਈ. ਨੂੰ ਭਾਈ ਗੁਰਮੁੱਖ ਸਿੰਘ ਨੂੰ ਇੱਕ ਚਿਠੀ ਲਿਖੀ ਜਿਸ ਵਿੱਚ ਸਿਫ਼ਾਰਸ਼ ਕੀਤੀ ਗਈ ਸੀ ਕਿ ਇਸ ਸੰਸਥਾ ਦਾ ਨਾਂ 'ਲਾਇਲ ਖਾਲਸਾ ਕਾਲਜ' ਰੱਖਿਆ ਜਾਵੇ। ਸਰ ਜੇਮਜ਼ ਬ੍ਰਾਡਵੁੱਡ ਲਾਇਲ, ਪੰਜਾਬ ਦਾ ਲੈਫ, ਗਵਰਨਰ ਸੀ। ਇਸ ਤੋਂ ਪਹਿਲਾਂ ਉਸ ਨੇ ਸਿੱਖਾਂ ਦੀ ਬਹਾਦਰੀ, ਫੌਜ਼ੀ

ਪੈਂਤੜੇਬਾਜ਼ੀ, ਮਿਹਨਤ ਅਤੇ ਦਿਆਨਤਦਾਰੀ ਨੂੰ ਬੜੀ ਸੂਝਬੂਝ ਨਾਲ ਨੇੜੇ ਹੋ ਕੇ ਵੇਖ ਚੁੱਕਾ ਸੀ। ਉਸ ਦੀ ਸਿੱਖਾਂ ਪ੍ਰਤੀ ਹਮਦਰਦੀ, ਪੂਰਨ ਰੁਚੀ ਅਤੇ ਉਤਸ਼ਾਹ ਸਦਕਾ ਹੀ ਸਿੱਖ ਉਸਦਾ ਨਾਂ ਕਾਲਜ ਨਾਲ ਜੋੜਨਾ ਚਾਹੁੰਦੇ ਸਨ। ਕਾਲਜ ਦੀ ਸੰਸਥਾਪਨਾ ਕਮੇਟੀ ਨੇ ਵੀ 'ਲਾਇਲ ਖਾਲਸਾ ਕਾਲਜ' ਦੀ ਹਿਮਾਇਤ ਕੀਤੀ। ਖਾਲਸਾ ਕਾਲਜ ਦੀ ਸੰਸਥਾਪਨ ਕਮੇਟੀ ਦੇ ਸਕੱਤਰ ਨੇ ਸਰ ਜੇਮਜ਼ ਲਾਇਲ ਨੂੰ ਇਸ ਬਾਰੇ 6 ਮਾਰਚ 1890 ਨੂੰ ਇੱਕ ਚਿੱਠੀ ਲਿੱਖੀ। ਪੰਜਾਬ ਸਰਕਾਰ ਵਲੋਂ 21 ਮਾਰਚ 1890 ਨੂੰ ਜਵਾਬ ਆਇਆ। ਉਸ ਵਿੱਚ ਲਿਖਿਆ ਸੀ ਕਿ ਕਾਲਜ ਦੇ ਪ੍ਰੋਤਸਾਹਕਾਂ ਨੇ ਜੋ ਲਾਇਲ ਸਾਹਿਬ ਦਾ ਨਾਂ ਕਾਲਜ ਨਾਲ ਜੋੜਨ ਦਾ ਸੋਚਿਆ ਹੈ, ਉਹ ਉਨ੍ਹਾਂ ਦੇ ਧੰਨਵਾਦੀ ਹਨ। ਉਨ੍ਹਾਂ ਜ਼ੋਰ ਨਾਲ ਹਦਾਇਤ ਕੀਤੀ ਕਿ ਸੰਸਥਾ ਦਾ ਨਾਂ ਕੇਵਲ 'ਦੀ ਖਾਲਸਾ ਕਾਲਜ' ਹੋਣਾ ਚਾਹੀਦਾ ਹੈ ਜੋ ਚੰਗਾ ਅਤੇ ਪੂਰੀ ਤਰ੍ਹਾਂ ਢੁੱਕਵਾਂ ਹੈ।

ਇਸ ਕਾਲਜ ਦੀ ਸੰਗੇ-ਬੁਨਿਆਦ ਪੰਜਾਬ ਦੇ ਗਵਰਨਰ ਸਰ.ਜੇਮਜ਼.ਬੀ. ਲਾਇਲ ਨੇ 5 ਮਾਰਚ 1892 ਨੂੰ ਰੱਖੀ। 4 ਅਪ੍ਰੈਲ 1892 ਨੂੰ ਰਿਜਿਸਟਰੀ ਕੀਤੀ ਗਈ। ਖਾਲਸਾ ਕਾਲਜ ਗਵਰਨਿੰਗ ਕੌਂਸਲ ਦੇ ਇੱਕ ਸੋ ਮੈਂਬਰ ਅਤੇ ਐਕਸਕੂਸ਼ਨ ਕਮੇਟੀ ਦੇ ਤੀਹ ਮੈਂਬਰ ਸਨ। ਡਾ. ਵਿਲਅਮ ਐਚ. ਰੇਟੀਗਨ ਕੌਂਸਲ ਦੇ ਪਹਿਲੇ ਪ੍ਰਧਾਨ ਅਤੇ ਸ੍ਰ. ਅਤਰ ਸਿੰਘ ਮੀਤ-ਪ੍ਰਧਾਨ ਸਨ। 22 ਅਕਤੂਬਰ 1893 ਨੂੰ ਖਾਲਸਾ ਕਾਲਜ ਮਿਡਲ ਸਕੂਲ ਦੀ ਰਸਮੀ ਸਥਾਪਨਾ, ਹਾਲਗੇਟ ਦੇ ਲਾਗੇ ਰਾਇ ਬਹਾਦਰ ਪੰਡਤ ਬਿਹਾਰੀ ਲਾਲ ਦੀ ਇਮਾਰਤ ਵਿੱਚ ਕੀਤੀ ਗਈ। 23 ਅਕਤੂਬਰ 1893 ਨੂੰ ਨੌਂ ਬਚਿਆਂ ਨੇ ਦਾਖਲਾ ਲਿਆ ਜਿਵੇਂ ਸ. ਕਰਤਾਰ ਸਿੰਘ, ਮਹਿਰ ਚੰਦ, ਅਬਦੂਲਾ ਆਦਿ। ਮੈਟ੍ਰਿਕ ਦੇ ਨਤੀਜੇ ਤੋਂ ਬਾਅਦ ਅਜੋਕੇ ਖਾਲਸਾ ਕਾਲਜ ਵਿੱਚ ਕਲਾਸਾਂ ਸ਼ੁਰੂ ਹੋਈਆਂ। ਸ੍ਰ. ਸੋਹਨ ਸਿੰਘ, ਐਸ. ਐਨ. ਮਿਤਰਾ, ਮੁਹੰਮਦ ਹੁਸੇਨ ਆਦਿ ਸੱਤ ਵਿਦਿਆਰਥੀਆਂ ਨੇ ਦਾਖਲਾ ਲਿਆ। ਖਾਲਸਾ ਕਾਲਜ ਨੇ ਸ਼ੁਰੂ ਤੋਂ ਹੀ ਧਰਮ ਨਿਰੱਪਖਤਾ ਦਾ ਮੁਕਾਮ ਹਾਸਿਲ ਕੀਤਾ ਹੈ।

ਖਾਲਸਾ ਕਾਲਜੇਟ ਸਕੂਲ ਅੰਮ੍ਰਿਤਸਰ ਦੇ ਹੈੱਡਮਾਸਟਰ ਭਾਈ ਮੋਹਨ ਸਿੰਘ ਨੇ 31 ਮਾਰਚ 1897 ਈ ਵਿੱਚ ਆਪਣੀ ਰੀਪੋਰਟ ਪੇਸ਼ ਕੀਤੀ ਕਿ ਦਸਵੀਂ ਦੇ ਇਮਤਿਹਾਨ ਵਿੱਚ ਵਿਦਿਆਰਥੀਆਂ ਨੇ ਚੰਗੀਆਂ ਮਲਾਂ ਮਾਰੀਆਂ ਹਨ। ਇਸੇ ਸਮੇਂ ਡਾ. ਜਾਨ ਕੇ, ਉਮਨ (ਪ੍ਰੋਫੈਸਰ ਸਰਕਾਰੀ ਕਾਲਜ ਲਾਹੌਰ) ਖਾਲਸਾ ਕਾਲਜ ਕੌਂਸਲ ਕਮੇਟੀ ਦੇ ਮੈਂਬਰ ਨੇ ਆਪਣੀ ਤਜਵੀਜ਼ ਰੱਖੀ "ਖਾਲਸਾ ਕਾਲਜ ਦੀ ਬੁਨਿਆਦ ਉੱਘੀ ਵਿਹਾਰਕ ਕੌਮ ਨੇ ਰੱਖੀ ਹੈ ਜਿਵੇਂ ਹਾਲਾਤ ਇਜਾਜ਼ਤ ਦੇਣਗੇ, ਕੁੱਝ ਵੱਖਰਾ ਜਾਂ ਆਮ ਆਰਟਸ ਕਾਲਜ ਤੋਂ ਵਧੀਕ, ਇਸ ਦਾ ਅਮਲੀ ਅਤੇ ਸਾਹਿਤਕ ਪੱਖ ਉਜਾਗਰ ਹੋਵੇਗਾ।" 18 ਮਈ 1897 ਨੂੰ ਕਾਲਜ ਵਿੱਚ ਪਹਿਲੇ ਸਾਲ ਦੀਆਂ ਕਲਾਸਾਂ ਸ਼ੁਰੂ ਹੋਈਆਂ।

ਇਸ ਕਾਲਜ ਨੂੰ ਉਸਾਰਨ ਵਿੱਚ ਸਹਿਬਜ਼ਾਦਿਆਂ ਤੋਂ ਲੈਕੇ ਆਮ ਕਿਸਾਨਾਂ ਨੇ ਵੱਧ ਚੜ੍ਹ ਕੇ ਹਿੱਸਾ ਪਾਇਆ। ਇਹੋ ਕਾਰਨ ਹੈ ਕਿ ਅਜੋਕੀ ਖ਼ੂਬਸੂਰਤ ਅਤੇ ਮਨ ਨੂੰ ਮੋਹ ਲੈਣ ਵਾਲੀ ਇਮਾਰਤ ਆਮ ਲੋਕਾਂ ਦੀ ਕਿਰਤ ਕਮਾਈ ਵਿਚੋਂ ਹੋਂਦ 'ਚ ਆਈ ਹੈ। ਕਾਲਜ ਦੀ ਇਮਾਰਤਸਾਜ਼ੀ ਦਾ ਨਕਸ਼ਾ ਪੂਰੇ ਹਿੰਦੁਸਤਾਨ ਵਿਚੋਂ ਬਾ-ਕਮਾਲ ਹੈ। ਇਸ ਦਾ ਸੇਹਰਾ ਸ੍ਰ. ਰਾਮ ਸਿੰਘ ਆਫ਼ ਲਾਹੌਰ ਨੂੰ ਜਾਂਦਾ ਹੈ। ਸ੍ਰ. ਧਰਮ ਸਿੰਘ ਘਰਜਾਖਿਆ ਨੇ ਇੰਜੀਨੀਅਰ

ਵਜੋਂ ਸੇਵਾ ਨਿਭਾਈ। ਖ਼ਾਲਸਾ ਕਾਲਜ ਦੇ ਆਸ-ਪਾਸ ਕਈ ਹੋਸਟਲ ਵੀ ਤਾਮੀਰ ਕੀਤੇ ਗਏ। ਪਹਿਲੇ ਪੰਜ ਪ੍ਰਿਸੀਪਲ ਅੰਗ੍ਰੇਜ਼ ਸਨ ਪਰ 1928 ਈ. ਨੂੰ ਸ੍ਰ. ਕਿਸ਼ਨ ਸਿੰਘ ਪਹਿਲੇ ਸਿੱਖ ਪ੍ਰਿੰਸੀਪਲ ਬਣੇ ਜੋ ਆਪਣੇ ਸਮੇਂ ਦੇ ਪ੍ਰਸਿੱਧ ਗਿਣਤ ਵਿਗਿਆਨੀ ਸਨ।

ਅਜ ਖਾਲਸਾ ਕਾਲਜ ਅੰਮ੍ਰਿਤਸਰ ਦਾ ਵੱਡਾ ਪਾਸਾਰ ਹੋ ਚੁੱਕਾ ਹੈ। ਇਕ ਦਰਜਨ ਤੋਂ ਵਧੀਕ ਵਿੱਦਿਅਕ ਅਦਾਰੇ ਇਸ ਨਾਲ ਸੰਬੰਧਿਤ ਹਨ। ਇਨ੍ਹਾਂ ਦੀ ਗਿਣਤੀ ਲਗਾਤਾਰ ਵੱਧ ਰਹੀ ਹੈ। ਇਸ ਕਾਲਜ ਨੇ ਪ੍ਰਸਿੱਧ ਇਤਿਹਾਸਕਾਰ, ਚਿੰਤਕ, ਵਿਦਵਾਨ, ਕਵੀ, ਸਾਹਿਤਕਾਰ ਆਦਿ ਹੀ ਪੈਦਾ ਨਹੀਂ ਕੀਤੇ ਸਗੋਂ ਦੇਸ਼ ਦੇ ਪ੍ਰਸਿੱਧ ਫੌਜੀ ਜਰਨੈਲ, ਨੀਤੀਵਾਨ, ਵਿਗਿਆਨੀ, ਸਿਆਸਤਦਾਨ, ਖਿਲਾੜੀ ਆਦਿ ਨੇ ਦੇਸ਼-ਵਿਦੇਸ਼ਾਂ ਵਿੱਚ ਨਾਮਣਾ ਖਟਿਆ ਹੈ। ਖਾਲਸਾ ਕਾਲਜ ਅੰਮ੍ਰਿਤਸਰ ਦੀ ਬੜੀ ਇਤਿਹਾਸਕ ਮਹੱਤਤਾ ਰਹੀ ਹੈ। ਇਸ ਸੰਸਥਾਂ ਵਿੱਚ ਸਮੇਂ ਸਮੇਂ ਕਾਰਜਸ਼ੀਲ ਰਹੀਆਂ ਸ਼ਖਸੀਅਤਾਂ ਨੇ ਸਾਹਿਤ ਦੇ ਖੇਤਰ ਵਿੱਚ ਜ਼ਿਕਰਯੋਗ ਯੋਗਦਾਨ ਪਾਇਆ ਹੈ। ਇਸ ਪੁਸਤਕ ਵਿੱਚ ਉਹ ਕਲਮਕਾਰ ਹੀ ਸ਼ਾਮਲ ਕੀਤੇ ਗਏ ਹਨ ਜਿਹੜੇ ਖਾਲਸਾ ਕਾਲਜ ਦੇ ਸਕੂਲਾਂ, ਕਾਲਜਾਂ ਵਿੱਚ ਵਿਦਿਆਰਥੀ, ਅਧਿਆਪਕ, ਪ੍ਰਿੰਸੀਪਲ ਆਦਿ ਰਹਿ ਕੇ ਅਦਬੀ-ਸ਼ਮਾਂ ਨੂੰ ਰੋਸ਼ਨ ਕਰਦੇ ਰਹੇ ਹਨ।

ਇਸ ਵਿਚ ਸ਼ਾਮਲ ਸਾਰੇ ਕਲਮਕਾਰਾਂ ਦਾ ਆਭਾਰ ਪ੍ਰਗਟ ਕਰਦਾ ਹਾਂ ਜਿਨ੍ਹਾਂ ਨੂੰ ਮੈਂ ਸਮੇਂ ਸਮੇਂ ਫ਼ੋਨਾਂ ਰਾਹੀਂ ਉਨ੍ਹਾਂ ਦੀ ਬਿਰਤੀ ਨੂੰ ਉਖੇੜਨ ਦੀ ਕੋਸ਼ਿਸ਼ ਕੀਤੀ। ਬਹੁਤੀਆਂ ਕਿਤਾਬਾਂ ਵੀ ਸਹਾਈ ਹੋਈਆਂ ਜਿਨ੍ਹਾਂ ਨੂੰ ਚੋਣਵੀਂ ਸਹਾਇਕ ਸੂਚੀ ਵਿੱਚ ਸ਼ਾਮਲ ਕਰ ਦਿੱਤਾ ਹੈ। ਮੈਂ ਵਿਦਵਾਨ ਕਲਮਕਾਰ ਡਾ. ਹਰਚੰਦ ਸਿੰਘ ਬੇਦੀ ਦਾ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਕਿਤਾਬ ਲਈ ਕੁੱਝ ਸ਼ਬਦ ਲਿੱਖ ਕੇ ਭੇਜੇ। ਮੈਂ 'ਪੰਜਾਬੀ ਜਾਗਣਨ' ਦੇ ਸੰਪਾਦਕ ਸ੍ਰ. ਵਰਿੰਦਰ ਸਿੰਘ ਵਾਲਿਆ ਦਾ ਵੀ ਧੰਨਵਾਦੀ ਹਾਂ ਜੋ ਲਗਾਤਾਰ ਇਸ ਕਿਤਾਬ ਨੂੰ ਪਾਠਕਾਂ ਲਈ ਜੀਨਤ-ਖ਼ਾਸ ਬਣਾ ਰਹੇ ਹਨ। ਮੈਨੂੰ ਬਾ-ਖ਼ੂਬੀ ਇਲਮ ਹੈ ਕਿ ਬਹੁਤ ਸਾਰੇ ਕਲਮਕਾਰ ਹੋਣਗੇ ਜੋ ਇਸ ਕਾਲਜ 'ਚ ਵਿੱਚਰੇ ਹੋਣਗੇ ਪਰ ਮੇਰੀ ਨਿੱਕੀ ਜਿਹੀ ਅੱਖ ਉਨ੍ਹਾਂ ਨੂੰ ਪਕੜ ਨਹੀਂ ਸੱਕੀ, ਜਿਸ ਦਾ ਮੈਨੂੰ ਅਫ਼ਸੋਸ ਹੈ। ਅੱਗਲੀ ਐਡੀਸ਼ਨ ਵਿੱਚ ਉਹ ਸਾਰੇ ਸ਼ਾਮਲ ਕੀਤੇ ਜਾਣਗੇ, ਤਾਂ ਹੀ ਮੇਰੀ ਰੂਹ ਨੂੰ ਸਕੂਨੇ-ਹਯਾਤ ਨਸੀਬ ਹੋਵੇਗੀ।

ਅਕਾਲ ਸਹਾਇ!

**—ਜਸਬੀਰ ਸਿੰਘ**

# ਤਾਰਾ ਸਿੰਘ ਤਾਰਾ (1810 ਈ)

ਸ. ਤਾਰਾ ਸਿੰਘ ਤਾਰਾ ਦਾ ਜਨਮ 1810 ਈ ਨੂੰ ਕਨੋਹਾ (ਪਾਕਿਸਤਾਨ) ਵਿਚ ਹੋਈਆ। ਆਪ ਜੀ ਨੇ ਵਿਦਿਆ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ। ਆਪ ਜੀ ਦੀ ਇਕੋ ਪੁਸਤਕ 'ਅਕਾਸ਼ ਉਡਾਰੀ' ਕਾਵਿ ਸੰਗ੍ਰਹਿ 1981 ਵਿਚ ਪ੍ਰਕਾਸ਼ਤ ਹੋਈ। ਆਪ ਜੀ ਦੇ ਦੇਹਾਂਤ ਬਾਰੇ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ।





# ਪ੍ਰੋ. ਗੁਰਮੁੱਖ ਸਿੰਘ (1849 ਈ.)

ਪ੍ਰੋ. ਗੁਰਮੁਖ ਸਿੰਘ ਦਾ ਜਨਮ 15 ਅਪ੍ਰੈਲ 1849 ਨੂੰ ਪਿਤਾ ਬਿਸਾਵਾ ਸਿੰਘ ਦੇ ਘਰ ਚੰਦੜਾ (ਗੁਜਰਾਂਵਾਲਾ) ਵਿਚ ਹੋਇਆ। ਮੁੱਢਲੀ ਵਿਦਿਆ ਗੁਜਰਾਂਵਾਲਾ ਤੋਂ ਪ੍ਰਾਪਤ ਕੀਤੀ। ਆਪ ਜੀ ਕਾਫ਼ੀ ਵਰ੍ਹੇ ਪੰਜਾਬ ਯੂਨੀਵਰਸਿਟੀ ਲਾਹੌਰ ਵਿਚ ਪ੍ਰੋਫੈਸਰ ਦੀ ਪਦਵੀ 'ਤੇ ਰਹੇ। ਪ੍ਰੋ ਗੁਰਮੁਖ ਸਿੰਘ ਆਤਮਕ ਵਿਦਵਾਨ ਸੱਜਣ ਸਨ ਅਤੇ ਸਿੰਘ ਸਭਾ ਲਹਿਰ ਦੇ ਸੰਸਥਾਪਕ ਸਨ। ਭਾਈ ਦਿੱਤ ਸਿੰਘ, ਭਾਈ ਜਵਾਹਰ ਸਿੰਘ, ਭਾਈ ਮਈਆਂ ਸਿੰਘ ਆਦਿ ਨੂੰ ਵੀ ਇਸ ਲਹਿਰ ਵਿਚ ਸ਼ਾਮਲ ਕੀਤਾ।

ਬੀ.ਏ. ਪਾਸ ਕਰ ਕੇ ਹੀ ਆਪ ਓਰੀਐਂਟਲ ਕਾਲਜ ਲਾਹੌਰ ਵਿਚ ਪ੍ਰੋਫੈਸਰ ਲੱਗ ਗਏ। ਆਪ ਜੀ ਨਾਲ-ਨਾਲ ਸਿੱਖੀ ਪ੍ਰਚਾਰ ਵੀ ਕਰਦੇ ਰਹੇ। 1890 ਵਿਚ ਬਣਾਈ ਗਈ ਮੁੱਢਲੀ ਖਾਲਸਾ ਕਾਲਜ ਅਸਥਾਨ ਕਮੇਟੀ ਦੇ ਰੂਹੇ-ਰਵਾਂ ਸਨ।

ਅਸਲ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਦੀ ਵਿਉਂਤ ਵੀ ਆਪ ਜੀ ਦਾ ਸੁਪਨਾ ਸੀ।

ਆਪ ਜੀ 'ਗੁਰਮੁਖੀ ਅਖ਼ਬਾਰ' ਅਤੇ 'ਸੁਧਾਚਾਰਕ' ਅਖਬਾਰਾਂ ਦੇ ਸੰਪਾਦਕ ਦੀ ਸੇਵਾ ਬਾਖੂਬੀ ਨਿਭਾਉਂਦੇ ਰਹੇ। ਭਾਵੇ ਕਦੀ ਤਖ਼ਤਾਂ, ਬੁੰਗਿਆਂ ਤੋਂ ਸਿੱਖੀ ਵਿਚੋਂ ਖਾਰਜ ਕਰਨ ਦੇ ਹੁਕਮਨਾਮੇ ਵੀ ਸਮੇਂ-ਸਮੇਂ ਜਾਰੀ ਹੁੰਦੇ ਰਹੇ ਪਰ ਇਹ ਸੱਚੇ ਸੂਰੇ ਵਾਂਗ ਸਿੱਖੀ ਆਦਰਸ਼ਾਂ ਲਈ ਜਦੋਂ ਜਹਿਦ ਕਰਦੇ ਰਹੇ। ਸਮੇਂ-ਸਮੇਂ ਭਾਵੇਂ ਪ੍ਰੋ. ਗੁਰਮੁੱਖ ਸਿੰਘ ਅਤੇ ਗਿ. ਦਿੱਤ ਸਿੰਘ ਨੂੰ (ਤਨਖਾਹੀਏ) ਹੋਣ ਕਾਰਨ, ਸਿੱਖ ਸੰਗਤਾਂ ਨੂੰ ਖਾਲਸਾ ਕਾਲਜ ਅੰਮ੍ਰਿਤਸਰ ਲਈ ਚੰਦਾ ਨਾ ਦੇਣ ਦੇ ਫ਼ਰਮਾਨ ਜ਼ਾਰੀ ਹੋਏ ਪਰ ਲੋਕਾਂ ਨੂੰ ਜਦੋਂ ਅਸਲੀਅਤ ਦਾ ਪਤਾ ਲੱਗਾ ਤਾਂ ਲੋਕਾਂ ਨੇ ਦਿਲ ਖੋਲ ਕੇ ਕਾਲਜ ਲਈ ਚੰਦੇ ਦਿੱਤੇ। ਪ੍ਰੋ. ਗੁਰਮੁਖ ਸਿੰਘ ਆਦਿ ਗੁਰਸਿੱਖਾਂ ਜਿਹੇ ਪੰਥ ਦਰਦੀਆਂ ਦੇ ਅਣਥੱਕ ਯਤਨਾਂ ਸਦਕਾ ਮਾਰਚ 1892 ਈ. ਨੂੰ ਅੰਮ੍ਰਿਤਸਰ ਵਿਚ ਖਾਲਸਾ ਕਾਲਜ ਦੀ ਨੀਂਹ ਰੱਖੀ ਗਈ। ਉਨ੍ਹਾਂ ਜੋ ਕਿਤਾਬਾਂ ਲਿਖੀਆਂ, ਉਨ੍ਹਾਂ ਵਿਚ ਭਾਰਤ ਦਾ ਇਤਿਹਾਸ, ਗੁਰਬਾਣੀ ਭਾਵ-ਅਰਥ, ਗੁਰਬਿਲਾਸ ਆਦਿ ਵਰਣਨਯੋਗ ਹਨ। ਉਨ੍ਹਾਂ ਦਾ ਦੇਹਾਂਤ 24 ਸਤੰਬਰ 1898 ਈ. ਨੂੰ ਕੰਢਾਘਾਟ (ਪਟਿਆਲਾ) ਵਿਚ ਹੋਇਆ।

○



# ਭਾਈ ਜਵਾਹਰ ਸਿੰਘ ਕਪੂਰ (1859 ਈ.)

ਭਾਈ ਜਵਾਹਰ ਸਿੰਘ ਕਪੂਰ ਸਿੱਖ ਚਿੰਤਕਾਂ ਵਿਚ ਸ਼ੁਮਾਰ ਕੀਤੇ ਜਾਂਦੇ ਸਨ। ਇਹ ਪੜ੍ਹੇ ਲਿਖੇ ਅਤੇ ਸਰਗਰਮ ਵਿਅਕਤੀਆਂ ਵਿਚੋਂ ਇਕ ਸਨ। ਆਪ ਜੀ ਦਾ ਜਨਮ 1859 ਈ. ਵਿਚ ਭਾਈ ਆਤਮਾ ਸਿੰਘ ਦੇ ਘਰ ਅੰਮ੍ਰਿਤਸਰ ਵਿਚ ਹੋਇਆ। ਬਚਪਨ ਵਿਚ ਗੁਲਾਬਦਾਸੀ ਡੇਰੇ ਵਿਚ ਸ਼ਾਮਲ ਹੋ ਗਏ। 1876 ਈ. ਵਿਚ ਰੇਲਵੇ ਵਿਚ ਕਲਰਕ ਦੀ ਨੌਕਰੀ ਕੀਤੀ। 13 ਸਤੰਬਰ 1878 ਨੂੰ ਆਰੀਆ ਸਮਾਜ ਦਾ ਮੈਂਬਰ ਬਣ ਗਿਆ। 1886 ਵਿਚ ਗ੍ਰੰਥੀ ਦੀ ਪਦਵੀ ਲਈ ਦਰਬਾਰ ਸਾਹਿਤ ਅਰਜ਼ੀ ਦਿੱਤੀ ਪਰ ਆਰੀਆ ਸਮਾਜੀ ਹੋਣ ਕਾਰਨ ਅਰਜ਼ੀ ਰੱਦ ਹੋ ਗਈ। ਜਦੋਂ ਗੁਰੂਦੱਤ ਆਰੀਆ ਸਮਾਜੀ ਨੇ 25 ਨਵੰਬਰ 1886 ਈ. ਨੂੰ ਗੁਰੂ ਗੋਬਿੰਦ ਸਿੰਘ ਬਾਰੇ ਅਪਸ਼ਬਦ ਬੋਲੇ ਤਾਂ ਇਸ ਨੇ ਆਰੀਆ ਸਮਾਜ ਤੋਂ ਅਸਤੀਫਾ ਦੇ ਦਿੱਤਾ। ਇਹ ਕਾਫ਼ੀ ਵਰ੍ਹੇ 'ਅੰਜ਼ਮਨੇ ਪੰਜਾਬ' ਦਾ ਫੈਲੋ ਰਿਹਾ। ਖਾਲਸਾ ਦੀਵਾਨ ਲਾਹੌਰ ਦੀ ਬੁਨਿਆਦ ਇਸ ਨੇ ਰੱਖੀ। ਇਹ ਖਾਲਸਾ ਕਾਲਜ ਅੰਮ੍ਰਿਤਸਰ ਕੌਂਸਲ ਦਾ ਆਨਰੇਰੀ ਸਕੱਤਰ 18 ਦਸੰਬਰ 1892 ਤੋਂ 31 ਮਾਰਚ 1902 ਈ. ਤਕ ਰਿਹਾ। 1899 ਈ. ਵਿਚ ਪੰਜਾਬ ਟੈਕਸਟ ਬੁੱਕ ਕਮੇਟੀ ਦਾ ਮੈਂਬਰ ਵੀ ਰਿਹਾ। ਇਸ ਦੇ ਧਾਰਮਿਕ ਅਤੇ ਸਮਾਜੀ ਕੰਮ ਉਲੇਖਣੀ ਹਨ। ਇਸ ਦੀ ਨੇੜਤਾ ਅੰਗਰੇਜ਼ਾ ਤੇ ਸਿੱਖ ਬੁੱਧੀਜੀਵੀਆਂ ਨਾਲ ਸੀ।

ਇਸ ਨੇ ਕੁਝ ਪੁਸਤਕਾਂ ਲਿਖੀਆਂ ਹਨ ਜਿਨ੍ਹਾਂ ਵਿਚ ਖ਼ਾਲਸਾ ਧਰਮ, ਧਰਮ ਵਿਚਾਰ, ਇਤਿਹਾਸ ਇ-ਹਿੰਦ ਆਦਿ। ਇਕ ਵੇਰ ਇਸ ਨੇ ਸਿੱਖਾਂ ਦੇ ਇਕੱਠ ਵਿਚ ਸੁਝਾਅ ਦਿੱਤਾ ਸੀ ਕਿ ਹਿੰਦੂ ਅਤੇ ਮੁਸਲਮਾਨਾਂ ਨੇ ਸੰਸਕ੍ਰਿਤ ਅਤੇ ਕੁਰਾਨ ਦੀ ਸਿੱਖਿਆ ਲਈ ਆਪਣੀਆਂ ਸੰਸਥਾਵਾਂ ਹਨ ਪਰ ਸਿੱਖਾਂ ਕੋਲ ਗੁਰਮੁਖੀ ਅਤੇ ਗੁਰਬਾਣੀ ਸਿਖਿਆ ਲਈ ਸਿੱਖਾਂ ਕੋਲ ਕੋਈ ਸਕੂਲ/ਕਾਲਜ ਨਹੀਂ। ਨਤੀਜੇ ਵਜੋਂ ਸਿੱਖਾਂ ਨੇ ਅੰਮ੍ਰਿਤਸਰ ਵਿਖੇ 5 ਮਾਰਚ 1892 ਈ. ਨੂੰ ਖਾਲਸਾ ਕਾਲਜ ਦੀ ਸਥਾਪਨਾ ਕੀਤੀ ਅਤੇ ਇਨ੍ਹਾਂ ਨੂੰ ਆਨਰੇਰੀ ਸਕੱਤਰ ਥਾਪਿਆ ਗਿਆ। ਇਨ੍ਹਾਂ ਦਾ ਦੇਹਾਂਤ 14 ਮਈ 1910 ਨੂੰ ਹੋਇਆ।





# ਭਾਈ ਵੀਰ ਸਿੰਘ (1872 ਈ.)

ਭਾਈ ਵੀਰ ਸਿੰਘ ਆਧੁਨਿਕ ਪੰਜਾਬੀ ਸਾਹਿਤ ਦੇ ਪਿਤਾਮਾ ਵਜੋਂ ਪ੍ਰਸਿੱਧ ਹਨ। ਉਨ੍ਹਾਂ ਦੀ ਅਨੂਪਮ ਸ਼ਖਸੀਅਤ ਅਸਲੋਂ ਪਾਰਸ-ਰੂਪੀ ਸੰਤ ਆਤਮਾ ਦਾ ਦਰਜਾ ਰੱਖਦੀ ਹੈ। ਆਪ ਜੀ ਦਾ ਜਨਮ 5 ਦਸੰਬਰ 1872 ਈ. ਵਿਚ ਪਿਤਾ ਡਾ. ਚਰਨ ਸਿੰਘ ਅਤੇ ਮਾਤਾ, ਬੀਬੀ ਉੱਤਮ ਕੌਰ ਦੇ ਘਰ ਕਟੜਾ ਗਰਬਾ ਸਿੰਘ, ਅੰਮ੍ਰਿਤਸਰ ਸ਼ਹਿਰ ਵਿਚ ਹੋਇਆ।

ਭਾਈ ਸਾਹਿਬ ਨੇ ਮੁੱਢਲੀ ਵਿਦਿਆ ਆਪਣੇ ਨਾਨਾ ਗਿਆਨੀ ਹਜ਼ਾਰਾ ਸਿੰਘ ਦੀ ਨਿਗਰਾਨੀ ਹੇਠ 1877 ਈ. ਵਿਚ ਲਈ ਅਤੇ 1880 ਵਿਚ ਪਾਂਧਾ ਜੀ ਤੋਂ ਲੇਖਾ-ਜੋਖਾ ਅਤੇ ਮੌਲਵੀ ਤੋਂ ਉਰਦੂ-ਫ਼ਾਰਸੀ ਪੜ੍ਹੀ। 1880 ਈ. ਵਿਚ ਹੀ ਕ੍ਰਿਸ਼ਚੀਅਨ ਮਿਸ਼ਨਰੀ ਸਕੂਲ, ਬਜ਼ਾਰ ਕਸੇਰਾ ਅੰਮ੍ਰਿਤਸਰ ਵਿਚ ਦਾਖ਼ਲਾ ਲਿਆ ਅਤੇ 1887 ਈ. ਮਿਡਲ ਪਾਸ ਕੀਤੀ। 1891 ਈ. ਵਿਚ ਦਸਵੀਂ ਪਾਸ ਕਰਕੇ ਸੋਨੇ ਦਾ ਤਮਗ਼ਾ ਪ੍ਰਾਪਤ ਕੀਤਾ। ਭਾਈ ਵੀਰ ਸਿੰਘ ਨੇ 1891 ਈ. ਵਿਚ ਅੰਮ੍ਰਿਤਸਰ ਵਿਚ 'ਵਿਦਿਆਰਥੀ ਸਭਾ' ਕਾਇਮ ਕੀਤੀ ਅਤੇ ਬਾਅਦ ਵਿਚ 1893 ਈ. ਵਿਚ ਇਸ ਨੂੰ 'ਖਾਲਸਾ ਵਿਦਿਆਰਥੀ ਸਭਾ' ਦਾ ਨਾ ਦਿੱਤਾ ਗਿਆ। ਕੁਝ ਸਮੇਂ ਲਈ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਪੰਜਾਬੀ ਦੇ ਲੈਕਚਰਾਰ ਵੀ ਲੱਗੇ। ਉੱਥੇ ਖਾਲਸਾ ਕਾਲਜ ਕੌਂਸਲ ਦੇ 62 ਵਰ੍ਹੇ ਤੱਕ ਮੈਂਬਰ ਰਹੇ।

ਭਾਈ ਸਾਹਿਬ ਨੇ ਪੰਜਾਬੀ ਸਾਹਿਤ ਵਿਚ ਪੁਸਤਕਾਂ ਛਾਪ ਕੇ ਨਿੱਘਰ ਵਾਧਾ ਕੀਤਾ। ਲਹਿਰ ਹੁਲਾਰੇ (1940), ਸਲੋਕ ਸਹਿਸਕ੍ਰਿਤੀ ਸਟੀਕ (ਦੋ ਭਾਗ) ਸੁੰਦਰੀ (1898) ਬਿਜੈ ਸਿੰਘ (1899), ਬਾਬਾ ਨੌਧ ਸਿੰਘ, ਸਤਵੰਤ ਕੌਰ (ਦੋ ਭਾਗ 1900, 1927), ਦਿਲ ਤਰੰਗ (1920), ਕ੍ਰੌਸ-ਤ੍ਰੁਪਕੇ (1921), ਜੀਵਨ ਕੀ ਹੈ (1921), ਲਹਿਰਾਂ ਦੇ ਹਾਰ (1928), ਕੰਬਦੀ ਕਲਾਈ (1933), ਲਹਿਰ ਹੁਲਾਰੇ (1927), ਨਿਨਾਣ-ਭਰਜਾਈ ਦੀ ਸਿੱਖਿਆਦਾਇਕ ਵਾਰਤਾ (1951), ਮੇਰੇ ਸਾਈਆਂ (1953), ਸਿੱਕ-ਸੱਧਰਾਂ ਬਿਰਹੇ ਤੇ ਜੋਦੜੀਆਂ (1973), ਸਾਹਿਤਕ-ਕਲੀਆਂ (1973), ਪਿਆਰ ਅੱਥਰੂ, (1954), ਆਵਾਜ਼ ਆਈ, ਗੁਰਸਿੱਖ ਵਾੜੀ, ਅਰਸ਼ੀ ਛੁਹ, ਦੀਵਾਨ ਭਾਈ ਵੀਰ ਸਿੰਘ (1954), ਕੰਤ ਮਹੇਲੀ (1950), ਰਾਜਾ ਲੱਖਦਾਤਾ ਸਿੰਘ (1910), ਰਾਣਾ ਸੂਰਤ ਸਿੰਘ (1919), ਸ੍ਰੀ ਕਲਗੀਧਰ ਚਮਤਕਾਰ (1925 ਦੋ-ਭਾਗ), ਸ੍ਰੀ ਗੁਰੂ ਨਾਨਕ ਚਮਤਕਾਰ (1928, ਦੋ ਭਾਗ), ਸੇਵਾ ਪੰਥੀ ਸੰਪ੍ਰਦਾਇ (1938), ਸ੍ਰੀ ਅਸ਼ਟ ਗੁਰ

ਚਮਤਕਾਰ (1968, ਦੋ ਭਾਗ), ਗੁਰ ਸਾਖੀਆਂ (1955), ਸੰਤ ਬਿਮਲਾ ਸਿੰਘ (ਬਿਮਲਾ ਸਿੰਘ (ਦੋ ਭਾਗ), ਬੀਰ ਦਰਸ਼ਨ (ਦੋ ਭਾਗ), ਗੰਗਾ ਸਾਗਰ ਵਿਚ ਮਹਾਂ ਸਾਗਰ, ਭਾਈ ਸਾਹਿਬ ਜੀ ਦੀ ਸੱਚਖੰਡ ਯਾਤਰਾ, ਜੀਵਨ ਪ੍ਰਸੰਗ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ, ਗੁਰਸਿਖ ਮੀਤ ਪਿਆਰੇ, ਅਨਮੋਲ ਹੀਰੇ, ਗੁਰਪੁਰਬ (ਭਾਗ 1, 1913-14, ਭਾਗ 2 1913) ਅਮਰ ਲੇਖ (1982 ਤਿੰਨ ਭਾਗ), ਕਲਗੀਆਂ ਵਾਲੇ ਦਾ ਪਰਿਵਾਰ-ਖਾਲਸਾ, ਪ੍ਰੀਤਮ ਜੀ, ਸਭ ਤੋਂ ਵੱਡਾ ਸਤਿਗੁਰੂ ਨਾਨਕ (1956) ਆਦਿ। ਪੱਤਰਕਾਰੀ ਦੇ ਖੇਤਰ ਵਿਚ ਭਾਈ ਸਾਹਿਬ ਦੀਆਂ ਸੇਵਾਵਾਂ ਅਮੁੱਲ ਹਨ। 1894 ਈ. ਵਿਚ ਖਾਲਸਾ ਟ੍ਰੈਟ ਸੁਸਾਇਟੀ, ਅੰਮ੍ਰਿਤਸਰ ਵਿਚ ਸਥਾਪਤ ਕਰਕੇ 'ਨਿਰਗੁਣੀਆਰਾ' ਦੇ ਮਾਸਿਕ ਪੱਤਰ 1894 ਈ. ਵਿਚ ਸ਼ੁਰੂ ਕੀਤਾ। 'ਖਾਲਸਾ ਸਮਾਚਾਰ' 1899 ਈ. ਵਿਚ ਸ਼ੁਰੂ ਕੀਤਾ। ਖਾਲਸਾ ਐਡਵੋਕੇਟ ਅਖ਼ਬਾਰ 1903 ਈ. ਵਿਚ ਸ਼ੁਰੂ ਕੀਤਾ। ਟੀਕਾਕਾਰ ਵਿਚ ਵੀ ਭਾਈ ਸਾਹਿਬ ਦਾ ਵਿਸ਼ੇਸ਼ ਯੋਗਦਾਨ ਸੀ। ਜੈਤਸਰੀ ਦੀ ਵਾਰ (1897), ਪੰਜ ਗ੍ਰੰਥੀ ਸਟੀਕ (1940, ਕਥਿਤ ਭਾਈ ਗੁਰਦਾਸ ਸਟੀਕ (1940) ਬਾਰਾਂਮਾਹ ਤੁਖਾਰੀ (1950), ਸੰਸਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਹਿਲੀ ਪੋਥੀ-1958, ਦੂਜੀ-1958, ਤੀਜੀ-1959, ਚੌਥੀ 1960, ਪੰਜਵੀ-1961, ਛੇਵੀ-1962, ਸੱਤਵੀਂ-1962)। ਭਾਈ ਸਾਹਿਬ ਨੇ ਪੰਜਾਬੀ ਵਿਚ ਫ਼ਾਰਸੀ ਦਾ ਪਹਿਲਾ ਕੋਸ਼ 1896 ਈ. ਵਿਚ ਛਾਪਿਆ ਸੀ ਪਰ ਹੁਣ ਇਹ ਉਪਲੱਬਦ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ (1927) ਆਦਿ ਤੋਂ ਇਲਾਵਾ ਗੁਰਮਤਿ ਗਿਆਨ ਆਦਿ ਕੁਝ ਪੁਸਤਕਾਂ ਦੀ ਸੰਪਾਦਨਾ ਵੀ ਕੀਤੀ ਜਿਵੇਂ ਸਿੱਖਾਂ ਦੀ ਭਗਤ ਮਾਲਾ (1912), ਪ੍ਰਾਚੀਨ ਪੰਥ ਪ੍ਰਕਾਸ਼ (1914), ਪੁਰਾਤਨ ਜਨਮ ਸਾਖੀ (1926), ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ (1926), ਸਾਖੀ ਪੋਥੀ (1950) ਵਾਰਾਂ ਭਾਈ ਗੁਰਦਾਸ ਸਟੀਕ। ਭਾਈ ਸਾਹਿਬ ਨੇ ਕਈ ਪੁਸਤਕਾਂ ਦੇ ਅਨੁਵਾਦ ਵੀ ਕੀਤੇ ਜਿਵੇਂ ਭਰਥਰੀ ਹਰੀ ਜੀਵਨ ਤੇ ਨੀਤੀ ਸ਼ਤਕ (1916), ਗੰਜ ਨਾਮਾ (1914) ਆਦਿ। ਇਨ੍ਹਾਂ ਤੋਂ ਇਲਾਵਾ ਕਈ ਦਰਜਨ ਟ੍ਰੈਕਟ ਛਾਪੇ ਹਨ।

ਭਾਈ ਸਾਹਿਬ ਦੀਆਂ ਅੰਗਰੇਜ਼ੀ ਅਤੇ ਹਿੰਦੀ ਵਿਚ ਅਨੁਵਾਦ ਹੋਈਆਂ ਪੁਸਤਕਾਂ ਦੀ ਗਿਣਤੀ ਦੋ ਦਰਜਨ ਤੋਂ ਵਧੇਰੇ ਹੈ। ਭਾਈ ਵੀਰ ਸਿੰਘ ਜੀ ਨੂੰ ਅਨੇਕਾਂ ਮਾਨ-ਸਨਮਾਨ ਵੀ ਸਮੇਂ-ਸਮੇਂ 'ਤੇ ਮਿੱਲਦੇ ਰਹੇ। ਡਾਕਟਰ ਆਫ਼ ਉਰੀਐਂਟਲ ਲਰਨਿੰਗ (1949), ਪੰਜਾਬ ਵਿਧਾਨ ਪ੍ਰੀਸ਼ਦ ਦੇ ਮੈਂਬਰਸ਼ਿਪ (1952), ਭਾਰਤ ਸਰਕਾਰ ਦੀ ਸਾਹਿਤ ਅਕੈਡਮੀ ਮੈਂਬਰਸ਼ਿਪ (1954), ਭਾਈ ਵੀਰ ਸਿੰਘ ਅਭਿਨੰਦਨ ਗ੍ਰੰਥ (1954), ਪਦਮ ਭੂਸ਼ਨ (1956), ਭਾਈ ਵੀਰ ਸਿੰਘ ਰਚਨਾਵਲੀ (1972) ਆਦਿ। ਭਾਈ ਵੀਰ ਸਿੰਘ ਜੀ ਆਖ਼ਰ 10 ਜੂਨ 1957 ਈ. ਨੂੰ ਸ਼ਾਮੀ 4 ਵਜੇ ਗੁਰਪੁਰੀ ਸਿਧਾਰੀ ਕਰ ਗਏ।

O

# ਪ੍ਰਿੰਸੀਪਲ ਕਿਸ਼ਨ ਸਿੰਘ ਕਪੂਰ (1873 ਈ.)

ਪ੍ਰਿੰਸੀਪਲ ਕਿਸ਼ਨ ਸਿੰਘ ਕਪੂਰ ਮੰਨੇਪ੍ਰਮੰਨੇ ਸਿੱਖ ਵਿਦਵਾਨ ਸਨ, ਉੱਥੇ ਉੱਚੇ ਦਰਜੇ ਦੇ ਵਿਦਵਾਨ ਤੇ ਅੰਕੜਾਂ ਵਿਗਿਆਨੀ ਸਨ। ਉਨ੍ਹਾਂ ਦਾ ਜਨਮ ਭਾਈ ਜਸਾ ਸਿੰਘ ਦੇ ਘਰ 1873 ਵਿਚ ਅੰਮ੍ਰਿਤਸਰ ਹੋਇਆ। ਇਨ੍ਹਾਂ ਦੇ ਬਜ਼ੁਰਗ ਪਹਿਲਾਂ ਕਾਬਿਲ, ਅਫ਼ਗਾਨਿਸਤਾਨ ਵਿਚ ਕਿਆਮ ਕਰਦੇ ਸਨ, ਜੋ ਹਿੰਦੋਸਤਾਨ ਵਿਚ 1868 ਈ. ਨੂੰ ਹਿੱਜ਼ਰਤ ਕਰਕੇ ਆ ਗਏ। ਉਹ ਦਰਬਾਰ ਸਾਹਿਬ ਦੇ ਲਾਗੇ ਬੁੰਗਾ ਕਪੂਰਿਆ ਵਿਚ ਰਹਿਣ ਲੱਗ ਪਏ ਸਨ। ਸ. ਕਿਸ਼ਨ ਸਿੰਘ ਨੇ 1892 ਈ. ਵਿਚ ਲਾਹੌਰ ਤੋਂ ਉੱਚ-ਸਿੱਖਿਆ ਪ੍ਰਾਪਤ ਕੀਤੀ।

ਖ਼ਾਲਸਾ ਕਾਲਜਾ ਅੰਮ੍ਰਿਤਸਰ ਵਿਚ ਉਹ ਮੈਥਾਮਿਟਕਸ ਦੇ ਪ੍ਰੋਫ਼ੈਸਰ 1897 ਈ. ਨੂੰ ਨਿਯੁਕਤ ਹੋਏ। ਜਦੋਂ ਖਾਲਸਾ ਕਾਲਜ ਦਾ ਅੰਗਰੇਜ਼ ਪ੍ਰਿੰਸੀਪਲ ਕੁਝ ਦੇਰ ਲਈ ਲੰਡਨ ਗਿਆ ਤਾਂ 30 ਅਪ੍ਰੈਲ 1898 ਤੋਂ 6 ਮਈ 1998 ਤਕ ਪ੍ਰਿੰਸੀਪਲ ਰਹੇ। ਉਸ ਤੋਂ ਬਾਅਦ ਇਹ ਅਗਸਤ 15, 1899 ਵਿਚ ਖਾਲਸਾ ਕਾਲਜ ਅੰਮ੍ਰਿਤਸਰ ਦੇ ਪਹਿਲੇ ਪ੍ਰਿੰਸੀਪਲ ਬਣੇ। ਇਹ ਪੱਕੇ ਤੌਰ 'ਤੇ 1899 ਈ ਤੋਂ 1900 ਤਕ ਪ੍ਰਿੰਸੀਪਲ ਦੀ ਸੇਵਾ ਤਨਦੇਹੀ ਨਾਲ ਨਿਭਾਉਂਦੇ ਰਹੇ।

ਪ੍ਰਿੰਸੀਪਲ ਕਿਸ਼ਨ ਸਿੰਘ ਕਪੂਰ ਨੇ ਮੈਥਾਮਿਟਕਸ ਬਾਰੇ ਕਾਫ਼ੀ ਪੁਸਤਕਾਂ ਲਿਖੀਆਂ ਜੋ ਜਾਨਕੀ ਦਾਸ ਐਂਡ ਸਨਜ਼ (ਪੰਜਾਬ ਸਰਕਾਰ) ਨੇ ਛਾਪੀਆਂ। ਲੰਡਨ ਵਿਚ ਜਾਕੇ ਸੈਮੀਨਾਰ ਵਿਚ ਸ਼ਿਰਕਤ ਕੀਤੀ। ਉਹ ਅੰਮ੍ਰਿਤਸਰ ਟੈਮਰਿਕ ਸੋਸਾਇਟੀ ਦੇ ਕਾਫੀ ਵਰ੍ਹੇ (1936 ਤਕ) ਪ੍ਰਧਾਨ ਰਹੇ। ਭਾਈ ਜੋਧ ਸਿੰਘ ਜੀ ਇਨ੍ਹਾਂ ਦੇ ਸ਼ਾਗਿਰਦ ਸਨ। 1904 ਈ. ਤੱਕ ਉਨ੍ਹਾਂ ਦਾ ਸੰਬੰਧ ਕਾਲਜ ਨਾਲ ਰਿਹਾ। ਪੰਜਾਬ ਯੂਨੀਵਰਸਿਟੀ ਦੇ ਸੈਨਟ ਦੇ ਮੈਂਬਰ 1936 ਤਕ ਰਹੇ। ਇਨ੍ਹਾਂ ਦਾ ਦੇਹਾਂਤ 1936 ਈ. ਵਿਚ ਹੋਈਆ।



# ਗਹਿਲ ਸਿੰਘ (1874 ਈ.)

ਸ. ਗਹਿਲ ਸਿੰਘ ਇਕ ਚੰਗੇ ਅਨੁਵਾਦਕ ਸਨ। ਉਨ੍ਹਾਂ ਦਾ ਜਨਮ 1874 ਈ. ਵਿਚ ਪਿੰਡ ਤਲਵੰਡੀ ਮੱਲ੍ਹੀਆਂ, ਜ਼ੀਰਾ (ਫ਼ਿਰੋਜ਼ਪੁਰ) ਵਿਚ ਹੋਇਆ। 1899 ਈ. ਵਿਚ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਦਸਵੀਂ ਪਾਸ ਕਰਕੇ, ਗਿਆਨੀ ਦਾ ਇਮਤਿਹਾਨ ਵੀ ਚੰਗੇ ਨੰਬਰ ਲੈ ਕੇ ਪਾਸ ਕੀਤਾ। ਖਾਲਸਾ ਕਾਲਜ ਸਕੂਲ ਵਿਚ ਕਾਫ਼ੀ ਵਰ੍ਹੇ ਅਧਿਆਤਮਕ ਅਧਿਆਪਕ ਲੱਗੇ ਰਹੇ।

ਇਹ ਉਹ ਸਮਾਂ ਸੀ ਜਦੋਂ ਐੱਮ. ਏ. ਮੈਕਾਲਿਫ਼ ਆਪਣੀ ਪੁਸਤਕ 'ਦੀ ਸਿੱਖ ਰੀਲੀਜਨ' ਲਿਖ ਰਹੇ ਸਨ। ਉਸ ਨੇ ਸ. ਗਹਿਲ ਸਿੰਘ ਨੂੰ ਆਪਣਾ ਸਹਾਇਕ ਰੱਖ ਲਿਆ। ਮੈਕਾਲਿਫ਼ ਸਾਹਿਬ ਉਸ ਨੂੰ ਪਰੂਫ਼ ਰੀਡਿੰਗ ਵਾਸਤੇ ਲੰਡਨ ਲੈ ਜਾਣਾ ਚਾਹੁੰਦੇ ਸਨ। ਪਰ ਸ. ਗਹਿਲ ਸਿੰਘ ਸਿੱਖੀ ਤੋਂ ਪਤਿੱਤ ਹੋਣ ਦੇ ਡਰ ਤੋਂ ਇਨਕਾਰ ਕਰ ਗਏ। ਮੈਕਾਲਿਫ਼ ਸਾਹਿਬ ਦੀ ਸਿਫ਼ਾਰਿਸ਼ ਉੱਤੇ ਹੀ ਸ. ਗਹਿਲ ਸਿੰਘ ਨੂੰ 1904 ਈ. ਵਿਚ ਰਿਆਸਤ ਪਟਿਆਲਾ ਨੇ 150 ਰੁਪਏ ਉੱਤੇ ਨੌਕਰੀ ਦੇ ਦਿੱਤੀ। ਇਸ ਨੌਕਰੀ 'ਤੇ ਉਹ 1932 ਈ. ਤਕ ਰਹੇ ਅਤੇ ਨਾਜ਼ਮ ਦੀ ਪਦਵੀ ਪ੍ਰਾਪਤ ਕੀਤੀ। 1932 ਈ. ਵਿਚ ਸੇਵਾ ਮੁਕਤ ਹੋਣ ਤੋਂ ਦੋ ਸਾਲ ਬਾਅਦ ਆਪਣੇ ਜੱਦੀ ਪਿੰਡ ਆ ਕੇ ਸਿੱਖ ਧਰਮ ਅਤੇ ਵਿੱਦਿਆ ਦਾ ਪ੍ਰਚਾਰ ਜ਼ੋਰ-ਸ਼ੋਰ ਨਾਲ ਕਰਨਾ ਸ਼ੁਰੂ ਕੀਤਾ। ਪਹਿਲੀ ਜੰਗ ਸਮੇਂ 'ਪੰਜਾਬ ਢੰਡੋਰਾ' ਹੇਠ ਉਮਰ ਖ਼ਿਆਮ ਦੀਆਂ 126 ਫ਼ਾਰਸੀ ਰੁਬਾਈਆਂ ਦਾ ਪੰਜਾਬੀ ਵਿਚ ਅਨੁਵਾਦ ਕੀਤਾ ਤੇ ਇਨ੍ਹਾਂ ਸਾਰੀਆਂ ਰੁਬਾਈਆਂ ਨੂੰ ਉਨ੍ਹਾਂ ਦੇ ਸਪੁੱਤਰ ਸ. ਕਰਤਾਰ ਸਿੰਘ ਸੰਘਾ ਨੇ 'ਉਮਰ ਖ਼ਿਆਮ ਦੀ ਭੱਠੀ' ਦੇ ਨਾਂ ਹੇਠ 1950 ਵਿਚ ਪ੍ਰਕਾਸ਼ਤ ਕੀਤਾ। ਇਨ੍ਹਾਂ ਦਾ ਦੇਹਾਂਤ 26 ਦਸੰਬਰ 1948 ਈ. ਨੂੰ ਹੋਇਆ।





# ਗਿਆਨੀ ਬਿਸ਼ਨ ਸਿੰਘ (1875 ਈ.)

ਗਿਆਨੀ ਬਿਸ਼ਨ ਸਿੰਘ ਜੀ ਟੀਕਾਕਾਰੀ ਦੀ ਸੂਝ ਰੱਖਣ ਵਾਲੇ ਗੁਰਸਿੱਖ ਸਨ। ਆਪ ਜੀ ਦੇ ਅਰਥ ਸਰਲ ਤੇ ਸਪਸ਼ਟਤਾ ਦੀ ਤਸਵੀਰ ਪੇਸ਼ ਕਰਦੇ ਹਨ। ਪਿੰਡ ਲੱਖੂਵਾਲ (ਅਜਨਾਲਾ, ਅੰਮ੍ਰਿਤਸਰ) ਵਿਚ ਬੁਲਾਕਾ ਸਿੰਘ ਅਤੇ ਮਾਤਾ ਭਾਗ ਭੌਰ ਦੇ ਘਰ 1875 ਈ. ਵਿਚ ਜਨਮ ਹੋਇਆ। ਜੇਠਵਾਲੀਆਂ ਦੇ ਬੁੰਗੇ ਬੁੜੀਏ ਵਿਚ ਰਹਿਕੇ ਮੁੱਢਲੀ ਵਿਦਿਆ ਪ੍ਰਾਪਤ ਕੀਤੀ। ਗਿਆਨੀ ਸੰਤ ਸਿੰਘ, ਬਾਬਾ ਸੁਮੇਰ ਸਿੰਘ (ਪਟਨਾ ਸਾਹਿਬ) ਅਤੇ ਡਾਕਟਰ ਚਰਨ ਸਿੰਘ ਆਦਿ ਤੋਂ ਵੀ ਵਿਦਿਆ ਹਾਸਲ ਕੀਤੀ।

ਭਾਈ ਸਾਹਿਬ 1909-1940 ਤੱਕ ਖਾਲਸਾ ਕਾਲਜ ਅੰਮ੍ਰਿਤਸਰ ਦੇ ਗੁਰਦੁਆਰਾ ਸਾਹਿਬ ਦੇ ਹੈਂਡ ਗ੍ਰੰਥੀ ਦੀ ਸੇਵਾ ਕਰਦੇ ਰਹੇ। ਕੁਝ ਵਰ੍ਹੇ ਖਾਲਸਾ ਕਾਲਜ ਸਕੂਲ ਵਿਚ ਅਧਿਆਪਕ ਰਹੇ। ਆਪ ਜੀ ਦੀਆਂ ਪ੍ਰਕਾਸ਼ਿਤ ਪੁਸਤਕਾਂ ਵਿਚ (ਪੰਜ ਗ੍ਰੰਥਾਂ ਦਾ ਸੰਕਲਨ : ਪੰਥ ਪ੍ਰਕਾਸ਼, ਸ਼ਹੀਦ ਖ਼ਾਲਸਾ, ਸ਼ੇਰ ਖ਼ਾਲਸਾ, ਸੂਰਬੀਰ ਖ਼ਾਲਸਾ ਅਤੇ ਮਹਾਰਾਜ ਖ਼ਾਲਸਾ, 1920) ਬਾਈ ਵਾਰਾਂ ਸਟੀਕ, ਭਗਤਾਂ ਦੀ ਬਾਣੀ ਸਟੀਕ, ਭਾਈ ਗੁਰਦਾਸ ਵਾਰਾਂ ਸਟੀਕ, ਸਹਸਕ੍ਰਿਤੀ ਸਲੋਕ ਸਟੀਕ, ਭੱਟਾਂ ਦੇ ਸਵੱਯੇ ਸਟੀਕ, ਮੁਕੰਮਲ ਸਟੀਕ ਗੁਰੂ ਗ੍ਰੰਥ ਸਾਹਿਬ, (ਅੱਠ ਭਾਗ 1918-1945) ਮੁਕੰਮਲ ਸਟੀਕ ਦਸਮ ਗ੍ਰੰਥ ਸਾਹਿਬ ਆਦਿ। ਖਾਲਸਾ ਕਾਲਜ ਅੰਮ੍ਰਿਤਸਰ ਵਿਚ ਆਪ ਜੀ ਗਿਆਨੀ ਦੀਆਂ ਟਰੇਨਿੰਗ ਕਲਾਸਾਂ ਵੀ ਪੜ੍ਹਾਉਂਦੇ ਰਹੇ। ਇਥੋਂ ਹੀ ਆਪ ਜੀ 1940 ਵਿਚ ਸੇਵਾ ਮੁਕਤ ਹੋ ਗਏ। ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਨੇ ਆਪ ਨੂੰ ਦੋ ਵਾਰੀ ਬੁਲਾ ਕੇ ਸਨਮਾਨਿਤ ਕੀਤਾ।

ਉਮਰ ਦੀਆਂ ਆਖਰੀ ਪੈੜਾਂ ਤੁਰਦੇ ਹੋਏ ਆਪ ਨੇ ਪਿੰਡ ਦੇ ਲਾਗੇ ਇਕ ਡੇਰੇ ਵਿਚ ਸਕੂਲ ਖੋਲ੍ਹ ਕੇ ਗੁਰਮੁਖੀ ਮੁਫ਼ਤ ਪੜ੍ਹਾਉਂਦੇ ਰਹੇ। ਆਪ ਜੀ ਦਾ ਫੋਟੋ ਸਿੱਖ ਅਜਾਇਬ ਘਰ ਵਿੱਚ ਲੱਗੀ ਹੈ। 'ਡੀ. ਲਿਟ' ਦੀ ਆਨਰਜ਼ ਡਿਗਰੀ (1979), ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਵਲੋਂ ਸਨਮਾਨ (1980), ਆਪ ਜੀ ਦਾ ਦੇਹਾਂਤ 4 ਦਸੰਬਰ 1981 ਨੂੰ ਹੋਇਆ।

○

# ਸੰਤ ਸੰਪੂਰਨ ਸਿੰਘ (1876 ਈ.)

ਸੰਤ ਸੰਪੂਰਨ ਸਿੰਘ ਜੀ ਬਹੁ-ਪੱਖੀ ਅਧਿਐਨ ਵਾਲੇ ਵਿਦਵਾਨ ਸਨ। ਆਪ ਦਾ ਜਨਮ ਤਰਨਤਾਰਨ (ਅੰਮ੍ਰਿਤਸਰ) ਵਿਚ ਜੈਮਲ ਸਿੰਘ ਅਤੇ ਮਾਤਾ ਉੱਤਮ ਕੌਰ ਦੇ ਘਰ 1876 ਈ. ਵਿਚ ਹੋਇਆ। ਆਪ ਤਰਨਤਾਰਨ ਦੇ ਇਕ ਸਕੂਲ ਵਿਚ ਟੀਚਰ ਰਹੇ, ਫਿਰ ਰੇਲੀ-ਬ੍ਰਦਰਜ਼ ਫਰਮ ਵਿਚ ਨੌਕਰੀ ਕੀਤੀ ਅਤੇ ਆਪਣੀ ਆਯੁਰਵੇਦੋਂ ਪਰਚਾਰਣੀ ਏਜੰਸੀ ਵੀ ਚਾਲੂ ਕੀਤੀ। ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਬੋਰਡਿੰਗ ਹਾਊਸ ਦੇ ਅਸਿਸਟੈਂਟ ਸੁਪਰਿੰਟੇਂਡੈਂਟ ਅਤੇ ਬਾਅਦ ਵਿਚ ਅਧਿਆਪਕ ਧਰਮ-ਵਿਦਿਆ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਰਹੇ।

1908 ਈ. ਵਿਚ ਗ੍ਰਹਿਸਤ ਜੀਵਨ ਤਿਆਗ ਕੇ ਸਾਧ ਹੋ ਗਏ। ਵੇਦਾਂਤ ਅਤੇ ਅਧਿਆਤਮ ਦੇ ਵਿਦੇਸ਼ੀ ਪ੍ਰੋਫੈਸਰ, ਇੰਡੀਅਨ ਅਕਾਦਮੀ ਆਫ਼ ਸਾਇੰਸ, ਟਿਨੀਵੈਲੀ, ਪ੍ਰੀਖਿਅਕ, ਸੈਲਫ਼ ਕਲਚਰ ਯੂਨੀਵਰਸਿਟੀ ਦੇ ਡਾਇਰੈਕਟਰ, ਅਧਿਆਤਮਕ ਮੰਡਲ, ਭਰਥਰੀ ਹਰੀਸ਼ ਲੈਕਚਰਾਰ, ਉਜੈਨ ਵੀ ਰਹੇ। ਪੰਜਾਬੀ ਵਿਚ ਬਹੁਤ ਸਾਰੇ ਟ੍ਰੈਕਟ ਅਤੇ ਪੁਸਤਕਾਂ ਛਾਪ ਚੁੱਕੇ ਹਨ ਜਿਨ੍ਹਾ ਵਿਚ ਅਨੁਭਵ ਤਰੰਗ, ਗਯਾਨ ਲੌਰੀ, ਅਨੁਭਵ ਲਹਿਰੀ, ਮੌਜ ਸਦਾਨੰਦੀ, ਪ੍ਰਬੰਧ ਚਤੁਰੰਗਨੀ, ਮੁਖ ਯੋਗ, ਉੱਨਤੀ ਦਾ ਮਾਰਗ, ਆਦਰਸ਼ ਦੇਵੀ (1938), ਅਕਾਲੀ-ਯੋਧਾ, ਜੀਵਨ ਗਾਥਾ (1964), ਗੁਰਮਤਿ ਸਿਧਾਂਤ ਬਿਓਰੋ, ਉਪਦੇਸ਼ ਚਿੰਤਾਮਣੀ, ਸ਼੍ਰੀ ਪ੍ਰਾਣ ਸੰਗਲੀ, ਆਨੰਦ ਗੀਤਾ, ਚਤੁਮਖਯਾਰ ਬੋਧਨੀ, ਪੁਰਖਾਰਥ ਤਰੰਗਨੀ (1938), ਪੰਜ ਕਕਾਰੀ ਰਹਿਤ ਰਹੱਸਯ, ਗੁਰੂਆਂ ਸਿਰ ਗੁਰੂ ਨਾਨਕ ਅਤੇ ਬਾਣੀਆਂ ਸਿਰ ਬਾਣੀ, ਗੁਰਬਾਣੀ, ਕੀ ਸਿੱਖ ਬੁੱਤਪ੍ਰਸਤ ਹਨ? ਸਿੱਖ ਕਿਸ ਨੂੰ ਕਹਿੰਦੇ ਹਨ, ਸਿੱਖਾਂ ਦਾ ਸ੍ਰੀ ਗੁਰੂ ਗਰੰਥ ਸਾਹਿਬ, ਗੁਰੂ ਕੀ ਦੀਖਯਾ, ਸਿੱਖਾਂ ਦੇ ਰਹਿਤ ਚਾਲੀ, ਗੁਰ ਸੇਵਾ, ਗੁਰਮੁਖ, ਮਨਮੁਖ, ਗੁਰਸਿੱਖਾਂ ਦਾ ਵਰਣ ਵਿਭਾਗ, ਭਗਤ ਬਾਣੀ (1940) ਸੁਧਰਨ ਮਾਰਗ, ਸਿਧਾਂਤ ਬੋਧਿਨੀ ਟੀਕਾ (ਤਿੰਨ ਭਾਗ, 1928) ਗਿਆਨ ਮਾਰਗ, ਕਿਸਮਤ ਦਾ ਧਨੀ (ਅਨੁ), ਰੋਂਦਿਆਂ ਨੂੰ ਧਰਵਾਸਾ (ਅਨੁ) ਮੌਤ ਰਹੱਸਯ (1925), ਸੁੱਚਾ ਜੀਵਨ।

ਹਿੰਦੀ ਵਿਚ ਵੀ ਆਨੰਦ ਪ੍ਰਕਾਸ਼ਨ 1936 ਵਿਚ ਛਪਿਆ। ਕਈ ਹੱਥ ਲਿਖਤਾਂ ਵੀ ਮੌਜੂਦ ਹਨ। ਇੰਡੀਅਨ ਅਕਾਡਮੀ ਆਫ਼ ਸਾਇੰਸ, ਟਿਨੀਵੇਲੀ ਵਲੋਂ ਪੀ. ਐੱਚ. ਡੀ., ਐੱਸ ਸੀ ਦੀ ਮਾਨਾਰਥ ਡਿਗਰੀ। ਸੁਰਿੰਦਰ ਸਿੰਘ ਸ਼ੇਰਗਿਲ ਵਲੋਂ- ਸੰਤ ਸੰਪੂਰਨ ਸਿੰਘ, ਜੀਵਨ ਤੇ ਰਚਨਾ (1988) ਛੱਪ ਚੁੱਕੀ ਹੈ। ਆਪ ਜੀ ਦਾ ਦੇਹਾਂਤ 26 ਜੁਲਾਈ 1946 ਨੂੰ ਹੋਇਆ।



# ਮਾਸਟਰ ਸੁੰਦਰ ਸਿੰਘ ਲਾਇਲਪੁਰੀ (1878 ਈ.)

ਮਾਸਟਰ ਸੁੰਦਰ ਸਿੰਘ ਲਾਇਲਪੁਰੀ ਇਕ ਦੂਰ ਅੰਦੇਸ਼ ਸਿੱਖ ਚਿੰਤਕ, ਸੁਤੰਤਰ ਸੰਗਰਾਮੀਏ, ਪੱਤਰਕਾਰ ਅਤੇ ਪ੍ਰਸਿੱਧ ਨਿਸ਼ਕਾਮ ਸੇਵਕ ਸਨ। ਆਪ ਜੀ ਦਾ ਜਨਮ 1878 ਈ. ਨੂੰ ਮਾਤਾ ਰਾਮ ਕੌਰ ਅਤੇ ਪਿਤਾ ਭਾਈ ਲਖ਼ਮੀਰ ਸਿੰਘ ਕੰਬੋਜ਼ ਦੇ ਘਰ ਪਿੰਡ ਭੋਰੂ (ਅੰਮ੍ਰਿਤਸਰ) ਵਿਚ ਹੋਇਆ। ਮੁੱਢਲੀ ਵਿਦਿਆ ਸ਼ਾਹਕੋਟ (ਪਾਕਿਸਤਾਨ) ਤੋਂ ਲੈ ਕੇ ਬੀ. ਏ. (ਆਨਰਜ਼) ਖਾਲਸਾ ਕਾਲਜ ਅੰਮ੍ਰਿਤਸਰ ਤੋਂ ਕੀਤੀ। ਬੀ. ਟੀ. ਸਰਕਾਰੀ ਕਾਲਜ ਲਾਹੌਰ ਤੋਂ ਪਾਸ ਕੀਤੀ। ਆਪ ਜੀ ਮਾਸਟਰ ਤਾਰਾ ਸਿੰਘ ਦੇ ਖਾਲਸਾ ਕਾਲਜ ਵਿਚ ਹਮਜਮਾਤੀ ਸਨ। 1908 ਈ. ਵਿਚ ਲਾਇਲਪੁਰ ਖਾਲਸਾ ਸਕੂਲ ਦੇ ਮੀਤ-ਹੈਡਮਾਸਟਰ ਰਹੇ। ਇਸ ਸਕੂਲ ਦੀ ਬੁਨਿਆਦ ਵੀ ਇਨ੍ਹਾਂ ਦੀਆਂ ਅਣਥੱਕ ਕੋਸ਼ਿਸ਼ਾਂ ਦਾ ਨਤੀਜਾ ਸੀ। ਇਹੋ ਬਾਅਦ ਵਿਚ ਲਾਇਲਪੁਰ ਖਾਲਸਾ ਕਾਲਜ ਦੇ ਨਾਂ ਹੇਠ ਪ੍ਰਸਿੱਧ ਹੋਇਆ।

ਪ੍ਰਸਿੱਧ ਹਸਤੀਆਂ ਸਰ ਸਿਕੰਦਰ ਹਯਾਤ ਖ਼ਾਨ (ਅਣਵੰਡੇ ਪੰਜਾਬ ਦੇ ਪ੍ਰਧਾਨ ਮੰਤਰੀ) ਗਿ. ਕਰਤਾਰ ਸਿੰਘ, ਮੰਗਲ ਸਿੰਘ ਗਿੱਲ, ਗੋਪਾਲ ਸਿੰਘ ਕੌਮੀ, ਸਰ ਜੋਗਿੰਦਰ ਸਿੰਘ, ਕਾਜ਼ੀ ਅਬਦੁਲ ਰਹਿਮਾਨ ਆਦਿ ਇਨ੍ਹਾਂ ਦੇ ਵਿਦਿਆਰਥੀ ਰਹੇ ਹਨ। ਲਾਇਲਪੁਰ ਦੇ ਆਸ-ਪਾਸ ਕਈ ਖਾਲਸਾ ਸਕੂਲ ਖੋਲ੍ਹੇ ਸਨ।

21 ਮਈ 1920 ਨੂੰ ਰੋਜ਼ਾਨਾ 'ਅਕਾਲੀ' ਅਖ਼ਬਾਰ ਸ਼ੁਰੂ ਕੀਤਾ। ਇਹ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਫਾਊਂਡਰ ਮੈਂਬਰ ਸਨ। ਸਿੱਖ ਸਰਗਰਮੀਆ ਵਿਚ ਵਿਸ਼ੇਸ਼ ਤੌਰ 'ਤੇ ਹਿੱਸਾ ਲੈਣ ਲੱਗ ਪਏ ਸਨ। ਖਾਲਸਾ ਭੁਝੰਗੀ ਸਭਾ ਲਾਇਲਪੁਰ ਵਿਚ ਬਣਾਈ। 'ਆਨੰਦ ਮੈਰਿਜ ਐਕਟ' ਦਾ ਡਰਾਫਟ ਬਣਾਉਣ ਵਿਚ ਅਹਿਮ ਭੂਮਿਕਾ ਨਿਭਾਈ। 'ਹਿੰਦੁਸਤਾਨ ਟਾਇਮਜ਼' ਅੰਗਰੇਜ਼ੀ ਅਖ਼ਬਾਰ ਵੀ ਇਨ੍ਹਾਂ ਸ਼ੁਰੂ ਕੀਤੀ ਸੀ। ਮਾਸਟਰ ਲਾਇਲਪੁਰੀ ਨੇ ਹਫ਼ਤਾਵਾਰੀ ਅਖ਼ਬਾਰ ਵੀ ਛਾਪੇ ਜਿਵੇਂ, ਅਕਾਲੀ, ਆਜ਼ਾਦ ਅਕਾਲ (ਪੰਜਾਬੀ), ਆਜ਼ਾਦ ਅਕਾਲੀ (ਉਰਦੂ), ਮੀਲੂ, ਨਵਾਂ ਯੁੱਗ, ਦਲੇਰ ਖ਼ਾਲਸਾ, ਕੁੰਦਨ, ਇਨਕਲਾਬ (ਉਰਦੂ), ਸਾਂਝੀਵਾਲ, ਗੁਰੂ ਖ਼ਾਲਸਾ। ਕਈ ਸਿਆਸੀ ਅਤੇ ਮਾਇਕ ਔਕੜਾਂ ਕਾਰਨ ਬੰਦ ਹੋਏ। ਆਪ ਜੀ ਨੇ ਕਈ ਵਾਰ ਜੇਲ੍ਹਾਂ ਕੱਟੀਆਂ। ਆਖ਼ਰ ਆਪ ਬੰਬਈ ਦੁਕਾਨਦਾਰੀ ਕਰਨ ਲਈ ਗਏ ਪਰ ਕਾਮਯਾਬ ਨਾ ਹੋਏ। 1947 ਸਮੇਂ ਹਿਸਾਰ (ਹਰਿਆਣਾ) ਆ ਗਏ। ਪੰਜਾਬ ਸਰਕਾਰ ਨੇ ਕੁਝ ਪੈਨਸ਼ਨ ਲਗਾਈ। ਗਰੀਬੀ ਦੀ ਹਾਲਤ ਵਿਚ 3 ਮਾਰਚ 1969 ਨੂੰ ਅਲਵਿਦਾ ਆਖ ਗਏ।





# ਭਾਈ ਰਣਧੀਰ ਸਿੰਘ (1878 ਈ.)

ਭਾਈ ਸੰਤ ਰਣਧੀਰ ਸਿੰਘ ਜੀ ਨਾਮ-ਅੰਮ੍ਰਿਤ ਨਾਲ ਸਰਸ਼ਾਰ 'ਸੰਤ ਸਿਪਾਹੀ' ਹੋਏ ਹਨ ਜਿਨ੍ਹਾਂ ਦੇ ਜਾਹੋ-ਜਲਾਲ ਦੀ ਆਬਾ ਬਾ-ਕਮਾਲ ਦਾ ਚਾਨਣਾ ਬਿਖੇਰਦੀ ਸੀ। ਆਪ ਜੀ ਪ੍ਰਬੰਧ ਹਸਤੀ, ਵਿਵੇਕੀ ਸਿੰਘ ਸੂਰਮੇਂ, ਚੜ੍ਹਦੀਕਲਾ ਦੀ ਸਾਕਾਰ ਮੂਰਤ, ਪ੍ਰਸਿੱਧ ਲੇਖਕ, ਕਥਨੀ ਤੇ ਕਰਨੀ ਦੇ ਜਾਂਬਾਜ਼ ਸਿਪਾਹੀ, ਕੀਰਤਨ ਤੇ ਧਰਮ ਦੀ ਮੋਬਾਇਲ ਯੂਨੀਵਰਸਿਟੀ, ਲੋਕ ਪ੍ਰਸਿੱਧੀ ਦੇ ਮਾਲਕ ਸਨ।

ਆਪ ਜੀ ਦਾ ਜਨਮ 7 ਜੁਲਾਈ 1878 ਈ. ਨੂੰ ਲੁਧਿਆਣਾ ਦੇ ਪਿੰਡ ਨਾਰੰਗਵਾਲ ਵਿੱਚ ਮਾਤਾ ਪੰਜਾਬ ਕੌਰ ਅਤੇ ਪਿਤਾ ਸ੍. ਨੱਥਾ ਸਿੰਘ ਦੇ ਘਰ ਹੋਇਆ। ਬਚਪਨ ਤੋਂ ਹੀ ਧਾਰਮਕ ਰੁਚਿਆਂ ਦੇ ਅਨੁਯਾਈ ਸਨ। ਕਾਲਜ ਦੀ ਪੜ੍ਹਾਈ ਉਪਰੰਤ 1901-1903 ਈ. ਤੱਕ ਤਹਿਸੀਲਦਾਰ ਲੱਗੇ ਰਹੇ। ਅੰਗ੍ਰੇਜ਼ਾਂ ਦੀਆਂ ਕੁਟਿਲ ਨੀਤੀਆਂ ਤੋਂ ਤੰਗ ਆਕੇ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ। 14 ਜੂਨ 1903 ਈ. ਨੂੰ 'ਖੰਡੇ ਬਾਟੇ ਦੀ ਪਾਹੁਲ' ਲੈ ਕੇ ਸਿੰਘ ਸੱਜ ਗਏ। 1905-06 ਵਿੱਚ ਖਾਲਸਾ ਕਾਲਜੇਟ ਸਕੂਲ ਦੇ ਬੋਰਡਿੰਗ ਹਾਉਸ ਦੇ ਮੁੱਖ ਸੁਪਰਡੈਂਟ ਰਹੇ। 1907 ਈ. ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਟੀਚਰ ਰਹੇ। 1914 ਈ. ਵਿੱਚ ਗੁਰਦੁਆਰਾ ਰਕਾਬ ਗੰਜ ਦੇ ਇਤਿਹਾਸਕ ਮੋਰਚੇ ਦੀ ਅਗਵਾਈ ਕੀਤੀ। 9 ਮਈ 1915 ਈ. ਨੂੰ ਨਾਭਾ ਜੇਲ੍ਹ ਵਿੱਚ ਬੰਦ ਰਹੇ। 30 ਮਾਰਚ 1916 ਨੂੰ ਇੱਕ ਸਾਜ਼ਸ਼-ਮੁਕਦੱਮੇ ਦੇ ਸੰਬੰਧ ਵਿੱਚ ਉਮਰ ਕੈਦ ਦੀ ਸਜ਼ਾ ਹੋਈ। ਫਿਰ 4 ਅਕਤੂਬਰ 1930 ਨੂੰ ਰਿਹਾਈ ਹੋਈ। ਸ੍ਰੀ ਅਕਾਲ ਤਖਤ ਸਾਹਿਬ ਤੋਂ 15 ਸਤੰਬਰ 1931 ਨੂੰ ਸਿਰੋਪਾ ਅਤੇ ਹੁਕਮਨਾਮਾ ਪ੍ਰਧਾਨ ਕੀਤਾ ਗਿਆ। ਆਪ ਜੀ ਮੁਲਤਾਨ ਜੇਲ੍ਹ ਵਿੱਚ ਵੀ ਚਾਲੀ ਦਿਨ ਬਿਨ੍ਹਾਂ ਪਾਣੀ ਤੋਂ ਕੱਟੇ। ਪੰਜਾਬੀ ਵਿੱਚ ਆਪ ਨੇ ਢੇਰ ਪੁਸਤਕਾਂ ਲਿੱਖੀਆਂ ਜਿਵੇਂ ਪਤਿੱਤ ਨੂੰ ਅੰਮ੍ਰਿਤ ਦੀ ਲੋੜ (1936), ਗੁਰਮਤਿ ਲੇਖ (1937), ਜੇਲ ਚਿੱਠੀਆਂ (1951), ਗੁਰਮਤਿ ਨਾਮ ਅਭਿਆਸ ਕਮਾਈ, ਅਣਡਿੱਠੀ ਦੁਨੀਆਂ, ਗੁਰਮਤਿ ਬਿਬੇਕ, ਦਰਸ਼ਨ ਝਲਕਾਂ, ਜੋਤਿ ਬਿਗਾਸ, ਗੁਰਮਤਿ ਸੱਚ ਨਿਰਣੈ, ਚਰਨ ਕਮਲ ਦੀ ਮਉਜ, ਕੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਬੁੱਤ ਪ੍ਰਸਤੀ ਹੈ? ਅੰਮ੍ਰਿਤ ਕੀ ਹੈ, ਉਮਰ ਕੈਦੀ ਦਾ ਸੁਪਨਾ, ਗੁਰਮਤਿ ਅਧਿਆਤਮਕ ਕਰਮ ਫਿਲਾਸਫੀ (1951), ਗੁਰਮਤਿ ਪ੍ਰਲੋਕ, ਰੰਗਲੇ ਸੱਜਣ, ਸੰਤ ਪਦ ਨਿਰਣੈ, ਅਨਹਦ ਸ਼ਬਦ ਦਸਮ ਦੁਆਰ, ਗੁਰਮਤਿ ਪ੍ਰਕਾਸ਼, ਕਥਾ ਕੀਰਤਨ, ਗੁਰਮਤਿ ਸੱਚ ਨਿਰਣੈ, ਗੁਰਮਤਿ ਨਾਮ ਅਭਿਆਸ ਕਮਾਈ, ਆਸਤਕ ਤੇ ਨਾਸਤਕ, ਸੱਚੀਆਂ ਦਾੜੀਆਂ, ਕੋ ਵਿਰਲਾ ਗੁਰਮਤਿ ਚਲੇ ਜੀਉਂ, ਹਾਜ਼ਰਾ ਹਜ਼ੂਰ, ਗੁਰੂ ਗੋਬਿੰਦ ਸਿੰਘ, ਖਾਲਸਾ ਜੀ ਦਾ ਗੁਰਮਤ ਆਦਰਸ਼, The meaning of Singh Baptism, Autobiography of Bhai Sahib Randhir Singh (By. Dr. Tarlochan Singh) ਆਦਿ। ਆਪ ਜੀ ਦਾ ਦੇਹਾਂਤ 16 ਅਪ੍ਰੈਲ 1961 ਨੂੰ ਹੋਇਆ।

O



# ਸਰਦਾਰ ਜੀ. ਬੀ. ਸਿੰਘ (1878 ਈ.)

ਸਰਦਾਰ ਜੀ. ਬੀ. ਸਿੰਘ ਮੰਨੇ ਪ੍ਰਮੰਨੇ ਸਿੱਖ ਚਿੰਤਕਸ, ਵਿਦਵਾਨਾਂ ਵਿਚ ਸ਼ੁਮਾਰ ਹੁੰਦੇ ਹਨ। ਆਪ ਜੀ ਦੀਆਂ ਖੋਜ ਘਾਲਨਾਵਾਂ ਕਿਸੇ ਤਾਰੀਫ਼ ਦੀਆਂ ਮੁਹਤਾਜ ਨਹੀਂ ਨਹੀਂ ਹਨ। ਫ਼ਾਰਸੀ ਅੰਗਰੇਜ਼ੀ, ਸੰਸਕ੍ਰਿਤ ਆਦਿ ਭਾਸ਼ਾਵਾਂ ਦੇ ਗਹਿਰ-ਗੰਭੀਰ ਵਿਦਵਾਨ ਸਨ। ਆਪ ਜੀ, ਖ਼ਾਲਸਾ ਕਾਲਜ ਅੰਮ੍ਰਿਤਸਰ ਕੌਂਸਲ ਦੇ ਮੈਂਬਰ ਰਹੇ। 1903-1950 ਖੋਜ ਕਾਰਜਾਂ ਵਿਚ ਜੁਟੇ ਰਹੇ। ਪਿੰਡ ਗਜਿਆਣਾ (ਗੁਜਰਾਂਵਾਲਾ) ਵਿਚ ਪਿਤਾ ਤੇਜਾ ਸਿੰਘ ਕਪੂਰ ਦੇ ਘਰ 7 ਜੁਲਾਈ 1878 ਨੂੰ ਜਨਮ ਹੋਇਆ। ਮੁੱਢਲੀ ਪੜ੍ਹਾਈ ਬੀ. ਏ. ਆਰਟਸ ਕਰ ਕੇ ਟਾਮਸਨ ਇੰਜੀਨੀਅਰਿੰਗ ਕਾਲਜ ਰੁੜਕੀ ਤੋਂ ਇੰਜਨੀਅਰਿੰਗ ਕੋਰਸ ਪਾਸ ਕੀਤਾ। ਡਾਇਰੈਕਟਰ ਟੈਲੀਗਰਾਫ਼ ਇੰਜੀਨੀਅਰ ਤੋਂ 1933 ਈ. ਵਿਚ ਸੇਵਾ ਮੁਕਤ ਹੋਏ। ਕੁਝ ਦੇਰ ਪੋਸਟ ਮਾਸਟਰ ਜਨਰਲ ਦੇ ਅਹੁਦੇ 'ਤੇ ਵੀ ਰਹੇ। ਇਹ ਪਹਿਲੇ ਹਿੰਦੁਸਤਾਨੀ ਸਨ ਜਿਨ੍ਹਾਂ ਨੂੰ ਉੱਚੇ ਅਹੁਦੇ ਉੱਪਰ ਸੁਸ਼ੋਭਿਤ ਹੋਣ ਦਾ ਮਾਣ ਪ੍ਰਾਪਤ ਹੋਇਆ।

ਆਪ ਦੀਆਂ ਪ੍ਰਸਿੱਧ ਰਚਨਾਵਾਂ ਹਨ : ਵੈਸ਼ਨਵ ਧਰਮ (1913), ਗੁਰਮੁਖੀ ਦੇ ਜਨਮਪੁਰ ਵਿਚਾਰ (1914), ਯੋਗ ਤੇ ਯੋਗੀ (1915), ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ (1945), ਸਿੱਖ ਧਰਮ ਉਦਯ, ਸ੍ਰੀ ਜੈਦੇਵ ਚਰਿੱਤਰ, ਮੀਰਾਂ ਬਾਈ ਦਾ-ਜੀਵਨ, ਭਗਤ ਨਾਮਦੇਵ ਜੀ ਦਾ ਜੀਵਨ ਚਰਿਤ੍ (ਤਿੰਨ ਭਾਗ), ਸ਼ੇਖ ਫ਼ਰੀਦ ਜੀ ਦਾ ਜੀਵਨ ਚਰਿਤ੍ (ਦੋ ਭਾਗ), ਸ਼ੇਖ ਫ਼ਰੀਦ ਜੀ ਦਾ ਜੀਵਨ ਚਰਿਤ੍ (ਦੋ ਭਾਗ), ਵੈਦਿਕ ਰਿਸ਼ੀਆਂ ਦੇ ਇਲਮ ਹੁਨਰ, ਵੇਦਕ ਜਾਦੂਗਰੀ, ਵੇਦਕ ਕੁਰਬਾਨੀਆਂ, ਗੀਤਾ ਸਾਰ, ਭਰਥਰੀ ਹਰੀ ਦੇ ਤ੍ਰੇਸ਼ਤਕ, ਹਨ ਯੋਗ ਪ੍ਰਦੀਪਿਕਾ, ਭਗਤੀ ਮਾਰਗ ਆਦਿ ਅੰਗਰੇਜ਼ੀ ਵਿਚ 'ਲਾਈਫ਼ ਅਤੇ ਟੀਚਿੰਗ ਆਫ਼ ਭਗਤ ਨਾਮ ਦੇਵ' ਉਰਦੂ ਵਿਚ ਕਿਆ ਵੇਦ ਇਲਹਾਮੀ ਹੈ, ਨਿਯੋਗ, ਵੇਦਕ ਗੀਤੀ, ਸਿੱਖ ਇਤਿਹਾਸ (ਤਿੰਨ ਭਾਗ, ਅਪ੍ਰਕਾਸ਼ਤ), ਪੰਜਾਬੀ ਬੋਲੀ ਦਾ ਮੁੱਢ ਤੇ ਵਿਕਾਸ (ਅਪ੍ਰਕਾਸ਼ਤ), ਪੰਜਾਬੀ ਬੋਲੀ ਦਾ ਮੁੱਢ ਤੇ ਵਿਕਾਸ (ਅਪ੍ਰਕਾਸ਼ਤ) ਆਦਿ। ਸਰਦਾਰ ਜੀ. ਬੀ. ਸਿੰਘ ਵਲੋਂ ਲਿਖੇ ਸੌ ਤੋਂ ਵਧੀਕ ਲੇਖ ਡਾ. ਗੁਲਜ਼ਾਰ ਸਿੰਘ ਕੰਗ ਨੇ ਚਾਰ ਭਾਗਾਂ ਵਿਚ ਛਾਪ ਦਿੱਤੇ ਹਨ, 'ਸਰਦਾਰ ਜੀ. ਬੀ. ਸਿੰਘ ਦੀਆਂ ਦੁਰਲੱਭ ਰਚਨਾਵਾਂ' ਦੇ ਨਾਂ ਹੇਠ 2010 ਈ. ਵਿਚ। ਦੇਸ਼ ਦੀ ਵੰਡ ਤੋਂ ਬਾਅਦ ਆਪ ਜੀ ਆਪਣੇ ਬੇਟੇ ਡਾ. ਹਰਬੰਸ ਸਿੰਘ ਕਪੂਰਾ ਕੋਲ ਵਲਾਇਤ ਚਲੇ ਗਏ ਸਨ। ਬਾਅਦ ਵਿਚ ਨੋਰਵਿਚ (ਇੰਗਲੈਂਡ) ਵਿਚ ਹੀ 21 ਜਨਵਰੀ 1950 ਨੂੰ ਦੇਹਾਂਤ ਹੋ ਗਿਆ।





# ਪ੍ਰਿੰਸੀਪਲ ਜੋਧ ਸਿੰਘ (1882 ਈ.)

ਪ੍ਰਿੰ. ਜੋਧ ਸਿੰਘ ਉੱਚ ਕੋਟੀ ਦੇ ਸਿੱਖ ਫ਼ਿਲਾਸਫ਼ਰ ਅਤੇ ਵਿਦਵਾਨ ਸਨ। ਆਪ ਜੀ ਦਾ ਜਨਮ 31 ਮਈ 1882 ਨੂੰ ਪਿਤਾ ਰਾਮ ਸਿੰਘ ਅਤੇ ਮਾਤਾ ਗੁਲਾਬ ਦੇਵੀ ਦੇ ਘਰ ਪਿੰਡ ਘੁੰਗਰੀਲਾ, ਗੁੱਜਰ ਖਾਂ (ਰਾਵਲ ਪਿੰਡੀ) ਵਿਚ ਹੋਇਆ। ਆਪ ਜੀ 1905-1913 ਤਕ ਧਰਮ-ਵਿਦਿਆ ਦੇ ਲੈਕਚਰਾਰ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਰਹੇ। ਫਿਰ ਖ਼ਾਲਸਾ ਹਾਈ ਸਕੂਲ ਅੰਮ੍ਰਿਤਸਰ ਦੇ ਹੈੱਡ ਮਾਸਟਰ 1914-20 ਤਕ ਰਹੇ। 1920-1921 ਤੱਕ ਪ੍ਰਿੰਸੀਪਲ ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂ ਵਿਚ ਰਹੇ। ਦੁਬਾਰਾ 1924-1936 ਤਕ ਲੈਕਚਰਾਰ ਹਿਸਾਬ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਸੇਵਾ ਨਿਭਾਉਂਦੇ ਰਹੇ। ਆਖ਼ਰ 1936-1952 ਤਕ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਪ੍ਰਿੰਸੀਪਲ ਦੀ ਵਕਾਰੀ ਪੱਦਵੀਂ ਤੋਂ ਸੁਸ਼ੋਭਿਤ ਰਹੇ। 1962-1965 ਤੱਕ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਵਾਈਸ ਚਾਂਸਲਰ ਰਹੇ ਅਤੇ ਇਸ ਅਹੁਦੇ ਤੋਂ 1965 ਵਿਚ ਸੇਵਾ ਮੁਕਤ ਹੋਵੇ।

ਆਪ ਜੀ ਨੇ ਪੰਜਾਬੀ ਅਤੇ ਅੰਗਰੇਜ਼ੀ ਵਿਚ ਕਈ ਪੁਸਤਕਾਂ ਲਿਖੀਆਂ ਜਿਵੇਂ ਜਥੇਬੰਦੀ (1910), ਗੁਰਦੁਆਰਾ ਸਾਹਿਬ ਅਤੇ ਵੇਦ (1911) ਸਿੱਖੀ ਕੀ ਹੈ ? (1911), ਬਾਣੀ ਭਗਤਾਂ ਸਟੀਕ (1911), ਜੀਵਨ ਦੇ ਅਰਥ (1914), ਗੁਰਮਤਿ ਨਿਰਣਯ (1945), ਪ੍ਰਾਚੀਨ ਬੀੜਾਂ ਬਾਰੇ ਭੁੱਲਾਂ ਦੀ ਸੋਧ (1947), ਪੰਥ ਲਈ ਠੀਕ ਰਾਹ (1947), ਪੰਜਾਬ ਦੀ ਬੋਲੀ (1947, ਟ੍ਰੈਕ) ਨਵਾਬ ਖਾਂ, ਕਰਤਾਰਪੁਰੀ ਬੀੜ ਦੇ ਦਰਸ਼ਨ (1968), ਲਾਈਫ਼ ਆਫ਼ ਸ੍ਰੀ ਗੁਰੂ ਅਮਰ ਦਾਸ ਜੀ (1921), ਏ ਪੇਪਰ ਆਨ ਸਿੱਖਿਇਜ਼ਮ (1909, ਟ੍ਰੈਕਟ), ਰਿਲੀਜਨ ਅਤੇ ਰਿਲੀਜਅਸ ਲਾਈਫ਼ ਜ਼ ਕਨਸੀਵਡ ਬਾਏ ਗੁਰੂ ਨਾਨਕ (1925), ਇਨਡਿਫਰੈਂਸ ਟੂ ਰਿਲੀਜਨ ਐਂਡ ਇੰਟਜ਼ ਸੈਂਨਸਿਜ਼ (1929, ਪੈਂਫਲਿਟ), ਕਾਸਟ ਐਂਡ ਅਨਟਚਏਬਲਟੀ ਇਨ ਸਿੱਖਇਜ਼ਮ (1936), ਸਮ ਸਟੱਡੀਜ਼ ਇਨ ਸਿੱਖਇਜ਼ਮ (1953), ਸਿੱਖਇਜ਼ਮ ਇਨ ਇਨਸਾਈਕਲੋਪੀਡੀਆ ਬ੍ਰਿਟੈਨਿਕਾ (1961) ਐਂਟਰੀ ਆਨ ਸਿੱਖ ਫ਼ਿਲਾਸਫ਼ੀ ਈਸਟਰਨ ਐਂਡ ਵੈਸਟਰਨ, ਜਪੁਜੀ (1921), ਸਵੈਯਾਸ (1953) ਆਪ ਕਈ ਵਾਰ ਪ੍ਰਧਾਨ ਸਿੱਖ ਐਜੂਕੇਸ਼ਨ ਕਾਨਫਰੰਸ (1921, 1939, 1964) ਰਹੇ। ਪੰਜਾਬ ਲੈਜਿਸਲੇਟਿਵ ਕੌਂਸਲ ਦੇ ਮੈਂਬਰ (1923 ਤੋਂ), ਪੰਜਾ ਸਾਹਿਬ ਦੇ ਗੁਰਦੁਆਰੇ ਦਾ ਨੀਂਹ ਪੱਥਰ ਰੱਖਣ ਵਾਲੇ ਪੰਜ ਪਿਆਰਿਆਂ ਵਿਚ (1932), ਪੰਜਾਬ ਕੌਂਸਲ ਦੇ ਮੈਂਬਰ

(1952-1957), ਸੰਸਥਾਪਕ ਪ੍ਰਧਾਨ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ (1954-1971)।

ਆਪ ਜੀ ਨੂੰ ਕਈ ਮਾਨ ਸਮਨਮਾਨ ਵੀ ਮਿਲੇ, ਜਿਵੇਂ 'ਸਰਦਾਰ ਬਹਾਦਰ' ਦਾ ਖ਼ਿਤਾਬ (1943), ਪੰਜਾਬੀ ਯੂਨੀਵਰਸਿਟੀ ਚੰਡੀਗੜ੍ਹ ਵਲੋਂ 'ਡੀ ਲਿਟ' ਦੀ ਆਨਰੇਰੀ ਡਿਗਰੀ (1961), ਭਾਰਤ ਸਰਕਾਰ ਵਲੋਂ 'ਪਦਮ ਭੂਸ਼ਣ' ਦੀ ਉਪਾਧੀ (1966), ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ 'ਕੀ. ਲਿਟ' ਦੀ ਮਾਨਾਰਥ ਡਿਗਰੀ (1979); ਪੰਜਾਬੀ ਸਾਹਿਤਅਕਾਡਮੀ ਲੁਧਿਆਣਾ ਵਲੋਂ ਸਨਮਾਨ (1980) ਆਪ ਜੀ ਦਾ ਦੇਹਾਂਤ 16 ਅਪ੍ਰੈਲ 1981 ਨੂੰ ਹੋਇਆ।





# ਕਰਤਾਰ ਸਿੰਘ ਕਲਾਸਵਾਲੀਆ (1882 ਈ.)

ਸ੍ਰ. ਕਰਤਾਰ ਸਿੰਘ ਕਲਾਸਵਾਲੀਆਂ ਅਜਿਹੇ ਕਵੀ ਹੋਏ ਹਨ ਜਿਨ੍ਹਾਂ ਪੰਜਾਬੀ ਸਰੋਤਿਆਂ ਨੂੰ ਬੈਂਤਾਂ ਰਾਹੀਂ ਸਿੱਖ ਇਤਿਹਾਸ ਦੀਆਂ ਸੁਨਹਿਰੀ ਰਵਾਇਤਾਂ ਤੋਂ ਜਾਣੂ ਕਰਾਉਣ ਦਾ ਮਹਾਨ ਉਪਰਾਲਾ ਕੀਤਾ। ਠੇਠ ਪੰਜਾਬੀ ਵਿੱਚ ਰੱਚੇ ਵਿਭਿੰਨ ਛੰਦਾਂ ਦੀ ਭਰਮਾਰ ਉਸ ਦਾ ਮੀਰੀ ਗੁਣ ਹੈ। ਕਈ ਪੁਸਤਕਾਂ ਉੱਤੇ ਕਿਸਿਆਂ ਦਾ ਪ੍ਰਭਾਵ ਆਪਣੀ ਸਦੀਵੀ ਛਾਪ ਛੱਡ ਜਾਂਦੇ ਹਨ। ਇਸ ਦੀਆਂ ਸਾਰੀਆਂ ਪੁਸਤਕਾਂ 1920-1950 ਈ ਤੱਕ ਬੜੀਆਂ ਮਕਬੂਲ ਹੋਈਆਂ।

ਇਸ ਕਵੀ ਦਾ ਜਨਮ 1882 ਈ. ਨੂੰ ਪਿਤਾ ਸ੍ਰ. ਜਗਤ ਸਿੰਘ ਪੈਨਸ਼ਨਰ ਦੇ ਘਰ ਪਿੰਡ ਕਲਾਸਵਾਲ, ਸਿਆਲਕੋਟ (ਪਾਕਿਸਤਾਨ) ਵਿੱਚ ਹੋਇਆ। ਪਸਰੂਰ ਦੇ ਹਾਈ ਸਕੂਲ ਵਿੱਚ ਪੰਜਾਬੀ ਦੇ ਅਧਿਆਪਕ ਲੱਗੇ ਰਹੇ। ਕੁੱਝ ਵਰ੍ਹੇ ਲਾਹੌਰ ਦੀ ਮੁਫ਼ੀਦ-ਇ-ਆਮ ਪ੍ਰੈਸ ਵਿੱਚ ਆਦਿ ਗ੍ਰੰਥ ਸਾਹਿਬ ਅਤੇ ਹੋਰ ਪੰਜਾਬੀ ਪੁਸਤਕਾਂ ਦੀ ਪਰੂਫ਼ ਰੀਡਿੰਗ ਕਰਦੇ ਰਹੇ। ਕੁੱਝ ਵਰ੍ਹੇ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਧਰਮ ਦੇ ਅਧਿਆਪਕ ਰਹੇ। ਕਾਲਜ ਛੱਡ ਕੇ ਫ਼ੌਜ ਵਿੱਚ ਭਰਤੀ ਹੋ ਕੇ 1908 ਵਿੱਚ ਸੰਤਾਲੀ ਸਿੱਖ ਰੱਜਮੈਂਟ ਦੇ ਗ੍ਰੰਥੀ ਸਿੰਘ ਨਿਯੁਕਤ ਹੋਏ। ਅਕਾਲੀ ਲਹਿਰ ਸਮੇਂ ਫ਼ੌਜ ਦੀ ਨੌਕਰੀ ਛੱਡ ਕੇ ਅੰਮ੍ਰਿਤਸਰ ਆ ਗਏ ਅਤੇ 1936 ਤੱਕ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਹੈੱਡਗ੍ਰੰਥੀ ਦੀ ਸੇਵਾ ਨਿਭਾਉਂਦੇ ਰਹੇ। ਪੰਜਾਬੀ ਵਿੱਚ ਤਿੰਨ ਦਰਜਨ ਤੋਂ ਵੱਧੀਕ ਪੁਸਤਕਾਂ ਲਿੱਖੀਆਂ ਹਨ ਜਿਵੇਂ ਉਜਿਆਰੀ ਜੋਤਿ, ਉਪਕਾਰੀ ਜੋਤਿ, ਅਜੀਤ ਖਾਲਸਾ, ਸਰਕਾਰ ਖਾਲਸਾ, ਸਿੰਘਣੀਆਂ ਦੇ ਸਿਦਕ, ਸਿਦਕ ਖਾਲਸਾ, ਸੁਧਾਰ ਖਾਲਸਾ, ਹਿੱਤਕਾਰੀ ਜੋਤ, ਖੜਗੇਸ਼ ਪ੍ਰਕਾਸ਼, ਗਿਆਨ ਪ੍ਰਕਾਸ਼, ਜਗਦੀ ਜੋਤਿ, ਜੀਵਨ ਸੁਧਾਰ, ਜੌਹਰ ਖਾਲਸਾ, ਤੇਗ ਖਾਲਸਾ, ਦਸ਼ਮੇਸ਼ ਦੁਲਾਰੇ, ਦਸ਼ਮੇਸ਼ ਪ੍ਰਕਾਸ਼, ਦਰਬਾਰ ਖਾਲਸਾ, ਦਾਤਾਰੀ ਜੋਤਿ, ਗੁਰੂ ਅਮਰ ਪ੍ਰਕਾਸ਼, ਦੀਦਾਰੀ ਜੋਤਿ, ਸ੍ਰੀ ਗੁਰੂ ਹਰਿਕ੍ਰਿਸ਼ਨ ਪ੍ਰਕਾਸ਼ (1932), ਦੁਸਟ ਦਮਨ ਪ੍ਰਕਾਸ਼, ਨਿਰਭੈ ਯੋਧਾ, ਨਿਰੰਕਾਰੀ ਜੋਤਿ (1921), ਪ੍ਰਹਿਲਾਦ ਭਗਤ ਵੱਡਾ, ਬਾਬੇ ਦੀ ਬੇਰ (1911), ਬੀਰ ਖਾਲਸਾ, ਬੇਤਾਜ ਖਾਲਸਾ, ਰਾਜ ਖਾਲਸਾ (1940), ਮਹਾਰਾਣੀ ਸ਼ਕੁੰਤਲਾ, ਮਹਾਰਾਜਾ ਦਲੀਪ ਸਿੰਘ, ਬੀਰ ਸਪੁੱਤਰ, ਦਲੇਰ ਖਾਲਸਾ, ਵਾਰਾਂ ਧਰਮ ਸ਼ਹੀਦਾਂ, ਅਕਾਲੀ ਜੋਤਿ, ਦਲਭੰਜਨੀ ਜੋਤਿ, ਖ਼ੂਨ-ਇ-ਸ਼ਹੀਦਾਂ, ਭਾਈ ਕਲਿਆਣਾ, ਖ਼ੂਨੀ ਹੋਲੀਆਂ, ਲੱਢੇ ਦੀ ਨਾਰ ਆਦਿ।

ਆਪ ਦੀ ਲੇਖਣੀ ਵਿੱਚ ਠੇਠ ਪੰਜਾਬੀ, ਰੰਗ-ਬਰੰਗੇ ਛੰਦਾਂ ਦੀ ਵਰਤੋਂ ਅਤੇ ਬੈਂਤਾਂ ਦਾ ਇਸਤਮਾਲ ਵਧੇਰੇ ਨਜ਼ਰੀ ਪੈਂਦਾਂ ਹੈ। ਆਪ ਜੀ ਦਾ ਦੇਹਾਂਤ 22 ਫਰਵਰੀ 1952 ਵਿੱਚ ਹੋਇਆਂ।





# ਕਰਮ ਸਿੰਘ ਹਿਸਟੋਰੀਅਨ (1884 ਈ.)

ਸ. ਕਰਮ ਸਿੰਘ ਹਿਸਟੋਰੀਅਨ ਅਜਿਹੀ ਰੂਹ ਸੀ ਜਿਸ ਨੇ ਸਾਰੀ ਜਵਾਨੀ ਖੋਜ ਅਤੇ ਦੇਸ਼ ਘੁੰਮਣ ਵਿਚ ਲਾ ਦਿੱਤੀ। ਉਨ੍ਹਾਂ ਨੇ ਸਿੱਖ ਤਵਾਰੀਖ ਨੂੰ ਵਿਗਿਆਨਕ ਤਰੀਕੇ ਨਾਲ ਕਲਮਬੰਦ ਕੀਤਾ। ਆਪ ਦੀ ਲੇਖਣੀ ਵਿਚ ਜਿੱਥੇ ਸਪਸ਼ਟਤਾ ਹੈ ਉੱਥੇ ਕਲਮ ਦੀ ਰਵਾਨਗੀ ਬਾ-ਕਮਾਲ ਦੀ ਹੈ।

ਆਪ ਦਾ ਜਨਮ ਮਾਰਚ 1884 ਈ. ਨੂੰ ਸ. ਝੰਡਾ ਸਿੰਘ ਦੇ ਘਰ ਪਿੰਡ ਝਬਾਲ (ਅੰਮ੍ਰਿਤਸਰ) ਵਿਚ ਹੋਇਆ। ਤਰਨਤਾਰਨ ਸਕੂਲ ਤੋਂ ਦਸਵੀਂ ਪਾਸ ਕਰਕੇ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਦਾਖ਼ਲ ਹੋ ਗਏ। ਕੁਝ ਦੇਰ ਬਾਅਦ ਕਾਲਜ ਛੱਡ ਕੇ ਤਵਾਰੀਖ ਦੀ ਖੋਜ ਵਿਚ ਥਾਂ-ਥਾਂ ਜਾ ਕੇ ਬਿਰਧ ਬਾਬਿਆਂ ਤੋਂ ਮਸਾਲਾ ਇਕੱਠਾ ਕਰਨਾ ਸ਼ੁਰੂ ਕਰ ਦਿੱਤਾ। ਇਕ ਵਾਰ ਮੁਸਲਮਾਨੀ ਭੇਸ ਧਾਰ ਕੇ ਮੱਕੇ-ਮਦੀਨੇ ਜਾਣ ਦਾ ਯਤਨ ਕੀਤਾ ਤਾਂ ਜੋ ਗੁਰੂ ਨਾਨਕ ਸਾਹਿਬ ਬਾਰੇ ਖੋਜ ਕੀਤੀ ਜਾਵੇ ਪਰ ਸਫ਼ਲ ਨਾ ਹੋਏ। ਆਪ ਦੀਆਂ ਪ੍ਰਕਾਸ਼ਤ ਪੁਸਤਕਾਂ ਵਿੱਚੋਂ ਵਿਸ਼ੇਸ਼ ਹਨ : ਬੰਦਾ ਸਿੰਘ ਬਹਾਦਰ, ਬਾਬਾ ਅਲਾ ਸਿੰਘ, ਅਮਰ ਖ਼ਾਲਸਾ, ਜੀਵਨ ਬੀਬੀ ਸਦਾ ਕੌਰ, ਜੀਵਨ ਬੀਬੀ ਹਰਨਾਮ ਕੌਰ, ਗੁਰਪੁਰਬ ਨਿਰਣੈ, ਬੰਦਾ ਕੌਣ ਸੀ, ਗੁਰੂ ਗਾਥਾ, ਬਹੁਮੁੱਲੇ ਇਤਿਹਾਸਕ ਲੇਖ, ਸਰਦਾਰ ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ ਆਦਿ। ਆਪ ਦਾ ਦੇਹਾਂਤ 10 ਸਤੰਬਰ 1930 ਨੂੰ ਹੋਇਆ।





# ਮਾਸਟਰ ਤਾਰਾ ਸਿੰਘ (1885 ਈ.)

ਮਾਸਟਰ ਤਾਰਾ ਸਿੰਘ ਜੀ ਜਿੱਥੇ ਪੰਜਾਬ ਤੇ ਸਿੱਖਾਂ ਦੇ ਪ੍ਰਸਿੱਧ ਸਿਆਸੀ ਲੀਡਰ ਸਨ ਉੱਥੇ ਆਪ ਸਾਫ਼ਗੋਹ ਕਲਮਕਾਰ ਵੀ ਸਨ। ਸਾਮਟਰ ਜੀ ਦਾ ਜਨਮ 24 ਜੂਨ 1885 ਨੂੰ ਪਿੰਡ ਹਰਿਆਲ (ਰਾਵਲਪਿੰਡੀ) ਵਿੱਚ ਮਾਤਾ ਮੂਲਾਂ ਦੇਵੀ ਅਤੇ ਪਿਤਾ ਬਖਸ਼ੀ ਗੋਪੀ-ਚੰਦ ਦੇ ਘਰ ਹੋਇਆ। ਸੰਤ ਅਤਰ ਸਿੰਘ ਦੇ ਪ੍ਰਭਾਵ ਹੇਠ ਛੋਟੀ ਉਮਰੇ ਸਿੰਘ ਸਜ ਗਏ। ਮੁੱਢਲੀ ਵਿਦਿਆ ਪਿੰਡ ਵਿਚੋਂ ਹਾਸਲ ਕਰ ਕੇ ਬਾਅਦ ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਤੋਂ 1907 ਈ. ਵਿੱਚ ਬੀ.ਏ (ਆਨਰਜ਼) ਕੀਤੀ। ਖਾਲਸਾ ਕਾਲਜ ਸਮੇਂ ਹੀ ਸਿਅਸਤ ਵਿੱਚ ਸਰਗਰਮ ਹੋ ਗਏ। ਪੜ੍ਹਾਈ ਦੌਰਾਨ ਆਪ ਨੇ ਵਜ਼ੀਫ਼ਾ ਵੀ ਪ੍ਰਾਪਤ ਕੀਤਾ। ਫੁੱਟਬਾਲ ਅਤੇ ਹਾਕੀ ਵਿਚ ਪ੍ਰਬੀਨ ਹੋਣ ਕਾਰਨ ਕਪਤਾਨ ਵੀ ਰਹੇ। 15 ਮਈ 1908 ਨੂੰ ਖਾਲਸਾ ਹਾਈ ਸਕੂਲ, ਲਾਇਲਪੁਰ ਦੇ ਹੈਡਮਾਸਟਰ ਨਿਯੁਕਤ ਹੋਏ। ਅੰਗ੍ਰੇਜ਼ਾਂ ਦੇ ਸਮੇਂ ਆਜ਼ਾਦੀ ਅਤੇ ਸਿੱਖਾਂ ਦੇ ਹੱਕਾਂ ਵਿਚ ਕਈ ਵਾਰ ਜੇਲ੍ਹਾਂ ਕੱਟੀਆਂ। ਮਾਸਟਰ ਜੀ ਤਕਰੀਬਨ ਚਾਲੀ ਸਾਲ ਸਿੱਖਾਂ ਦੇ ਆਗੂ ਰਹੇ। ਸੁਘੜ ਨੀਤੀਵਾਨ ਤੋਂ ਇਲਾਵਾ ਆਪ ਜੀ ਸਫ਼ਲ ਲੇਖਕ ਵੀ ਸਨ।

ਆਪ ਜੀ ਦੀਆਂ ਛੱਪੀਆਂ ਪੁਸਤਕਾਂ ਇਹ ਹਨ : ਪ੍ਰੇਮ ਲਗਨ (1934), ਬਾਬਾ ਤੇਗਾ ਸਿੰਘ (1946), ਮੇਰਾ ਸਫ਼ਰਨਾਮਾ, ਮੇਰੀ ਯਾਦ, ਕਿਉਂ ਵਰਣੀ ਕਿਵ ਜਾਣਾ, ਗ੍ਰਹਿਸਤ ਧਰਮ ਸਿਖਿਆ, ਪਰਮ ਪਿਆਲਾ, ਸਿੱਖ ਸੰਗਤ ਦੀ ਸੇਵਾ ਵਿੱਚ ਅਪੀਲ, ਗੁਰੂ ਪੰਥ ਦੀ ਚੜ੍ਹਦੀ ਕਲਾ, ਸਿੱਖ ਹਿੰਦੂ ਤੱਅਲਕਾਤ ਦੀ ਮੌਜੂਦਾ ਦਸ਼ਾ, ਪਾਕਿਸਤਾਨ, ਸਿੱਖ ਰਾਜਨੀਤੀ, ਬੰਬ ਦੇ ਗੋਲੇ, ਸਿੱਖ ਤੇ ਕਮਿਊਨਿਜ਼ਮ, ਪੰਥ ਨਿਸ਼ਾਨ, ਪੰਥ ਆਜ਼ਾਦ, ਪੰਥ ਜ਼ਿੰਦਾਬਾਦ ਆਦਿ। 1909 ਈ. ਵਿੱਚ ਹਫ਼ਤਾਵਾਰੀ 'ਸੱਚਾ ਢੰਡੋਰਾ' ਸ਼ੁਰੂ ਕੀਤਾ। ਫਿਰ 'ਪਰਦੇਸੀ ਖਾਲਸਾ', ਅਕਾਲੀ, 1922 ਵਿੱਚ 'ਅਕਾਲੀ ਤੇ ਪਰਦੇਸੀ'। 1949 ਤੋਂ ਅੰਮ੍ਰਿਤਸਰ ਤੋਂ ਮਹਾਨਾਮਾ 'ਸੰਤ ਸਿਪਾਹੀ' ਸ਼ੁਰੂ ਕੀਤਾ। ਜਲੰਧਰ ਤੋਂ 1951 ਤੋਂ 'ਅਕਾਲੀ' ਅਤੇ 1961 ਵਿੱਚ 'ਜੱਥੇਦਾਰ' ਸ਼ੁਰੂ ਕੀਤਾ।

ਆਪਣੇ ਉੱਚੇ ਕਿਰਦਾਰ ਕਾਰਨ, ਆਪ ਜੀ ਦੇ ਦੁਸ਼ਮਣ ਵੀ ਬੜਾ ਸਨਮਾਨ ਕਰਦੇ ਸਨ। ਆਪ ਜੀ ਕਈ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਅੰਮ੍ਰਿਤਸਰ ਦੇ ਪ੍ਰਧਾਨ ਰਹੇ। ਸਿੱਖਾਂ ਵਿਚ ਆਪ ਜੀ 'ਪੰਥ ਰਤਨ' ਅਤੇ 'ਬੇਤਾਜ ਬਾਦਸ਼ਾਹ' ਕਰ ਕੇ ਜਾਣੇ ਜਾਂਦੇ ਹਨ। ਆਪ ਜੀ ਦਾ ਦੇਹਾਂਤ 22 ਨਵੰਬਰ 1967 ਨੂੰ ਹੋਇਆ।

○



# ਪ੍ਰਿੰ. ਧਰਮਾਨੰਤ ਸਿੰਘ (1888 ਈ.)

ਪ੍ਰਿੰਸੀਪਲ ਧਰਮਾਨੰਤ ਸਿੰਘ ਜੀ ਖਾਮੋਸ਼ ਤਬੀਅਤ ਵਾਲੇ ਪ੍ਰਸਿੱਧ ਵਿਦਵਾਨ ਸਨ। ਆਪ ਜੀ ਦਾ ਜਨਮ ਪਿਤਾ ਧਰਮ ਸਿੰਘ ਦੇ ਘਰ 15 ਅਗਸਤ 1888 ਈ. ਨੂੰ ਅੰਬਾਲਾ ਛਾਉਣੀ (ਪੰਜਾਬ) ਵਿੱਚ ਹੋਇਆ। ਮੁੱਢਲੀ ਵਿਦਿਆ ਅੰਬਾਲਾ ਤੋਂ ਹਾਸਲ ਕਰਕੇ ਬਾਕੀ ਵਿਦਿਆ ਖਾਲਸਾ ਕਾਲਜ ਅੰਮ੍ਰਿਤਸਰ ਵਿਚੋਂ ਦਸੰਬਰ 1904 ਤੋਂ ਜੂਨ 1906 ਈ. ਤੱਕ ਹਾਸਲ ਕੀਤੀ। ਉਸ ਤੋਂ ਬਾਅਦ ਇਲੈਕਟ੍ਰੀਕਲ ਇੰਜੀਨੀਅਰਿੰਗ ਦੀ ਪੜ੍ਹਾਈ ਲਈ 1906 ਈ. ਨੂੰ ਵਲਾਇਤ ਚਲੇ ਗਏ ਜਿੱਥੇ 1912 ਤੱਕ ਰਹੇ।

ਵਲਾਇਤ ਤੋਂ ਵਾਪਸ ਆਕੇ ਪ੍ਰਚਾਰਕ ਵਿਦਿਆਲਾ ਤਰਨਤਾਰਨ ਤੇ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿੱਚ 1931-1934 ਈ. ਤੱਕ ਬਤੌਰ ਪ੍ਰਿੰਸੀਪਲ ਦੀਆਂ ਸੇਵਾਵਾਂ ਨਿਭਾਉਂਦੇ ਰਹੇ। ਅੰਗ੍ਰੇਜ਼ੀ, ਫ਼ਾਰਸੀ, ਉਰਦੂ, ਸੰਸਕ੍ਰਿਤ ਆਦਿ ਭਾਸ਼ਾਵਾਂ ਦੇ ਚੰਗੇ ਵਿਦਵਾਨ ਸਨ। ਵਲਾਇਤ ਰਹਿਣ ਸਮੇਂ ਆਪ ਜੀ ਨੇ 300 ਪੰਨਿਆ ਦੀ ਗੁਰੂ ਨਾਨਕ ਸਾਹਿਬ ਬਾਰੇ ਪੁਸੱਤਕ ਅੰਗ੍ਰੇਜ਼ੀ ਵਿੱਚ ਲਿਖੀ ਸੀ। ਫਰਵਰੀ 1942 ਈ. ਵਿੱਚ 'ਵਿਚਾਰ' ਮਾਸਕ ਪੱਤਰ ਜਾਰੀ ਕੀਤਾ, ਜੋ ਥੋੜ੍ਹੇ ਸਮੇਂ ਤੱਕ ਹੀ ਛੱਪ ਸਕਿਆ। 1944-1946 ਈ. ਤੱਕ ਆਪ ਜੀ ਐਡਵਾਇਜ਼ਰੀ ਕਮੇਟੀ ਇਨਫਾਰਮੇਸ਼ਨ ਐਂਡ ਬਰਾਡਕਾਸਟਿੰਗ ਆਫ਼ ਇੰਡੀਆ ਦੇ ਮੈਂਬਰ ਰਹੇ। ਅੰਗ੍ਰੇਜ਼ੀ ਪੁਸਤਕਾਂ ਜੋ ਪ੍ਰਕਾਸ਼ਿਤ ਕਰਾਈਆਂ ਉਹ ਇਹ ਹਨ – Plato and the true Enlighter of the soul (1912) the Relations which should exist between great religious of the world (1913)

ਆਪ ਜੀ ਦਾ ਦੇਹਾਂਤ-------ਨੂੰ ਹੋਇਆ।

ਗਿਆਨੀ ਉੱਤਮ ਸਿੰਘ ਨੇ ਆਪ ਜੀ ਦੇ ਪੰਜਾਬੀ ਲੈਕਚਰਾਂ ਨੂੰ ਇਕੱਠਾ ਕਰ ਕੇ 'ਸੁਲੇਖ ਰਚਨਾਵਲੀ' ਨਾਂ ਹੇਠ ਛਾਪ ਦਿੱਤਾ ਹੈ। 'ਮਾਰੂ ਸੋਲਹੇ ਮ-ਦਾ ਅੰਗ੍ਰੇਜ਼ੀ ਅਨੁਵਾਦ ਕੀਤਾ ਸੀ ਪਰ ਉਹ ਅਣਛਪਿਆ ਹੀ ਰਹਿ ਗਿਆ।



# ਤਾਰਾ ਸਿੰਘ ਜੱਜ (1888 ਈ.)

ਸ. ਤਾਰਾ ਸਿੰਘ ਇਕ ਚੰਗੇ ਵਕੀਲ ਅਤੇ ਸਿੱਖੀ ਦਾ ਦਰਦ ਰੱਖਣ ਵਾਲੇ ਗੁਰਸਿੱਖ ਸਨ। ਆਪ ਦਾ ਜਨਮ ਜ਼ੈਲਦਾਰ ਪ੍ਰਤਾਪ ਸਿੰਘ ਦੇ ਘਰ 1888 ਈ. ਨੂੰ ਮੋਗਾ ਸ਼ਹਿਰ ਵਿਚ ਹੋਇਆ। ਮੋਗੇ ਦੇ ਹਾਈ ਸਕੂਲ ਤੋਂ ਮੈਟ੍ਰਿਕ ਪਾਸ ਕਰ ਕੇ 1907 ਈ. ਵਿਚ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ.ਏ. ਪਾਸ ਕੀਤੀ। ਪੰਜਾਬ ਯੂਨੀਵਰਸਿਟੀ ਲਾਹੌਰ ਤੋਂ 1910 ਈ. ਵਿੱਚ ਲਾਅ ਦੀ ਡਿਗਰੀ ਪ੍ਰਾਪਤ ਕੀਤੀ। ਕਾਫ਼ੀ ਸਮਾਂ ਫਿਰੋਜ਼ਪੁਰ ਵਿਚ ਵਕਾਲਤ ਕਰਦੇ ਰਹੇ। ਪਟਿਆਲਾ ਹਾਈ ਕੋਰਟ ਵਿਚ 1930-40 ਤੱਕ ਜੱਜ ਦੀ ਸੇਵਾ ਨਿਭਾਈ। 1932 ਈ. ਵਿਚ ਲੰਡਨ ਵਿਚ ਹੋਈ ਤੀਜੀ ਰੋਂਡ ਟੇਬਲ ਕਾਨਫਰੇਂਸ ਵਿਚ ਸਿੱਖਾਂ ਦੀ ਨੁਮਾਇੰਦਗੀ ਕਰ ਕੇ ਪ੍ਰਸਿੱਧੀ ਹਾਸਿਲ ਕੀਤੀ। ਗੁਰਦੁਆਰਾ ਸੁਧਾਰ ਲਹਿਰ ਵਿਚ ਹਿੱਸਾ ਲਿਆ ਅਤੇ ਕਾਫ਼ੀ ਵਰ੍ਹੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਰਹੇ। ਆਪ ਦਾ ਦੇਹਾਂਤ 12 ਅਗਸਤ 1956 ਨੂੰ ਹੋਇਆ।



# ਪੰਡਿਤ ਕਰਤਾਰ ਸਿੰਘ ਦਾਖਾ (1888 ਈ.)

ਪੰਡਿਤ ਕਰਤਾਰ ਸਿੰਘ ਦਾਖਾ ਪੁਰਾਤਨ ਕਿਸਮ ਦੇ ਸ਼੍ਰੋਮਣੀ ਆਲਮ-ਫ਼ਾਜ਼ਲ ਵਾਲੇ ਆਜ਼ਾਦ ਤਬੀਅਤ ਦੇ ਮਾਲਕ ਕਲਮਕਾਰ ਸਨ। ਇਨ੍ਹਾਂ ਦਾ ਜਨਮ 13 ਸਤੰਬਰ 1888 ਨੂੰ ਭਾਈ ਰਾਮ ਸਿੰਘ ਦੇ ਘਰ ਪਿੰਡ ਦਾਖਾ (ਲੁਧਿਆਣਾ) ਵਿੱਚ ਹੋਇਆ। ਮੁੱਢਲੀ ਵਿਦਿਆ ਪਿੰਡ ਤੋਂ ਹਾਸਲ ਕਰਕੇ ਖਾਲਸਾ ਕਾਲਜੇਟ ਸਕੂਲ ਅੰਮ੍ਰਿਤਸਰ ਵਿਚ ਦਾਖਲ ਹੋਏ। 1907 ਈ. ਵਿੱਚ ਪਿਤਾ ਜੀ ਦੇ ਅਕਾਲ ਚਲਾਣੇ ਬਾਅਦ ਪੜ੍ਹਾਈ ਵਿਚੋਂ ਛੱਡ ਕੇ ਪੰਡਿਤ ਬਸੰਤ ਸਿੰਘ ਕੋਲੋਂ ਸੰਸਕ੍ਰਿਤ ਆਦਿ ਦੀ ਵਿਦਿਆ ਲਈ।

1923 ਵਿੱਚ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿੱਚ ਲੈਕਚਰਾਰ ਲੱਗੇ ਰਹੇ। ਫਿਰ 'ਗੁਰੂ ਕਾਂਸ਼ੀ ਪਤ੍ਰਕਾ' ਨਾਮੀ ਮੈਗਜ਼ੀਨ ਦੇ ਸੰਪਾਦਕ ਰਹੇ। ਬਾਅਦ ਵਿੱਚ ਮਲੇਸ਼ੀਆ ਅਤੇ ਸਿੰਘਾਪੁਰ ਚਲੇ ਗਏ। 1939 ਵਿੱਚ ਗੁਰੂ ਹਰਿਗੋਬਿੰਦ ਖਾਲਸਾ ਕਾਲਜ ਗੁਰਸਧਾਰ ਵਿਚੱ ਲੈਕਚਰਾਰ ਲਗੇ ਰਹੇ। ਪੰਜਾਬੀ ਵਿਭਾਗ ਪਟਿਆਲਾ ਵਿੱਚ ਵੀ ਕੁੱਝ ਦੇਰ ਕੰਮ ਕੀਤਾ। ਆਪ ਜੀ ਨੇ ਜੋ ਪੁਸਤਕਾਂ ਛਾਪੀਆਂ ਉਨ੍ਹਾਂ ਵਿੱਚ ਪ੍ਰਸਿੱਧ ਹਨ : ਜਪੁਜੀ ਸਾਹਿਬ ਸਟੀਕ, ਅਲੰਕਾਰ ਨਿਰੈਣ, ਗੁਰਮੁਖੀ ਤੇ ਹਿੰਦੀ ਦਾ ਟਾਕਰਾ, ਵੀਹ ਸਵੀਏ ਅਤੇ ਦੋਹਰੇ ਪਾਤਸ਼ਾਹੀ ਦਸ, ਜੰਗ ਯੂਰਪ ਵਿੱਚ ਸਿੱਖਾਂ ਦੀ ਬਹਾਦਰੀ, ਸ੍ਰੀ ਗੁਰੂ ਵਿਆਕਰਣ, ਖੜਗ ਖਾਲਸਾ, ਸ੍ਰੀ ਗੁਰੂ ਭੱਟ ਬਾਣੀ ਪ੍ਰਕਾਸ਼, ਮੂਲ ਮੰਤਰ ਪ੍ਰਕਾਸ਼, ਸੰਖ ਦਰਸ਼ਨ ਵਾਸ਼, ਸਿਮ੍ਰਿਤੀ-ਸਰ, ਗੁਰੂ ਕਾਵਯ ਦਰਸ਼ਨ, ਅਲੰਕਾਰ ਦਰਸ਼ਨ, ਜਪੁ ਨਿਸ਼ਾਨ, ਨਿਤਨੇਮ ਸਟੀਕ, ਗੁਰੂ ਵਿਆਕਰਣ ਪੰਚਾਇਣ, ਦਰਸ਼ਨ ਪ੍ਰੀਭਾਸ਼ਾ, ਛੰਦ ਰਤਨਾਵਲੀ, ਪੰਜਾਬੀ ਭਾਸ਼ਾ ਦੀ ਪ੍ਰਾਚੀਨਤਾ, ਭਗਉਤੀ ਮੰਡਨ, ਨਿਆਇ ਪਰਿਭਾਸ਼ਾ ਆਦਿ। ਆਪ ਜੀ ਬਾਰੇ ਪ੍ਰੋ. ਜਸਵੰਤ ਸਿੰਘ ਸਪਰਾ ਨੇ 'ਪੰਡਿਤ ਕਰਤਾਰ ਸਿੰਘ ਦਾਖਾ' ਪੁਸਤਕ ਸੰਪਾਦਨ ਕੀਤੀ ਹੈ।

ਆਪ ਜੀ ਦਾ ਦੇਹਾਂਤ ਕਿਲ੍ਹਾ ਰਾਇਪੁਰ ਵਿੱਚ 25 ਨਵੰਬਰ 1958 ਨੂੰ ਹੋਇਆ।



# ਲਾਲ ਸਿੰਘ ਕਮਲਾ ਅਕਾਲੀ (1889 ਈ.)

ਸ੍. ਲਾਲ ਸਿੰਘ ਗਹਿਰ-ਗੰਭੀਰ ਅਤੇ ਦਰਵੇਸ਼ੀ ਤਬੀਅਤ ਵਾਲੇ ਵਿਦਵਾਨ ਗੁਰਸਿੱਖ ਸਨ। ਆਪ ਜੀ ਦੀ ਹੁਨਰੀ ਕਲਮ ਦੇ ਵਾਰਤਕ ਚਮਤਕਾਰਾਂ ਦਾ ਵੱਖਰਾ ਹੀ ਪ੍ਰਕਾਸ਼ ਸੀ। ਆਪ ਜੀ ਦਾ ਜਨਮ 14 ਜੂਨ 1889 ਈ. ਨੂੰ ਪਿੰਡ ਭੰਨੋੜ (ਲੁਧਿਆਣਾ) ਵਿੱਖੇ ਪਿਤਾ ਡਾ. ਭਗਵਾਨ ਸਿੰਘ ਵੈੱਟਨਰੀ ਡਾਕਟਰ ਦੇ ਘਰ ਹੋਇਆ। ਦਸਵੀਂ ਅਤੇ ਐਫ਼.ਐਸ. ਸੀ. ਖਾਲਸਾ ਕਾਲਜ ਅੰਮ੍ਰਿਤਸਰ ਤੋਂ ਪਾਸ ਕਰ ਕੇ ਐਫ਼ ਸੀ ਕਾਲਜ ਲਾਹੌਰ ਤੋਂ 1913 ਵਿੱਚ ਬੀ.ਐਸ. ਸੀ. ਤੇ 1916 ਈ. ਵਿੱਚ ਲਾਅ ਕਾਲਜ ਲਾਹੌਰ ਤੋਂ ਐਲ.ਐਲ.ਬੀ. ਦਾ ਕੋਰਸ ਕੀਤਾ। ਮਾਸਟਰ ਤਾਰਾ ਸਿੰਘ ਜੀ ਇਨ੍ਹਾਂ ਦੇ ਕਾਲਜੀਏਟ ਦੋਸਤਾਂ ਵਿੱਚ ਸ਼ੁਮਾਰ ਹੁੰਦੇ ਸਨ। ਕੁੱਝ ਦੇਰ ਲਈ ਰਾਵਲਪਿੰਡੀ ਤੇ ਮੁੜ ਲਾਇਲਪੁਰ ਵਿੱਚ ਵਕਾਲਤ ਕੀਤੀ। ਜਦੋਂ ਸ੍. ਹਰਚੰਦ ਸਿੰਘ ਰਈਸ ਨੇ ਲਾਇਲਪੁਰ ਤੋਂ 'ਖਾਲਸਾ ਅਖਬਾਰ' ਨਾਂ ਦਾ ਉਰਦੂ ਪਰਚਾ ਕੱਢਿਆ ਜਿਸ ਦੇ ਐਡੀਟਰ ਇਨ੍ਹਾਂ ਨੂੰ ਥਾਪਿਆ ਗਿਆ।

ਧਾਰਮਿਕ ਆਜ਼ਾਦੀ ਦੇ ਹੱਕ ਵਿੱਚ ਇਨ੍ਹਾਂ ਇੱਕ ਛੋਟੀ ਪੁਸਤਕ 'ਕਮਲਾ ਅਕਾਲੀ' (ਜਾਂ ਕ੍ਰਿਪਾਨ ਦਾ ਸੱਚਾ ਆਸ਼ਕ) ਲਿੱਖੀ ਜੋ ਬੜੀ ਪ੍ਰਸਿੱਧ ਹੋਈ। ਇਸੇ ਕਾਰਨ ਇਨ੍ਹਾਂ ਦੇ ਨਾਂ ਨਾਲ 'ਕਮਲਾ ਅਕਾਲੀ' ਜੁੜ ਗਿਆ। ਆਪ ਜੀ ਨੇ ਲੰਡਨ ਤੋਂ ਐਮ.ਐਸ. ਸੀ. ਕੀਤੀ ਅਤੇ 1935 ਵਿੱਚ ਪੰਜਾਬ ਪਰਤੇ। 1937-1945 ਤੱਕ ਪੰਜਾਬ, ਲੈਜਿਸਲੇਟਿਵ ਕੌਂਸਲ ਦੇ ਮੈਂਬਰ ਰਹੇ। 1943-46 ਈ. ਤੱਕ ਰੋਜ਼ਾਨਾ 'ਅਜੀਤ' ਉਰਦੂ ਦੇ ਕਾਰਜਕਾਰੀ ਸੰਪਾਦਕ ਰਹੇ। 1949 ਈ. ਵਿੱਚ ਜੇਲ ਯਾਤਰਾ ਕੀਤੀ। 1920-21 ਵਿੱਚ ਅਕਾਲੀ ਲਹਿਰ ਵਿਚ ਸਰਗਰਮ ਰਹੇ।

ਉਨ੍ਹਾਂ ਦੀਆਂ ਛਪੀਆਂ ਪੁਸਤਕਾਂ ਵਿੱਚ ਮੇਰਾ ਵਲੈਤੀ ਸਫ਼ਰਨਾਮਾ, ਸੈਲਨੀ ਦੇਸ਼ ਭਗਤ, ਅਮਰੀਕਾ ਦੀ ਯਾਤਰਾ, ਜੀਵਨ ਨੀਤੀ (1949), ਮਨ ਦੀ ਮੌਜ (1955), ਕਮਾਲਾਂ ਦੇ ਕੋਟ (1970), ਕਮਲਾ ਅਕਾਲੀ, ਮੌਤ ਰਾਣੀ ਦਾ ਘੁੰਡ (1940), ਵਿਗਿਆਨਕ ਲੇਖ, ਭਾਰਤ ਦੇ ਭਰਪੂਰ ਭੰਡਾਰੇ ਆਦਿ। ਅਣਛਪੀਆਂ ਪੁਸਤਕਾਂ ਵਿੱਚ ਸਰਬਲੋਹ ਦੀ ਵਹੁਟੀ, ਕਰਮ ਸਤਿ, ਗੁੰਮਨਾਮ ਯੋਧਾ, ਲੰਡਨ ਵਿਚ ਦਰਸ਼ਨ, ਸਾਇਕਲ ਵਾਲੀ, ਇਕ ਅੱਧਾ ਮਿੰਟ। ਆਪ ਜੀ ਬਾਰੇ ਅਬਨਾਸ਼ ਨੇ ਪੁੱਸਤਕ 'ਲਾਲ ਸਿੰਘ ਕਮਲਾਅਕਾਲੀਂ ਜੀਵਨ ਤੇ ਰਚਨਾ (185) ਪ੍ਰਕਾਸ਼ਿਤ ਕੀਤੀ ਹੈ। 14 ਮਾਰਚ 1964 ਵਿੱਚ ਪੰਜਾਬ ਸਰਕਾਰ ਨੇ ਸਰਵੋਤਮ ਸਾਹਿਤਕਾਰ ਸਨਮਾਨ ਦਿੱਤਾ।

ਆਪ ਜੀ ਦਾ ਦੇਹਾਂਤ 1979 ਈ. ਵਿੱਚ ਲੁਧਿਆਣੇ ਹੋਇਆ।



# *ਗੰਗਾ ਸਿੰਘ ਬੇਦੀ (1889 ਈ.)*

ਸ. ਗੰਗਾ ਸਿੰਘ ਬੇਦੀ ਸੁਲਝੇ ਹੋਏ ਲੇਖਕ ਸਨ। ਇਨ੍ਹਾਂ ਦਾ ਜਨਮ ਨਵੰਬਰ 1889 ਨੂੰ ਪਿੰਡ ਧਾਰੀਵਾਲ (ਗੁਰਦਾਸਪੁਰ) ਵਿਚ ਮਾਤਾ ਗੁਰਾਂ ਦੇਵੀ ਅਤੇ ਸ. ਨਿਰੰਜਨ ਸਿੰਘ ਦੇ ਘਰ ਹੋਇਆ। ਇਹ ਕਾਫ਼ੀ ਸਮਾਂ 'ਖਾਲਸਾ ਸਮਾਚਾਰ' ਦੇ ਸੰਪਾਦਕ ਰਹੇ। ਆਪ ਨੇ ਧਰਮ ਪ੍ਰਚਾਰਕ ਦੀ ਸੇਵਾ ਵੀ ਤਨਦੇਹੀ ਨਾਲ ਨਭਾਈ। ਇਨ੍ਹਾਂ ਦੀ ਪੁਸਤਕ 'ਹੀਰੇ ਦਮੋਦਰ' 1927 ਵਿਚ ਪ੍ਰਕਾਸ਼ਤ ਹੋਈ। ਖਾਲਸਾ ਕਾਲਜ ਅੰਮ੍ਰਿਤਸਰ ਦੇ ਸਿੱਖ ਖੋਜ ਇਤਿਹਾਸ ਵਿਭਾਗ ਨੂੰ ਦੇਸ਼ ਵੰਡ ਵੇਲੇ ਸਿੱਖਾਂ ਨਾਲ ਹੋਏ ਦੁਰਵਿਹਾਰ ਦੇ ਵੇਰਵੇ ਦੇ ਕੇ 20,000 ਸਫੇ ਪੰਜਾਬੀ ਵਿਚ ਲਿਖ ਕੇ ਦਿੱਤੇ। ਇਹ ਇਨ੍ਹਾਂ ਦੀ ਵੱਡਮੁਲੀ ਸੇਵਾ ਹਮੇਸ਼ਾਂ ਪੰਥਕ ਸਫ਼ਾਂ ਵਿੱਚ ਵਿਸ਼ੇਸ਼ ਥਾਂ ਬਣਾਉਂਦੀ ਹੈ। ਇਨ੍ਹਾਂ ਦਾ ਦੇਹਾਂਤ 20 ਮਾਰਚ 1961 ਨੂੰ ਹੋਇਆ।





# ਪ੍ਰੋ. ਸਾਹਿਬ ਸਿੰਘ (1892 ਈ.)

ਪ੍ਰੋ. ਸਾਹਿਬ ਸਿੰਘ ਜੀ ਅਨੋਖੇ ਕਿਸਮ ਦੇ ਧੁਰੰਤਰ ਮਿਹਨਤੀ ਵਿਦਵਾਨ ਸਨ ਜਿਨ੍ਹਾਂ ਪ੍ਰਾਚੀਨ ਵਿਆਕਰਣਿਕ ਨੇਮਾਂ ਅਨੁਸਾਰ ਗੁਰਬਾਣੀ ਦੇ ਅਰਥ ਕੀਤੇ। ਪਿਤਾ ਹੀਰਾ ਚੰਦ ਅਤੇ ਮਾਤਾ ਨਿਹਾਲ ਦੇਵੀ ਦੇ ਘਰ ਪਿੰਡ ਫੱਤੇਵਾਲੀ, ਪਸਰੂਰ (ਸਿਆਲਕੋਟ) ਵਿੱਖੇ ਇਨ੍ਹਾਂ ਦਾ ਜਨਮ 16 ਫਰਵਰੀ 1892 ਈ. ਨੂੰ ਹੋਇਆ। ਆਪ ਜੀ ਨੇ ਬੜੀ ਘਾਲਨਾ ਘਾਲ ਕੇ ਵਿਦਿਆ ਪ੍ਰਾਪਤ ਕੀਤੀ। ਆਪ ਜੀ ਪਹਿਲੇ ਸਕੂਲ ਟੀਚਰ ਰਹੇ, ਫਿਰ ਡਾਕਖਾਨੇ ਵਿੱਚ ਕਲਰਕੀ ਕੀਤੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਿੱਚ ਮੀਤ-ਸੱਕਤਰ, ਸ੍ਰੀ ਦਰਬਾਰ ਸਾਹਿਬ ਦੇ ਸੁਪਰਿੰਟੈਂਡੈਂਟ, ਲੈਕਚਰਾਰ ਖਾਲਸਾ ਕਾਲਜ ਗੁਜਰਾਂਵਾਲਾ (ਪਾਕਿਸਤਾਨ) ਲੱਗੇ ਰਹੇ। ਕਈ ਵਰ੍ਹੇ ਪ੍ਰੋਫ਼ੈਸਰ ਖਾਲਸਾ ਕਾਲਜ ਅੰਮ੍ਰਿਤਸਰ ਰਹੇ 1929 ਈ. ਤੋਂ ਬਾਅਦ।

ਕਾਲਜ ਤੋਂ ਬਾਅਦ ਆਪ ਜੀ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦੇ ਪ੍ਰਿੰਸੀਪਲ ਰਹੇ ਅਤੇ ਇਥੋਂ ਹੀ ਸੇਵਾ ਮੁਕਤ ਹੋਏ।

ਆਪ ਜੀ ਨੇ ਪੰਥਕ ਸਰਗਰਮੀਆਂ ਕਾਰਨ ਦੋ ਵੇਰਾਂ ਜੇਲ੍ਹ ਯਾਤਰਾ ਕਰਨੀ ਪਈ (ਅਗਸਤ 1922-ਮਾਰਚ 1923 ਅਤੇ ਅਕਤੂਬਰ 1923 ਤੋਂ ਮਾਰਚ 1924 ਤੱਕ) ਆਪ ਜੀ ਨੇ ਪੰਜਾਬੀ ਵਿੱਚ ਅਨੇਕਾਂ ਪੁਸਤਕਾਂ ਛਾਪੀਆਂ, ਜੋ ਇਸ ਪ੍ਰਕਾਰ ਹਨ: ਧਾਰਮਿਕ ਲੇਖ (1939) ਕੁੱਝ ਹੋਰ ਧਾਰਮਿਕ ਲੇਖ, ਸਰੱਬਤ ਦਾ ਭਲਾ (1951), ਗੁਰਬਾਣੀ ਦੇ ਇਤਿਹਾਸ ਬਾਰੇ (1960), ਸਿੱਖ ਸਿਦਕੁ ਨਾ ਹਾਰੇ (1963), ਬੁਰਾਈ ਦਾ ਟਾਕਰਾ (1964), ਆਦਿ ਬੀੜ ਬਾਰੇ (1970), ਸਦਾਚਾਰਕ ਲੇਖ (1971), ਸਿਮਰਨ ਦੀਆਂ ਬਰਕਤਾਂ (1971), ਜੀਵਨ ਬ੍ਰਿਤਾਂਤ ਗੁਰੂ ਗੋਬਿੰਦ ਸਿੰਘ ਜੀ (1966), ਜੀਵਨ ਬ੍ਰਿਤਾਂਤ ਗੁਰੂ ਅਰਜਨ ਦੇਵ ਜੀ (1967), ਜੀਵਨ ਬ੍ਰਿਤਾਂਤ ਗੁਰੂ ਹਰਿ ਰਾਇ ਜੀ ਤੇ ਗੁਰੂ ਹਰਿਕ੍ਰਿਸ਼ਨ ਜੀ (1968), ਜੀਵਨ ਬ੍ਰਿਤਾਂਤ ਗੁਰੂ ਤੇਗ ਬਹਾਦਰ ਜੀ (1968), ਜੀਵਨ ਬ੍ਰਿਤਾਂਤ ਗੁਰੂ ਨਾਨਕ ਦੇਵ ਜੀ (1973), ਜੀਵਨ ਬ੍ਰਿਤਾਂਤ ਗੁਰੂ ਅਮਰਦਾਸ ਜੀ (1976), ਜੀਵਨ ਬ੍ਰਿਤਾਂਤ, ਗੁਰੂ ਅਰਜਨ ਦੇਵ ਜੀ (1976), ਜੀਵਨ ਬ੍ਰਿਤਾਂਤ ਗੁਰੂ ਅੰਗਦ ਦੇਵ ਜੀ (1976), ਮੇਰੀ ਜੀਵਨ ਕਹਾਣੀ (1977), ਜੀਵਨ ਬ੍ਰਿਤਾਂਤ ਗੁਰੂ ਰਾਮ ਦਾਸ ਜੀ (1980), ਧਰਮ ਤੇ ਸਦਾਚਾਰ (1962), ਗੁਰਬਾਣੀ ਵਿਆਕਰਣ (1931), ਪੰਜਾਬੀ ਮੁਹਾਵਰਾ ਕੋਸ਼, ਪੰਜਾਬੀ ਅਲੰਕਾਰ (1942), ਬਾਬਾਣੀਆਂ ਕਹਾਣੀਆਂ (1961),

ਪੰਜਾਬੀ ਸੁਹਜ ਪ੍ਰਕਾਸ਼, ਬਾਰਹਮਾਹ ਤੁਖਾਰੀ ਤੇ ਮਾਝ (1972), ਭੱਟਾਂ ਦੇ ਸਵਈਏ ਸਟੀਕ (1930), ਜਪੁਜੀ ਸਾਹਿਬ ਸਟੀਕ (1931), ਆਸਾ ਦੀ ਵਾਰ ਸਟੀਕ (1932), ਰਾਮਕਲੀ ਸੱਦ ਸਟੀਕ (1935), ਸੁਖਮਨੀ ਸਾਹਿਬ ਸਟੀਕ (1940), ਦਸ ਵਾਰਾਂ ਸਟੀਕ (1942), ਜਾਪੁ ਸਾਹਿਬ ਜੀ ਸਟੀਕ (1944), ਸਲੋਕ ਗੁਰੂ ਅੰਗਦ ਸਾਹਿਬ ਸਟੀਕ (1948), ਸਲੋਕ ਕਬੀਰ ਜੀ ਸਟੀਕ (1949), ਸਿਧ ਗੋਸਟਿ ਸਟੀਕ (1953), ਭਗਤ ਬਾਣੀ ਸਟੀਕ (ਪੰਜ ਭਾਗ, 1959-72), ਨਿਤਨੇਮ ਸਟੀਕ (1978), ਆਖ਼ਰ ਆਪ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ' (ਦਸ ਭਾਗਾਂ) ਵਿੱਚ ਪ੍ਰਕਾਸ਼ਿਤ ਕੀਤਾ। ਇਸ ਤੋਂ ਇਲਾਵਾ ਹਿੰਦੀ ਵਿੱਚ ਵੀ 'ਸੰਤ ਵਾਣੀ' (1951) ਪ੍ਰਕਾਸ਼ਿਤ ਕੀਤੀ।

ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਲੋਂ 'ਗੁਰਬਾਣੀ ਵਿਆਕਰਣ' ਉੱਤੇ 1939 ਈ. ਵਿੱਚ ਪੁਰਸਕਾਰ ਮਿਲਿਆ। ਸਿੰਘ ਸਭਾ ਬੈਕਾਂਕ (ਥਾਈਲੈਂਡ) ਵਲੋਂ 1967 ਈ. ਵਿੱਚ ਸਨਮਾਨ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ 'ਡੀ.ਲਿਟ' ਦੀ ਮਾਨਾਅਰਥ ਡਿਗਰੀ 1971 ਵਿੱਚ ਦਿੱਤੀ ਗਈ। ਆਪ ਜੀ ਦਾ ਦੇਹਾਂਤ 29 ਅਕਤੂਬਰ 1977 ਨੂੰ ਹੋਇਆ।





# ਪ੍ਰਿੰ. ਨਿਰੰਜਨ ਸਿੰਘ (1892 ਈ.)

ਪ੍ਰਿੰਸੀਪਲ ਨਿਰੰਜਨ ਸਿੰਘ ਜੀ ਖਾਮੋਸ਼ ਤਬੀਅਤ ਦੇ ਵਿਦਵਾਨ ਗੁਰਮਿੱਖ ਸਨ। ਆਪ ਜੀ ਦਾ ਜਨਮ ਪਿੰਡ ਹਰਿਆਲ, ਗੁਜਰਾਂ ਖਾਨ (ਰਾਵਲ ਪਿੰਡੀ) ਵਿੱਚ 1892 ਈ. ਨੂੰ ਮਾਤਾ ਮੂਲਾਂ ਦੇਵੀ ਅਤੇ ਪਿਤਾ ਭਾਈ ਗੋਪੀ ਚੰਦ ਦੇ ਘਰ ਹੋਇਆ। 1901 ਈ. ਵਿੱਚ ਪਿਤਾ ਦੇ ਦੇਹਾਂਤ ਮਗਰੋਂ ਵੱਡੇ ਭਰਾਵਾਂ ਸ੍. ਗੰਗਾ ਸਿੰਘ ਅਤੇ ਮਾਸਟਰ ਤਾਰਾ ਸਿੰਘ ਨੇ ਦੇਖਭਾਲ ਕੀਤੀ। ਪਿੰਡ ਦੀ ਪ੍ਰੇਮਰੀ ਕਲਾਸ ਪਾਸ ਕਰਕੇ ਉਹ ਅੰਮ੍ਰਿਤਸਰ ਦੇ ਖਾਲਸਾ ਕਾਲਜ ਵਿੱਚ ਦਾਖਲ ਹੋ ਗਿਆ ਜਿਥੋਂ ਦਸਵੀਂ ਪਾਸ ਕਰਕੇ ਐਮ. ਐਸ.ਸੀ. (ਕਮਿਸਟਰੀ) 1916 ਵਿੱਚ ਪਾਸ ਕੀਤੀ। ਸਕਾਲਰਸ਼ਿਪ ਪ੍ਰਾਪਤ ਕਰ ਕੇ ਅੰਗੀਕਲਚਰ ਕਾਲਜ ਲਾਇਲਪੁਰ ਖੋਜ ਲਈ ਚਲੇ ਗਏ। ਵਾਪਸ ਆ ਕੇ ਦਸੰਬਰ 1917 ਨੂੰ ਫੋਰਮਨ ਕ੍ਰਿਸ਼ਚਨ ਕਾਲਜ ਲਾਹੌਰ ਵਿੱਚ ਲੈਕਚਰਾਰ ਨਿਯੁੱਕਤ ਹੋਏ। ਅਪ੍ਰੈਲ 1918 ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਆ ਕੇ ਕਮਿਸਟਰੀ ਦੇ ਲੈਕਚਰਾਰ ਨਿਯੁੱਕਤ ਹੋਏ। ਉਹ ਖਾਦੀ ਦੇ ਕਪੜੇ ਸਾਰੀ ਉੱਮਰ ਪਹਿੰਨਦੇ ਰਹੇ। 10 ਅਗਸਤ 1937 ਈ. ਨੂੰ ਪ੍ਰਿੰ. ਨਿਰਜੰਨ ਸਿੰਘ ਅਤੇ ਚਾਰ ਹੋਰ ਪਰੋਫੈਸਰਾਂ ਨੂੰ ਖਾਲਸਾ ਕਾਲਜ ਤੋਂ ਕੱਢ ਦਿਤਾ ਗਿਆ ਕਿਉਂਕਿ ਚੀਫ਼ ਖਾਲਸਾ ਦੀਵਾਨ ਦੇ ਸਰ ਸੁੰਦਰ ਸਿੰਘ ਮਜੀਠੀਆ ਖਿਲਾਫ਼ ਇਲੈਕਸ਼ਨ ਸਮੇਂ ਪ੍ਰਚਾਰ ਕਰਦੇ ਰਹੇ। 1938 ਵਿੱਚ ਸਿੱਖ ਨੈਸ਼ਨਲ ਕਾਲਜ, ਲਾਹੌਰ ਦੇ ਪ੍ਰਿੰਸੀਪਲ ਨਿਯੁੱਕਤ ਹੋਏ ਜੋ 1947 ਤੱਕ ਬਾਦਸਤੂਰ ਰਹੇ। 1949 ਵਿੱਚ ਨਵੀਨ ਪੰਜਾਬੀ ਯੂਨੀਵਰਸਿਟੀ (ਸੋਲਨ) ਦੇ ਕਮਿਸਟਰੀ ਵਿਭਾਗ ਦੇ ਮੁੱਖੀ ਰਹੇ। ਫਿਰ ਕੈਂਪ ਕਾਲਜ ਦਿਲੀ ਦੇ ਪ੍ਰਿੰਸੀਪਲ ਸਤੰਬਰ 1950 ਵਿੱਚ ਰਹੇ। ਪ੍ਰਿੰਸੀਪਲ ਗੁਰੂ ਤੇਗ ਬਹਾਦਰ ਖਾਲਸਾ ਕਾਲਜ ਦਿੱਲੀ ਵੀ ਕੁੱਝ ਵਰ੍ਹੇ ਰਹੇ। ਜੂਨ 1958 ਵਿੱਚ ਫ਼ਤਿਹਗੜ੍ਹ ਸਾਹਿਬ ਵਿੱਚ ਮਾਤਾ ਗੁਜਰੀ ਕਾਲਜ ਬਣਾਉਣ ਵਿਚ ਅਹਿਮ ਭੂਮਿਕਾ ਨਿਭਾਈ। ਜਨਵਰੀ 1961 ਵਿੱਚ ਖਾਲਸਾ ਕਾਲਜ ਬੰਬਈ ਬਣਾਉਣ ਵਿਚ ਅਹਿਮ ਭੂਮਿਕਾ ਨਿਭਾਈ। ਜਨਵਰੀ 1961 ਵਿੱਚ ਖਾਲਸਾ ਕਾਲਜ ਬੰਬਈ ਦੇ ਪ੍ਰਿਸੀਪਲ ਰਹੇ। ਆਪ ਜੀ ਨਵੀਂ ਦਿੱਲੀ ਤੋਂ 'ਨਵੀਆਂ ਕੀਮਤਾਂ' ਨਾਮੀ ਮਾਸਕ ਪੱਤਰ ਵੀ ਸੰਪਾਦਕ ਕਰਦੇ ਰਹੇ।

ਪੰਜਾਬੀ ਵਿੱਚ ਜੋ ਪੁਸਤਕਾਂ ਛਾਪੀਆਂ, ਉਨ੍ਹਾਂ ਵਿੱਚ ਪ੍ਰੇਮ ਕਣੀ, ਨਵਾਂ ਯੁੱਗ, ਨਵਾਂ ਸਮਾਜ, ਨੌਂ ਕਹਾਣੀਆਂ, ਸ਼ਕਰ ਰੋਗ ਦੀ ਕਹਾਣੀ, ਜੀਵਨ ਯਾਤਰਾ ਮਾਸਟਰ ਤਾਰਾ ਸਿੰਘ (1968), ਜੀਵਨ ਵਿਕਾਸ (1970), ਜੀਵਨ ਜੁਗੱਤ (1971), ਧਰਮ ਅਤੇ ਸਾਇੰਸ ਦਾ ਜੋੜ (1976), ਸੱਤ ਦੀ ਪ੍ਰਾਪਤੀ ਦੇ ਜਤਨ (ਅਨੁ), ਯਰਵਦਾ ਜੇਲ੍ਹ ਤੋਂ ਚਿੱਠੀਆਂ ਆਦਿ।

ਆਪ ਜੀ ਦਾ ਦੇਹਾਂਤ ਦਿਲੀ ਵਿਖੇ 8 ਮਾਰਚ 1979 ਨੂੰ ਹੋਇਆ।

○



# ਬਾਵਾ ਹਰਕ੍ਰਿਸ਼ਨ ਸਿੰਘ (1892 ਈ.)

ਬਾਵਾ ਹਰਕ੍ਰਿਸ਼ਨ ਸਿੰਘ ਜੀ ਪ੍ਰਸਿੱਧ ਆਲਮਾਂ ਵਿਚੋਂ ਸ਼ੁਮਾਰ ਕੀਤੇ ਜਾਂਦੇ ਸਨ। ਸਿੱਖ ਵਿਰਾਸਤ ਦੀ ਮੂਰਤੀ ਵਜੋਂ ਰਿਸ਼ੀਆਂ ਵਰਗਾ ਮੁਕਾਮ ਰੱਖਦੇ ਸਨ। ਬਾਵਾ ਜੀ ਦਾ ਜਨਮ ਬਾਵਾ ਦਸੌਂਧਾ ਸਿੰਘ ਦੇ ਘਰ ਹੋਇਆ। ਅੰਗ੍ਰੇਜ਼ੀ ਵਿੱਚ ਐਮ.ਏ. ਕ੍ਰਿਸ਼ਿਨ ਫੋਰਮਨ ਕਾਲਜ ਲਾਹੌਰ ਤੋਂ 1912 ਈ. ਵਿਚ ਕੀਤੀ। ਉਸੇ ਸਮੇਂ 1912 ਈ. ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਅੰਗ੍ਰੇਜ਼ੀ ਦੇ ਲੈਕਚਰਾਰ ਨਿਯੁੱਕਤ ਹੋਏ। ਬਾਅਦ ਵਿੱਚ ਖਾਲਸਾ ਕਾਲਜ ਗੁਜਰਾਂਵਾਲਾ ਵਿੱਚ ਵੀ ਪ੍ਰਿੰਸੀਪਲ ਰਹੇ। ਅੰਮ੍ਰਿਤਸਰ ਰਹਿਣ ਸਮੇਂ ਉਹ ਪੰਥਕ ਕੰਮਾਂ ਵਿੱਚ ਵੱਧ ਚੜ੍ਹ ਕੇ ਹਿਸਾ ਲੈਂਦੇ ਰਹੇ। 15 ਨਵੰਬਰ 1920 ਨੂੰ ਜਦੋਂ 175 ਮੈਂਬਰਾਂ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਬਣੀ ਤਾਂ ਬਾਵਾ ਹਰਕ੍ਰਿਸ਼ਨ ਸਿੰਘ ਨੂੰ ਪੰਜ ਪਿਆਰਿਆਂ ਵਿੱਚ ਸ਼ਾਮਲ ਕੀਤਾ ਗਿਆ। 1922 ਈ. ਵਿੱਚ 'ਗੁਰੂ ਕਾ ਬਾਗ' ਮੋਰਚੇ ਵਿੱਚ ਹਿੱਸਾ ਲੈਣ ਕਾਰਨ ਖਾਲਸਾ ਕਾਲਜ ਦੇ ਤਿੰਨ ਪ੍ਰੋਫੇਸਰਾਂ (ਬਾਵਾ ਹਰਕ੍ਰਿਸ਼ਨ ਸਿੰਘ, ਪ੍ਰੋ. ਤੇਜਾ ਸਿੰਘ ਅਤੇ ਪ੍ਰਿੰ. ਨਰਜਿੰਨ ਸਿੰਘ) ਨੂੰ 13 ਅਕਤੂਬਰ 1923 ਨੂੰ ਗ੍ਰਿਫ਼ਤਾਰ ਕੀਤਾ ਗਿਆ। ਬਾਵਾ ਜੀ ਨੂੰ ਕਾਫ਼ੀ ਦੇਰ ਜੇਲ੍ਹ ਵਿਚ ਰਹਿਣਾ ਪਿਆ। ਮਾਰਚ 1927 ਵਿੱਚ ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ 'ਸਿੱਖ ਰਹਿਤ ਮੱਰਯਾਦਾ' ਦਾ ਖਰੜਾ ਤਿਆਰ ਕਰਨ ਦੀ ਕਮੇਟੀ ਬਣੀ ਤਾਂ ਆਪ ਜੀ ਉਸ ਕਮੇਟੀ ਵਿੱਚ ਸ਼ਾਮਲ ਸਨ। 1933 ਈ. ਵਿੱਚ ਹੋਰ ਸਿੱਖ ਨੇਤਾਵਾਂ ਨਾਲ ਮਿਲ ਕੇ 'ਗੁਰ ਸੇਵਕ ਸੱਭਾ' ਬਣਾਈ। 1955 ਵਿੱਚ ਪੰਜਾਬੀ ਸੂਬਾ ਮੋਰਚੇ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਥਾਪੇ ਗਏ। ਜਦੋਂ ਮਾਸਟਰ ਤਾਰਾ ਸਿੰਘ ਜੀ ਨੂੰ 10 ਮਈ 1955 ਵਿੱਚ ਗ੍ਰਿਫ਼ਤਾਰ ਕੀਤਾ ਗਿਆ ਤਾਂ ਉਨ੍ਹਾਂ ਦੀ ਥਾਂ ਬਾਵਾ ਹਰਕ੍ਰਿਸ਼ਨ ਜੀ ਨੂੰ ਪ੍ਰਧਾਨ ਥਾਪਿਆ ਗਿਆ। ਕਾਫ਼ੀ ਸਮੇਂ ਪੰਥ ਦੇ ਐਡਵਾਈਜ਼ਰ ਅਤੇ ਕੌਂਸਲਰ ਰਹੇ। ਭਾਵੇਂ ਆਪ ਜੀ ਨੇ ਲਿਖਿਆ ਬਹੁਤ ਘੱਟ ਹੈ ਪਰ ਹਜ਼ਾਰਾਂ ਵਿਦਿਆਰਥੀਆਂ ਨੂੰ ਜੀਵਨ-ਇਲਮ ਨਾਲ ਸਰਸ਼ਾਰ ਕੀਤਾ। ਕੁੱਝ ਵਰ੍ਹੇ ਸਿੱਖ ਨੈਸ਼ਨਲ ਕਾਲਜ ਕਾਦੀਆਂ (ਗੁਰਦਾਸਪੁਰ) ਦੇ ਪ੍ਰਿੰਸੀਪਲ ਵੀ ਰਹੇ। 1960 ਈ. ਵਿੱਚ ਪੰਜਾਬੀ ਯੂਨੀਵਰਸਿਟੀ ਕਮਿਸ਼ਨ ਦੇ ਮੈਂਬਰ ਥਾਪੇ ਗਏ। ਉਹ ਸਿੱਖਾਂ ਵਿੱਚ ਅਨੋਖੇ ਰੁਤੱਬੇ ਦੇ ਮਾਲਕ ਸਨ। 20 ਅਗਸਤ 1978 ਨੂੰ ਆਪ ਦਾ ਦੇਹਾਂਤ ਦਿਲੀ ਦੇ ਮਿਲਟਰੀ ਹਸਪਤਾਲ ਵਿੱਚ ਹੋਇਆ।

○



## ਪ੍ਰੋਫੇਸਰ ਸ਼ੇਰ ਸਿੰਘ ਕਸ਼ਮੀਰ (1893 ਈ.)

ਪ੍ਰੋ. ਸ਼ੇਰ ਸਿੰਘ ਜੀ ਕਸ਼ਮੀਰ ਇੱਕ ਉੱਘੇ ਪੰਥਕ ਜਜ਼ਬਾ ਰੱਖਣ ਵਾਲੇ ਗੁਰਮੁੱਖ ਹੋਏ ਹਨ। ਆਪ ਜੀ ਦਾ ਅਧਿਐਨ ਬੜਾ ਵਿਸ਼ਾਲ ਸੀ। ਰਾਵਲਪਿੰਡੀ ਵਿੱਚ ਸ੍ਰ. ਰੂਪ ਸਿੰਘ ਅਤੇ ਮਾਤਾ ਸੁੰਦਰੀ ਕੌਰ ਦੇ ਘਰ 14 ਸਤੰਬਰ 1893 ਈ. ਨੂੰ ਸ੍ਰ. ਸ਼ੇਰ ਸਿੰਘ ਦਾ ਜਨਮ ਹੋਇਆ। ਆਪ ਜੀ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਐਮ.ਐਸ.ਸੀ. (ਕੈਮਿਸਟਰੀ) ਦੀ ਵਿਦਿਆ ਪ੍ਰਾਪਤ ਕਰਕੇ ਪੂਰੇ ਪੰਜਾਬ ਵਿਚੋਂ ਅਵਲ ਰਹੇ। ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਇਕ ਵਰ੍ਹੇ ਤੱਕ ਲੈਕਚਰਾਰ ਲੱਗੇ ਰਹੇ। ਫਿਰ ਕਸ਼ਮੀਰ ਆ ਕੇ ਜੰਗਲਾਤ ਵਿਭਾਗ ਵਿੱਚ ਅਫ਼ਸਰ, ਡੀ. ਐਫ. ਓ. ਅਤੇ ਚੀਫ਼ ਕੰਜ਼ਰੇਵੇਟਰ ਦੇ ਅਹੁਦੇ ਤੇ 1948 ਤਕ ਰਹੇ। ਬਾਅਦ ਵਿੱਚ ਸ਼੍ਰੀਲੰਕਾ ਸਰਕਾਰ ਦੇ ਐਡਵਾਈਜ਼ਰ ਲੱਗੇ ਰਹੇ।

ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਅਨੇਕਾਂ ਪੁਸਤਕਾਂ ਅਤੇ ਟ੍ਰੈਕਟ ਛਾਪੇ, ਜਿਨ੍ਹਾਂ ਦੀ ਵੱਡੀ ਗਿਣਤੀ ਹੈ। ਬ੍ਰਹਮ ਗਿਆਨ ਦੀ ਕੁੰਜੀ ਨੂੰ (1934), ਆਤਮ ਦਰਸ਼ਨ ਭਾਗ 1 (1935), ਆਤਮ ਦਰਸ਼ਨ ਭਾਗ ਦੂਜਾ, ਦਸ਼ਮੇਸ਼ ਦਰਪਨ ਤੇ ਸ੍ਰੀ ਦਸਮ ਗ੍ਰੰਥ ਦੀ ਕੁੰਜੀ (1937), ਸ੍ਰੀ ਗੁਰੂ ਬਾਬਾ ਜੀ ਦੀ ਚਹੁ-ਜੁਗੀ ਜਨਮ ਸਾਖੀ (1941), ਵਾਹਿਗੁਰੂ ਦਰਸ਼ਨ ਭਾਗ 1,2 (1949), ਪਰਮ-ਅਖਰੀ ਕਿ ਪੈਂਤੀ ਅਖਰੀ (1942), ਸ੍ਰੀ ਸੁਹਾਗ-ਭਾਗ ਯਾ ਅਨੰਦ ਫੁਲਵਾੜੀ (1944), ਸਿੱਖਾਂ ਵਿਚ ਕਾਰੀਗਰੀ ਦੀ ਵਿਦਿਆ ਦੀ ਦੇਣ (1917-18), ਗੁਰਪੂਰਬ ਪੁਨੰਮ, ਵਿਸਮਾਦ ਪੰਜ (1932) ਅਧਿਆਤਮਕ ਲੀਲਾ (1941), ਗਿਆਨ ਗੁਣਤੀ, ਬੁੱਲਹਾਰੀ ਕੁਦਰਤ ਵਸਿਆ (1944), ਅੰਮ੍ਰਿਤ, ਆਤਮਿਕ ਕਿਰਨਾਂ, ਅਰਸ਼ੀ ਉਡਾਰੀਆਂ, ਕੀ ਦਸਮ ਪਿਤਾ ਨੇ ਦੇਵੀ ਪੂਜੀ ਸੀ? ਪੰਜ ਪਰਸ਼ਨ, ਸਚਿਖੰਡ ਯਾਤਰਾ, ਜੀਵਨ ਜੁਗਤੀ ਵਿਸਮਾਦ ਉਡਾਰੀਆਂ, ਨਾਮ ਸ੍ਰੀ ਨਾਮਦੇਵ ਜੀ (1939), ਸ੍ਰੀ ਗੁਰੂ ਗੋਬਿੰਦ ਸਿੰਘ (1942), ਨਾਮ ਮਹਾਂ ਰਸ (1942), ਨਿੱਕੀ ਉਮਰ ਤੇ ਵਡੀਆਂ ਗਲਾਂ (1942), ਨਾਮ ਮਹਾਂ ਰਸ (1942), ਨਿੱਕੀ ਉਮਰ ਤੇ ਵਡੀਆਂ ਗਲਾਂ (1942), ਧਰਮਾਂ ਦੀ ਸਾਗਰ (1944), ਜੀਵਨ ਗੁੜਤੀ (1944), ਹੀਰ ਤੇ ਰਾਂਝਾ, ਸਾਇੰਸ ਅਤੇ ਧਰਮ, Sri Guru Gobind Singh Ji (1933), Guru Gobind Singh. His Life Sketch, Guru Nanak The Saviour of the World (1935), Sri Guru Arjan Dev Ji (1933), The Japji (1950), If Guru Nanak came to America, what would he do, say and Advocate (Paper presented World Fqith Conference at Chicago, America on June 1933), The

Holy Song of Bliss Eternal (1942), The Khalsa or the Elect (1933), The Dakhni Onkar, The Perfect Man and Peace Eternal (1942), The Modern Scientific Short Hand (1928), Shri Guru Amar Dass Ji (1942), Shri Guru Angand Dev Sahib, Life : Love and Immortality, Retold Tales Sublime.

ਉੱਪਰ ਵਰਨਣ ਪੁਸਤਕਾਂ ਅਤੇ ਟ੍ਰੈਕਟਾਂ ਤੋਂ ਇਲਾਵਾ ਦਰਜਨ ਤੋਂ ਵੱਧੀਕ ਪੁਸਤਕਾਂ ਅਣਛਪੀਆਂ ਹੀ ਰਹਿ ਗਈਆਂ ਹਨ। ਕਾਫ਼ੀ ਸਮਾਂ ਕੋਟਲੀ ਮੀਰਪੁਰ ਅਤੇ ਬਾਰਾਮੂਲਾ ਕਸ਼ਮੀਰ ਵੀ ਨਿਵਾਸ ਰੱਖਦੇ ਸਨ। ਆਪ ਜੀ ਦਾ ਦੇਹਾਂਤ 21 ਜੂਨ 1951 ਨੂੰ ਸ੍ਰੀ ਲੰਕਾ ਵਿੱਚ ਹੋਇਆ।





# ਭਾਈ ਸੰਤੋਖ ਸਿੰਘ (1893 ਈ.)

ਭਾਈ ਸੰਤੋਖ ਸਿੰਘ ਇੱਕ ਨਾਮਵਰ ਸੁਤੰਤਰਤਾ ਸੰਗਰਾਮੀਏ ਅਤੇ ਪੱਤਰਕਾਰ ਸਨ। ਭਾਈ ਸਾਹਿਬ ਦਾ ਜਨਮ 1893 ਈ. ਨੂੰ ਪਿਤਾ ਸ੍ਰ. ਜਵਾਲਾ ਸਿੰਘ ਦੇ ਘਰ ਪਿੰਡ ਦਦਹੜੇ (ਅੰਮ੍ਰਿਤਸਰ) ਵਿਚ ਹੋਈਆ। ਖਾਲਸਾ ਕਾਲਜ ਅੰਮ੍ਰਿਤਸਰ ਵਿੱਚ 1910 ਈ. ਤੱਕ ਵਿਦਿਆ ਪ੍ਰਾਪਤ ਕਰਦੇ ਰਹੇ। 1912 ਈ. ਵਿੱਚ ਅਮਰੀਕਾ ਚਲੇ ਗਏ ਜਿੱਥੇ ਇਸ ਦਾ ਮੇਲ ਬਾਬਾ ਜਵਾਲਾ ਸਿੰਘ ਅਤੇ ਵਿਸਾਖਾ ਸਿੰਘ ਨਾਲ ਹੋ ਗਿਆ। ਉੱਥੇ ਹੀ ਇਸ ਦਾ ਮੇਲ ਬਾਬਾ ਕੇਸਰ ਸਿੰਘ, ਬਾਬਾ ਸੋਹਣ ਸਿੰਘ, ਕਰਤਾਰ ਸਿੰਘ ਸਰਾਭਾ ਆਦਿ ਗਦਰੀ ਨੇਤਾਵਾਂ ਨਾਲ ਹੋਇਆ। ਗਦਰ ਪਾਰਟੀ ਦਾ ਜਨਰਲ ਸੱਕਤਰ ਬਣਿਆ ਅਤੇ ਪਾਰਟੀ ਲਈ ਬੜੇ ਗੁਪਤ ਕੰਮ ਕਰਦਾ ਰਿਹਾ। ਇਹ ਪਾਰਟੀ ਮੈਂਬਰਾਂ ਨੂੰ ਪਾਰਟੀ ਦਾ ਸਾਹਿਤ, ਹਥਿਆਰ ਅਤੇ ਗੋਲਾ-ਬਾਰੂਦ ਸਪਲਾਈ ਕਰਦਾ ਰਿਹਾ। ਇਹ ਬਹੁਤ ਸਾਰੇ ਦੇਸ਼ਾਂ ਵਿਚੋਂ ਵਿਚਰਦਾ ਰਿਹਾ। ਇਹ ਤੀਜੀ ਕਮਿਊਨਿਸਟ ਇੰਟਰਨੈਸ਼ਨਲ ਦੇ ਚੌਥੇ ਇਜਲਾਸ ਵਿੱਚ ਸ਼ਾਮਲ ਹੋਣ ਲਈ ਰੂਸ ਵੀ ਗਿਆ।

1924 ਵਿੱਚ ਪੰਜਾਬ ਆ ਕੇ ਅੰਮ੍ਰਿਤਸਰ ਤੋਂ 'ਕਿਰਤੀ' ਮਾਸਿਕ ਦਾ ਐਡੀਟਰ ਬਣਿਆ। ਇਸ ਦਾ ਦੇਹਾਂਤ 1927 ਈ. ਨੂੰ ਅੰਮ੍ਰਿਤਸਰ ਵਿੱਚ ਹੋਇਆ।





# ਪ੍ਰਿੰ. ਤੇਜਾ ਸਿੰਘ (1894 ਈ.)

ਪ੍ਰਿੰ. ਤੇਜਾ ਸਿੰਘ ਜੀ ਪੰਜਾਬੀ ਸਾਹਿਤ ਅਤੇ ਸਿੱਖ ਧਰਮ ਦੇ ਪ੍ਰਸਿੱਧ ਵਿਦਵਾਨਾਂ ਵਿੱਚ ਸ਼ੁਮਾਰ ਕੀਤੇ ਜਾਂਦੇ ਹਨ। ਆਪ ਜੀ ਦਾ ਜਨਮ 2 ਜੂਨ 1894 ਈ. ਨੂੰ ਪਿਤਾ ਭਲਾਕਰ ਸਿੰਘ ਅਤੇ ਮਾਤਾ ਸੁਰਸੱਤੀ ਦੇ ਘਰ ਪਿੰਡ ਅਡਿਆਲ (ਰਾਵਲਪਿੰਡੀ) ਵਿੱਚ ਹੋਇਆ। ਪੰਜ ਸਾਲ ਦੀ ਉਮਰ ਵਿੱਚ ਸਿੱਖ ਧਰਮ ਵਿਚ ਪ੍ਰਵੇਸ਼ ਕੀਤਾ ਅਤੇ 1898 ਈ. ਵਿੱਚ ਬਾਬਾ ਖੇਮ ਸਿੰਘ ਪਾਸੋਂ 'ਖੰਡੇ ਬਾਟੇ ਦੀ ਪਾਹੁਲ' ਲਈ। ਪਹਿਲਾ ਨਾਮ ਤੇਜ ਰਾਮ ਸੀ। ਨੌਂਵੀਂ ਤੋਂ ਐਫ.ਏ. ਤੱਕ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਪੜ੍ਹਾਈ ਕੀਤੀ। ਭਾਈ ਸੰਤ ਸਿੰਘ ਸੁਖਾ ਸਿੰਘ ਹਾਈ ਸਕੂਲ, ਅੰਮ੍ਰਿਤਸਰ ਵਿੱਚ ਹੈੱਡਮਾਸਟਰ ਦੀ ਸੇਵਾ 1912 ਈ. ਤੱਕ ਨਿਭਾਈ। 1914-19 ਤੱਕ ਅੰਗ੍ਰੇਜ਼ੀ ਤੇ ਇਤਿਹਾਸ ਵਿਭਾਗ, ਮਾਰਡਨ ਕਾਲਜ, ਰਾਵਲਪਿੰਡੀ ਵਿਚ ਲੈਕਚਰਾਰ ਰਹੇ। ਉਸ ਤੋਂ ਬਾਅਦ 1919-45 ਤੱਕ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਪ੍ਰੋ. ਤੇ ਮੁੱਖੀ ਅੰਗ੍ਰੇਜ਼ੀ, ਇਤਿਹਾਸ ਤੇ ਧਰਮ-ਵਿਦਿਆ ਵਿਭਾਗ ਵਿੱਚ ਤਨ-ਦਹੀ ਨਾਲ ਸੇਵਾ ਨਿਭਾਈ। 1923 ਵਿੱਚ ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਅਕਾਲੀ ਦੱਲ ਤੇ ਸਰਕਾਰ ਵਲੋਂ ਪਾਬੰਦੀ ਲਗਾਈ ਗਈ ਤਾਂ ਇਨ੍ਹਾਂ ਨੂੰ ਵੀ ਗ੍ਰਿਫਤਾਰ ਕੀਤਾ ਗਿਆ। 13 ਅਕਤੂਬਰ 1923 ਤੋਂ 23 ਦਸੰਬਰ 1924 ਤੱਕ ਜੇਲ੍ਹ ਰਹੇ। 1945-48 ਤੱਕ ਪ੍ਰਿੰਸੀਪਲ ਖਾਲਸਾ ਕਾਲਜ ਬੰਬਈ ਰਹੇ। 1925 ਵਿੱਚ ਮੁੜ ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰੋਫੈਸਰ ਨਿਯੁੱਕਤ ਹੋਏ। 1948-49 ਤੱਕ ਪੰਜਾਬ ਯੂਨੀਵਰਸਿਟੀ ਪਬਲੀਕੇਸ਼ਨ ਬਿਊਰੋ ਸ਼ਿਮਲੇ ਦੇ ਸਕੱਤਰ ਰਹੇ। 1949-51 ਤੱਕ ਮਹਿੰਦਰਾ ਕਾਲਜ ਪਟਿਆਲਾ ਦੇ ਪ੍ਰਿੰਸੀਪਲ ਦੀ ਪਦਵੀ ਤੇ ਰਹੇ। ਡਾਇਰੈਕਟਰ ਮਹਿਕਮਾ ਪੰਜਾਬ ਪਟਿਆਲਾ 1949-51 ਤੱਕ ਫ਼ਰਵਰੀ 1953 ਵਿੱਚ ਆਲ ਪਾਰਟੀ ਸਿੱਖ ਕੰਨਵੈਨਸ਼ਨ ਦੀ ਪ੍ਰਧਾਨਗੀ ਕੀਤੀ।

ਪੰਜਾਬੀ ਅਤੇ ਅੰਗ੍ਰੇਜ਼ੀ ਸਾਹਿਤ ਵਿੱਚ ਆਪ ਜੀ ਨੇ ਢੇਰ ਵਾਧਾ ਕੀਤਾ। ਆਪ ਜੀ ਦੀਆਂ ਛੱਪੀਆਂ ਪੁਸਤਕਾਂ ਇਹ ਹਨ : ਗੁਰੂ ਨਾਨਕ ਸਾਹਿਬ ਦਾ ਮਿਸ਼ਨ (1914), ਨਵੀਆਂ ਸੋਚਾਂ (1941), ਸਹਿਜ ਸੁਭਾ (1942), ਸਾਹਿਤ ਦਰਸ਼ਨ (1942), ਆਰਸੀ (1952), ਘਰ ਦਾ ਪਿਆਰ (1957), ਸਿੱਖ ਧਰਮ (1952), ਪ੍ਰਿ. ਤੇਜਾ ਸਿੰਘ ਦੇ ਚੋਣਵੇਂ ਲੇਖ (1957), ਸਿਮਤਰੀਆਂ (1958) ਗੁਸਲਖਾਨਾ ਤੇ ਹੋਰ ਲੇਖ (1961), ਪੰਜਾਬੀ ਭੌਰੇ (1932, ਸ.ਸ.ਅਮੋਲ), ਸਿਲਵਰ ਜੁਬਲੀ ਬੁੱਕ, ਸਿੱਖ ਐਜੂਕੇਸ਼ਨ ਕਾਨਫਰੰਸ (1935), ਸ੍ਰੀ ਗ੍ਰੰਥ ਵਿਚ ਸ਼ਬਦਾਂਤਰ ਲਗਾਂ ਮਾਤਰਾਂ ਦੇ ਗੁੱਝੇ ਭੇਦ (1925), ਪੰਜਾਬੀ

ਸ਼ਬਦ ਜੋੜ (1929), ਪੰਜਾਬੀ ਕਿਵੇਂ ਲਿਖੀਏ? (1957), ਜਪੁਜੀ ਸਟੀਕ (1925), ਆਸਾ ਦੀ ਵਾਰ ਸਟੀਕ (1938), ਸ਼ਬਦਾਰਥ ਸ੍ਰੀ ਗੁਰੂ ਗ੍ਰੰਥ (ਚਾਰ ਭਾਗ 1941, ਨਰਾਇਣ ਸਿੰਘ), ਮਹਿਕਮਾ ਪੰਜਾਬ ਵਲੋਂ. ਪ੍ਰਿ. ਤੇਜਾ ਸਿੰਘ ਅਭਿਨੰਦਨ ਗ੍ਰੰਥ (1956), ਸਾਹਿਤ ਸਮਾਚਾਰ ਵਲੋਂ -'ਤੇਜਾ ਸਿੰਘ' ਵਿਸ਼ੇਸ਼ ਅੰਕ।

ਅੰਗ੍ਰੇਜ਼ੀ ਵਿਚ ਜੋ ਪ੍ਰਸਿੱਧ ਪੁਸਤਕਾਂ ਛਾਪੀਆਂ, ਉਨ੍ਹਾਂ ਵਿੱਚ ਵਿਸ਼ੇਸ਼ ਇਹ ਹਨ - Growth of Responsibility in Sikhism (1919), Gurdwara Reform Movement and the Sikh Awakening (1922). The Sikh Prayer (1923), The Religion of the True Name (1923), High Roads of Sikh History (3 vols 1934) , Sikh Religion: An outline of its Doctorines (1934), Sikhism : Its Ideals and Institutions (1937) Essays in Sikhism (1941), The Sikh Gurus as Liberators (1949) Punjabi Literature (1950), Religion of the Sikh Gurus (1957), Guru Nanak and His Mission (1959), The Standard English-Punjabi Dictionary (1953 H.S. Shan) ; Anglo Punjabi Dictionary (1955) A Short History of the Sikhs : 1469-1765 (1950, Ganda Singh), Maharaja Ranjit Singh Centenary Memorial (1939), Japji or Guru Nanaks' Meditations (1920), Asa Di Var (1926), The Psalm of Peace (1938), Unity Through Culture (1953).

1956 ਵਿੱਚ ਪੰਜਾਬੀ ਸਾਹਿਤ ਲਈ ਪੈਪਸੂ ਸਰਕਾਰ ਨੇ ਸਨਮਾਨਿਤ ਕੀਤਾ। ਪੰਜਾਬ ਸਰਕਾਰ ਵਲੋਂ ਸ਼੍ਰੋਮਣੀ ਪੰਜਾਬੀ ਸਾਹਿਤਕਾਰ 1952 ਵਿੱਚ ਪੁਸਕਾਰ ਪ੍ਰਧਾਨ ਕੀਤਾ ਗਿਆ। ਗੁਰਦੁਆਰਾ ਸੁਧਾਰ ਲਹਿਰ ਅਤੇ ਪੰਜਾਬੀ ਸੂਬਾ ਲਹਿਰ ਲਈ ਉਨ੍ਹਾਂ ਦੀਆਂ ਸੇਵਾਂਵਾ, ਗੌਰਵਮਈ-ਮੁਕਾਮ ਰੱਖਦੀਆਂ ਹਨ। ਆਖ਼ਰੀ ਸਮੇਂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਅੰਗ੍ਰੇਜ਼ੀ ਅਨੁਵਾਦ ਕਰ ਰਹੇ ਸਨ ਪਰ ਕੇਵਲ ਮਾਝ ਰਾਗ ਤੱਕ ਹੀ ਮੁਕੰਮਲ ਕਰ ਸਕੇ। ਆਪ ਜੀ ਦਾ ਦੇਹਾਂਤ 10 ਜਨਵਰੀ 1958 ਨੂੰ ਹੋਇਆ।





# ਸ੍ਰ. ਹੁਕਮ ਸਿੰਘ (1895 ਈ.)

ਸ੍ਰ. ਹੁਕਮ ਸਿੰਘ ਸੁਲਝੇ ਹੋਏ ਬੁਲਾਰੇ, ਲਿਖਾਰੀ ਅਤੇ ਸਾਂਸਕ੍ਰਿਤ ਦੇ ਸਕਾਲਰ ਸਨ। ਉਨ੍ਹਾਂ ਦਾ ਜਨਮ ਮਾਤਾ ਲਖਸ਼ਮੀ ਬਾਈ ਅਤੇ ਪਿਤਾ ਸ੍ਰ. ਸ਼ਾਮ ਸਿੰਘ ਦੇ ਘਰ ਮਿੰਟਗੁਮਰੀ (ਪੱਛਮੀ ਪੰਜਾਬ) ਵਿੱਚ 30 ਅਗਸਤ 1895 ਨੂੰ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਤੋਂ 1917 ਈ. ਵਿੱਚ ਗ੍ਰੈਜੂਏਸ਼ਨ ਕਰ ਕੇ ਕਾਪਰੇਟੀਊ ਸੁਸਾਇਟੀ ਵਿੱਚ ਇੰਨਸਪੈਕਟਰ ਲੱਗ ਗਏ। ਫਿਰ ਨੌਕਰੀ ਛੱਡ ਕੇ ਉਨ੍ਹਾਂ ਐਲ.ਐਲ.ਬੀ. ਕਰ ਕੇ ਮਿੰਟਗੁਮਰੀ ਵਿੱਚ ਪ੍ਰੈਕਟਸ ਸ਼ੁਰੂ ਕਰ ਦਿੱਤੀ। ਉੱਥੇ ਹੀ ਬਾਰ ਐਸੋਸੇਸ਼ਨ ਦੇ ਪ੍ਰਧਾਨ ਬਣ ਗਏ। ਉਨ੍ਹਾਂ ਆਪਣੀ ਜ਼ਿੰਦਗੀ ਵਿੱਚ ਅਨੇਕਾਂ ਹੀ ਉੱਤਾਰ-ਚੜ੍ਹਾਉ ਦੇਖੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਵੀ ਰਹੇ। 1951 ਵਿੱਚ ਆਲ ਇੰਡੀਆ ਅਕਾਲੀ ਦੱਲ ਦੇ ਪ੍ਰਧਾਨ ਥਾਪੇ ਗਏ। ਨਵੀਂ ਦਿਲੀ ਤੋਂ ਅੰਗ੍ਰੇਜ਼ੀ ਹਫ਼ਤਾਵਰੀ 'ਦੀ ਸਪੋਕਸਮੈਨ' ਸ਼ੁਰੂ ਕੀਤਾ। ਉਹ ਭਾਰਤ ਦੇ ਹਫ਼ਤਾਵਰੀ ਪ੍ਰਚਿਆਂ ਵਿੱਚ ਬੜਾ ਮਕਬੂਲ ਹੋਇਆ। 1952 ਵਿੱਚ ਚੇਅਰਮੈਨ, ਪੰਥਕ ਇਲੈਕਸ਼ਨ ਬੋਰਡ ਵੀ ਰਹੇ। ਲੋਕ ਸਭਾ ਵਿੱਚ ਉਹ ਅਕਾਲੀ ਦਲ ਦੇ ਬੁਲਾਰੇ ਸਨ। 1956 ਮਾਰਚ ਵਿੱਚ ਉਨ੍ਹਾਂ ਨੂੰ ਲੋਕ ਸਭਾ ਦਾ ਡਿਪਟੀ ਸਪੀਕਰ ਬਣਾਇਆ ਗਿਆ। ਫਿਰ ਸਪੀਕਰ ਲੋਕ ਸਭਾ ਬਣੇ। 1962 ਵਿੱਚ ਪਟਿਆਲਾ ਤੋਂ ਲੋਕ ਸਭਾ ਮੈਂਬਰ ਬਣੇ। 1967 ਵਿੱਚ ਸਰਦਾਰ ਜੀ ਨੂੰ ਰਾਜਿਸਥਾਨ ਦਾ ਗਵਰਨਰ ਬਣਾਇਆ ਗਿਆ।

'ਸਪੋਕਸਮੈਨ' ਰਾਹੀਂ ਉਨ੍ਹਾਂ ਨੇ ਸਿੱਖਾਂ ਦੀ ਬੜੀ ਸੇਵਾ ਕੀਤੀ, ਉੱਥੇ ਇੱਕ ਚੰਗੇ ਪੱਤਰਕਾਰ ਵਜੋਂ ਪ੍ਰਸਿੱਧ ਹੋਏ। ਉਨ੍ਹਾਂ ਨੇ ਤਕਰੀਬਨ 20 ਦੇਸ਼ਾਂ ਦਾ ਭ੍ਰਮਣ ਕੀਤਾ। ਉਨ੍ਹਾਂ ਨੇ ਕੇਂਦਰੀ ਸਿੰਘ ਸਭਾ ਸ਼ੁਰੂ ਕੀਤੀ, ਜਿਸ ਦੇ ਉਹ ਕਈ ਵਰ੍ਹੇ ਪ੍ਰਧਾਨ ਵੀ ਰਹੇ। ਆਪ ਜੀ ਦਾ ਦੇਹਾਂਤ... ਨੂੰ ਹੋਇਆ।





# ਡਾ. ਬਲਬੀਰ ਸਿੰਘ (1896 ਈ.)

ਡਾ. ਬਲਬੀਰ ਸਿੰਘ ਸਿੱਖ ਪੰਥ ਦੇ ਮਹਾਨ ਖੋਜੀ ਅਤੇ ਲੇਖਕ ਸਨ। ਆਪ ਜੀ ਦਾ ਜਨਮ ਅੰਮ੍ਰਿਤਸਰ ਦੀ ਪਵਿੱਤਰ ਧਰਤੀ ਤੇ 10 ਦਸੰਬਰ 1896 ਈ. ਨੂੰ ਮਾਤਾ ਉੱਤਮ ਕੌਰ ਅਤੇ ਪਿਤਾ ਡਾ. ਚਰਨ ਸਿੰਘ ਦੇ ਘਰ ਹੋਇਆ। ਆਪ ਜੀ ਨੇ ਉੱਚ ਵਿਦਿਆ ਪ੍ਰਾਪਤ ਕੀਤੀ। ਇਹ ਭਾਈ ਵੀਰ ਸਿੰਘ ਜੀ ਦੇ ਛੋਟੇ ਭਰਾਤਾ ਸਨ।

ਖਾਲਸਾ ਕਾਲਜ ਅੰਮ੍ਰਿਤਸਰ ਵਿੱਚ 1923-24 ਤੱਕ ਪ੍ਰੋਫੈਸਰੀ ਕੀਤੀ। 1924-36 ਤੱਕ ਕੈਂਬਰਿਜ ਪ੍ਰੇਪੇਰੇਟਰੀ ਸਕੂਲ ਦੇਹਰਾਦੂਨ ਦੇ ਪ੍ਰਿੰਸੀਪਲ ਵਜੋਂ ਸੇਵਾ ਨਿਭਾਈ। 1936-47 ਤੱਕ ਪੰਜਾਬ ਐਂਡ ਸਿੰਧ ਬੈਂਕ ਦੇ ਡਾਇਰੈਕਟਰ ਰਹੇ ਅਤੇ ਬਾਅਦ ਵਿੱਚ ਮੈਨੇਜਿੰਗ ਡਾਇਰੈਕਟਰ ਵਲੋਂ ਸੇਵਾ ਕੀਤੀ। ਆਪ ਜੀ ਨੇ ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਕਈ ਪੁਸਤਕਾਂ ਛਾਪੀਆਂ ਜਿਵੇਂ ਮਿਸ੍ਤਵਾਦ (1938), ਸ੍ਰੀ ਚਰਣ ਹਰਿ ਵਿਸਥਾਰ (ਦੋ ਭਾਗ, 1945, 1957), ਲੰਮੀ- ਨਦਰ (1959), ਕਲਮ ਦੀ ਕਰਾਮਾਤ (1964), ਸ਼ੁਧ ਸਰੂਪ (1966), ਰਾਗਮਾਲਾ ਦਾ ਸਵਾਲ ਤੇ ਜੋਧ ਕਵੀ ਅਤੇ ਆਲਮ (1969), ਕਵੀ ਗੁਰੂ ਅਮਰ ਦਾਸ (1975), ਸੁਰਤਿ ਸ਼ਬਦ ਵੀਚਾਰ (1972), ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ (ਦੋ ਭਾਗ, 1972, 1975), Message of Guru Gobind Singh (1974); Madhavanala-Kama Kandala-Carita (Translation 1946)। ਆਪ ਜੀ ਬਾਰੇ ਤੇਜ ਪ੍ਰਕਾਸ਼ ਨੇ 'ਗੁਦਕਾਰ ਡਾ. ਬਲਬੀਰ ਸਿੰਘ : ਇਕ ਅਧਿਐਨ' 1981 ਵਿੱਚ ਛਾਪੀ।

1967 ਵਿੱਚ ਭਾਸ਼ਾ ਵਿਭਾਗ ਪੰਜਾਬ ਨੇ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਦਾ ਪੁਰਸਕਾਰ ਦਿਤਾ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ('ਡੀ. ਲਿਟ') ਦੀ ਮਾਨ-ਅਰਥ ਡਿੱਗਰੀ 1971 ਵਿੱਚ ਦਿੱਤੀ। 1 ਫਰਵਰੀ 1974 ਵਿੱਚ ਆਪ ਇਸ ਸੰਸਾਰ ਨੂੰ ਅਲਵ੍ਹਿਦਾ ਆਖ ਗਏ।





# ਭਾਈ ਰਘਬੀਰ ਸਿੰਘ ਬੀਰ (1897 ਈ.)

ਭਾਈ ਰਘਬੀਰ ਸਿੰਘ ਬੀਰ ਇੱਕ ਚੰਗੇ ਕਵੀ, ਸਕਾਲਰ ਅਤੇ ਰੂਹਾਨੀਅਤ ਨਾਲ ਲਬਰੇਜ਼ ਸਿੱਖ ਲਿਖਾਰੀ ਸਨ। ਆਪ ਜੀ ਦਾ ਜਨਮ 1897 ਈ. ਸ੍. ਲਹਿਣਾ ਸਿੰਘ ਦੇ ਘਰ ਲਾਹੌਰ ਵਿੱਚ ਹੋਇਆ ਅਤੇ ਫਿਰ ਕਾਰੋਬਾਰੀ ਦੇ ਸੰਬੰਧ ਵਿੱਚ ਕਲਕੱਤੇ (ਬੰਗਾਲ) ਵਿੱਚ ਆ ਗਏ। ਮੁੱਢਲੀ ਵਿਦਿਆ ਪ੍ਰਾਪਤ ਕਰਕੇ ਆਪ ਜੀ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ.ਏ. ਪਾਸ ਕੀਤੀ।

ਕਲਕੱਤੇ ਤੋਂ ਹੀ 'ਆਤਮ ਸਾਇੰਸ' ਅਤੇ 'ਖਾਲਸਾ ਗਜ਼ਟ' ਨਾਂ ਦੇ ਪੱਤਰ ਕੱਢਦੇ ਰਹੇ। ਪੰਜਾਬੀ ਵਿੱਚ ਆਪ ਜੀ ਨੇ ਜੋ ਪੁਸਤਕਾਂ ਲਿੱਖੀਆਂ ਉਹ ਹਨ, ਬੀਰ ਦੇ ਤੀਰ (ਦੋ ਭਾਗ, 1923), ਯਾਦਾਂ (1945), ਹੁਲਾਰੇ (1945), ਰਮਜ਼ਾਂ (1949), ਬੰਦਗੀਨਾਮਾ, ਗੁਰਮਤ ਚਾਨਣ, ਸਿਮਰਨ ਮਹਿਮਾਂ, ਚੜ੍ਹਦੀ ਕਲਾ, ਅਰਦਾਸ ਸ਼ਕਤੀ, ਰਮਜ਼ੀ ਕਹਾਣੀਆਂ, ਖਾਲਸਈ ਸ਼ਾਨ, ਅਰਸ਼ੀ ਕਹਾਣੀਆਂ, ਸਰਬ ਰੋਗ ਕਾ ਅਉਖਦ ਨਾਮ, ਸਫਲ ਜੀਵਨ, ਸਾਡੀ ਵਰਤਮਾਨ ਦਸ਼ਾ, ਸਾਡੇ ਵਿਚਾਰ, ਅਨੁਭਵ ਪ੍ਰਕਾਸ਼ ਆਦਿ। ਬਹੁਤੀਆਂ ਪੁਸਤਕਾਂ ਦੇ ਬਾਅਦ ਵਿੱਚ ਅੰਗ੍ਰੇਜ਼ੀ ਅਨੁਵਾਦ ਵੀ ਕੀਤੇ ਗਏ ਹਨ।

ਸਿੱਖ ਬੱਚਿਆਂ ਲਈ ਡਗਸ਼ਈ (ਸ਼ਿਮਲਾ ਹਿਲਜ਼) ਵਿੱਚ ਪਬਲਿਕ ਸਕੂਲ ਖੋਲਿਆ ਸੀ, ਜੋ ਅਜ ਸਫ਼ਲਤਾ ਨਾਲ ਚਲ ਰਿਹਾ ਹੈ। ਆਪ ਜੀ ਦਾ ਦੇਹਾਂਤ 14 ਅਪ੍ਰੈਲ 1974 ਈ. ਨੂੰ ਡਗਸ਼ਈ ਵਿੱਚ ਹੋਇਆ। ਪਿੱਛੇ ਜਿਹੇ ਹੀ ਆਪ ਜੀ ਬਾਰੇ ਇੱਕ ਪੁਸਤਕ 'ਸਫ਼ਲ ਭਈ ਯਾਤ੍ਰਾ' ਛੱਪੀ ਹੈ।





# ਸੋਹਣ ਸਿੰਘ ਜੋਸ਼ (1898 ਈ.)

ਸ੍ਰ. ਸੋਹਣ ਸਿੰਘ ਜੋਸ਼ ਪ੍ਰਸਿੱਧ ਪੱਤਰਕਾਰ, ਲੇਖਕ ਅਤੇ ਆਜ਼ਾਦੀ ਦੇ ਪ੍ਰਸਿੱਧ ਘੁਲਾਈਟੇ ਸਨ। ਭਾਈ ਲਾਲ ਸਿੰਘ ਦੇ ਘਰ ਪਿੰਡ ਚੇਤਨਪੁਰਾ (ਅੰਮ੍ਰਿਤਸਰ) ਵਿੱਚ 12 ਨਵੰਬਰ 1898 ਵਿੱਚ ਸੋਹਣ ਸਿੰਘ ਦਾ ਜਨਮ ਹੋਇਆ। ਡੀ.ਏ.ਵੀ. ਸਕੂਲ ਅੰਮ੍ਰਿਤਸਰ ਤੋਂ ਦਸਵੀਂ ਪਾਸ ਕਰਕੇ ਖ਼ਾਲਸਾ ਕਾਲਜ ਅੰਮ੍ਰਿਤਸਰ ਦਾਖਲ ਹੋਏ। ਐਫ.ਏ. ਅਤੇ ਗਿਆਨੀ ਪਾਸ ਕਰਕੇ ਮਾਇਕ ਔਕੜਾਂ ਕਾਰਨ ਪੜ੍ਹਾਈ ਛੱਡ ਦਿੱਤੀ। 1920 ਈ. ਵਿੱਚ ਗੁਰਦੁਆਰਾ ਸੁਧਾਰ ਲਹਿਰ ਵਿੱਚ ਸਰਗਰਮ ਹੋਏ ਅਤੇ 1922 ਈ. ਵਿੱਚ ਅਕਾਲੀ ਦਲ ਦੇ ਸਕੱਤਰ ਬਣੇ। ਉਹ ਕਈ ਵੇਰਾਂ ਜੇਲ੍ਹਾਂ ਵਿੱਚ ਗਏ। 1926 ਈ. ਵਿੱਚ ਅਕਾਲੀ ਛੱਡ ਕੇ ਕੋਮੈਨਿਸਟ ਪਾਰਟੀ ਵਿੱਚ ਸ਼ਾਮਲ ਹੋ ਗਏ। ਕਾਫ਼ੀ ਸਮਾਂ ਜੇਲ੍ਹਾਂ ਵਿੱਚ ਰਹੇ ਜਿਵੇਂ ਤਿੰਨ ਸਾਲ ਲਾਹੌਰ ਜੇਲ੍ਹ, ਮੇਰਠ, ਰਾਜਪੂਤਾਨਾਂ, ਕਾਂਗੜਾਂ, ਗੁੜਗਾਵਾਂ ਜੇਲ੍ਹਾਂ ਵਿੱਚ ਰਹੇ। 1937 ਵਿਚ ਪੰਜਾਬ ਲਜਸਲੇਟੀਉ ਕੌਂਸਿਲ ਦੇ ਮੈਂਬਰ ਵੀ ਰਹੇ। ਨੌਕਰੀ ਦੀ ਭਾਲ ਵਿੱਚ ਸੋਹਣ ਸਿੰਘ ਪਹਿਲਾਂ ਹੁੱਬਲੀ, ਫ਼ਿਰ ਬੰਬਈ ਅਤੇ ਫਿਰ 1918 ਈ. ਵਿੱਚ ਸੈਂਸਰ ਦੇ ਦਫ਼ਤਰ ਕੰਮ ਕਰਦੇ ਰਹੇ। 1928 ਵਿੱਚ ਕਲਕੱਤੇ ਹੋਈ ਮਜ਼ਦੂਰਾਂ/ਕਿਸਾਨਾਂ ਦੀ ਸਰਬ ਭਾਰਤੀ ਕਾਨਫਰੰਸ ਦੀ ਪ੍ਰਧਾਨਗੀ ਕੀਤੀ। 1937-39 ਈ. ਵਿੱਚ ਪੰਜਾਬ ਕਾਂਗਰਸ ਕਮੇਟੀ ਦੇ ਜਨਰਲ-ਸਕੱਤਰ, ਕੋਮੈਨਿਸਟ ਪਰਟੀ ਦੇ ਪੰਜਾਬ ਯੂਨਿਟ ਦੇ ਸਕੱਤਰ ਰਹੇ।

ਲਿਖਣ ਪੜ੍ਹਨ ਦਾ ਸ਼ੌਕ ਮੁੱਢ ਤੋਂ ਸੀ ਜਿਸ ਕਾਰਨ ਆਪ ਜੀ ਕਈ ਅਖਬਾਰਾਂ ਦੇ ਸੰਪਾਦਕ ਰਹੇ ਜਿਵੇਂ ਅਕਾਲੀ, ਕਿਰਤੀ, ਪਰਭਾਤ, ਜੰਗੇ-ਏ-ਆਜ਼ਾਦੀ (1943) ਨਵਾਂ ਜ਼ਮਾਨਾ। ਉਨ੍ਹਾਂ ਨੇ ਕਈ ਪੁਸਤਕਾਂ ਲਿਖੀਆਂ ਜਿਨ੍ਹਾਂ ਵਿੱਚ ਆਜ਼ਾਦੀ ਦੇ ਪਰਵਾਨੇ, ਮੇਰੀ ਰੂਸ ਯਾਤਰਾ, ਬੰਗਾਲੀ ਸਾਹਿਤ ਦੀ ਵਿਨੰਗੀ, ਅਕਾਲੀ ਮੋਰਚਿਆਂ ਦਾ ਇਤਿਹਾਸ, ਗੱਦਰ ਪਾਰਟੀ ਦਾ ਇਤਿਹਾਸ, ਰੁੱਤ ਨਵਿਆਂ ਦੀ ਆਈ (ਕਵਿਤਾ), ਪੰਜਾਬੀ ਭਾਸ਼ਾ ਤੇ ਭਾਸ਼ਾ ਵਿਗਿਆਨ। 1971-72 ਵਿੱਚ ਪੰਜਾਬ ਸਰਕਾਰ ਨੇ ਸ਼੍ਰੋਮਣੀ ਪੱਤਰਕਾਰ ਦੇ ਕੇ ਸਨਮਾਨਿਤ ਕੀਤਾ। ਇਨ੍ਹਾਂ ਦਾ ਦੇਹਾਂਤ 29 ਜੁਲਾਈ 1982 ਨੂੰ ਹੋਇਆ।

○



# ਡਾ. ਮੋਹਨ ਸਿੰਘ ਦੀਵਾਨਾ (1899 ਈ.)

ਡਾ. ਮੋਹਨ ਸਿੰਘ ਦੀਵਾਨਾ ਪੰਜਾਬੀ ਸੰਸਾਰ ਵਿੱਚ ਮੌਲਿਕ ਖੋਜੀ, ਧਰਮ ਸ਼ਾਸਤਰੀ, ਆਲੋਚਕ, ਕਵੀ, ਫ਼ਿਲਾਸਫਰ ਅਤੇ ਯੋਗ ਦਰਸ਼ਨ ਦੇ ਮਹਾਨ ਵਿਦਵਾਨ ਸਨ। ਆਪ ਜੀ ਦਾ ਜਨਮ ਮਾਤਾ ਮੂਲਾ ਦੇਵੀ ਅਤੇ ਪਿਤਾ ਮੁਨਸ਼ੀ ਸ਼ੇਰ ਸਿੰਘ ਦੇ ਘਰ 17 ਮਾਰਚ 1899 ਈ. ਪਿੰਡ ਦੇਵੀ, ਗੁਜ਼ਰਖਾਨ (ਰਾਵਲਪਿੰਡੀ) ਵਿੱਚ ਹੋਇਆ। ਆਪ ਜੀ ਨੇ ਉੱਚੀ ਵਿਦਿਆ ਪ੍ਰਾਪਤ ਕੀਤੀ। ਸੱਭ ਤੋਂ ਪਹਿਲਾਂ ਆਪ ਜੀ 1922 ਈ. ਵਿੱਚ ਡੀ.ਐਨ. ਹਾਈ ਸਕੂਲ ਦਿੱਲੀ ਵਿੱਚ ਹੈੱਡਮਾਸਟਰ ਰਹੇ, ਫਿਰ ਇਸੇ ਪਦਵੀ ਤੇ ਖਾਲਸਾ ਹਾਈ ਸਕੂਲ ਰੰਗੂਨ, ਹਾਈ ਕੋਰਟ ਦੇ ਦੋ ਭਾਸ਼ੀਏ ਰੰਗੂਨ। ਆਪ ਜੀ ਬਾਅਦ ਵਿੱਚ ਉਰੀਐਂਟਲ ਕਾਲਜ, ਪੰਜਾਬ ਯੂਨੀਵਰਸਿਟੀ ਲਾਹੌਰ ਵਿੱਚ ਪੰਜਾਬੀ ਤੇ ਅੰਗ੍ਰੇਜ਼ੀ ਵਿਭਾਗ ਵਿੱਚ ਲੈਕਚਰਾਰ ਰਹੇ। ਕੁੱਝ ਦੇਰ ਹੈਲੇ ਕਾਲਜ ਆਫ਼ ਕਾਮਰਸ, ਲਾਹੌਰ ਵਿੱਚ ਵੀ ਲੈਕਚਰਾਰ ਪੰਜਾਬੀ 1928 ਤੋਂ 1947 ਤੱਕ ਰਹੇ। ਮੈਸਟਨ ਕਾਲਜ ਬਲੀਆਂ ਵਿੱਚ 1947-48 ਤੱਕ ਪ੍ਰਿੰ. ਤੇ ਮੁੱਖੀ ਉਰਦੂ, ਹਿੰਦੀ ਤੇ ਅੰਗ੍ਰੇਜ਼ੀ ਰਹੇ। ਰੀਡਰ ਪੰਜਾਬ ਯੂਨੀਵਰਸਿਟੀ ਸ਼ਿਮਲਾ ਉਪਰੰਤ ਖਾਲਸਾ ਕਾਲਜ ਅੰਮ੍ਰਿਤਸਰ 1959 ਤੋਂ ਪੋਸਟ ਗ੍ਰੈਜ਼ਵੇਟ ਕਲਾਸਾਂ ਨੂੰ ਪੜ੍ਹਾਉਂਦੇ ਰਹੇ।

ਆਪ ਜੀ ਨੇ ਪੰਜਾਬੀ, ਹਿੰਦੀ, ਉਰਦੂ ਅਤੇ ਅੰਗ੍ਰੇਜ਼ੀ ਵਿੱਚ ਅਨੇਕਾਂ ਪੁਸਤਕਾਂ ਲਿੱਖੀਆਂ ਜਿਵੇਂ ਨੀਲਧਾਰਾ (1930), ਧੁੱਪ-ਛਾਂ (1931), ਪੰਖੜੀਆਂ (1929), ਪੰਜਾਬੀ ਭਾਖਾ ਤੇ ਛੰਦਾਬੰਦੀ (1937), ਜਗਤ ਤਮਾਸ਼ਾ (1942), ਪਤੱਝੜ (1944), ਮਸਤੀ (ਦੋ ਭਾਗ, 1946, 1949), ਸੋਮ ਰਸ (1951), ਨਿਰੰਕਾਰੀ ਸਾਖ਼ੀਆਂ (1943), ਦੇਵਿੰਦਰ ਬਤੀਸੀ (1950), ਰੰਗ ਤਮਾਸ਼ੇ (1951), ਪਰਾਂਦੀ (1955), ਕਿਰਨ ਦੀ ਸ਼ਾਨ (1978), ਜਿਤਿੰਦਰ ਸਾਹਿਤ ਸਰੋਵਰ (1950), ਪੰਜਾਬੀ ਸਾਹਿਤ ਦਾ ਸੰਖੇਪ ਇਤਿਹਾਸ, ਭਾਸ਼ਾ ਵਿਗਿਆਨ ਤੇ ਗੁਰਮਤਿ ਗਿਆਨ, ਬੁੱਲ੍ਹੇ ਸ਼ਾਹ (1935), ਆਧੁਨਿਕ ਪੰਜਾਬੀ ਕਵਿਤਾ (1941), ਸੂਫ਼ੀਆਂ ਦਾ ਕਲਾਮ (1944), ਪੰਜਾਬੀ ਭਗਤੀ ਕਾਵਿ (1944), ਕਲਾਮ ਸ਼ਾਹ ਹੁਸੈਨ, ਉੱਤਮ ਕਹਾਣੀਆਂ, ਸਲੋਕ ਗੁਰੂ ਨਾਨਕ ਦੇਵ ਜੀ, ਸਲੋਕ ਗੁਰੂ ਤੇਗ ਬਹਾਦਰ ਜੀ, ਪੰਜ ਇਕਾਂਗੀ (1944, ਅਨੁ), ਸਾਇੰਸ ਦੇ ਪ੍ਰਭਾਉ ਸਮਾਜ ਉੱਤੇ (ਅਨੁ)।

ਫ਼ਾਰਸੀ ਲਿੱਪੀ ਵਿੱਚ ਵੀ ਜੋ ਪੁਸਤਕਾਂ ਛਪੀਆਂ, ਉਨ੍ਹਾਂ ਵਿੱਚ ਮਸਤੀ, ਪੰਜਾਬੀ

ਅਦਬ ਦੀ ਮੁਖਤਸਰ ਤਾਰੀਖ਼, ਸ਼ਾਹ ਹੁਸੈਨ, ਹੀਰ ਵਾਰਿਸ, ਸਲੋਕ ਫ਼ਰੀਦ, ਸਲੋਕ ਨਾਨਕ, ਸਲੋਕ ਗੁਰੂ ਤੇਗ ਬਹਾਦਰ। ਇਸੇ ਤਰ੍ਹਾਂ ਹਿੰਦੀ ਵਿੱਚ ਸਾਦਾ ਗੁਲਾਬ (1926), ਸਵਰਾਵਲੀ (1928) ਅਤੇ ਨਾਮਦੇਵ (ਜੀਵਨੀ)।

ਅੰਗ੍ਰੇਜ਼ੀ ਵਿੱਚ ਜੋ ਪੁਸਤਕਾਂ ਛਪੀਆਂ, ਉਨ੍ਹਾਂ ਦੀ ਗਿਣਤੀ ਵੀ ਵਧੇਰੇ ਹੈ ਜਿਵੇਂ The Hope of Mr. Gandhi (1918), Confessions of a Lover (2 parts, 1921), The Origin and Growth of Punjabi (1929), Characteristics and Tendencies of Modern Urdu Poetry– A Comparative study with Bengali, Hindi, Gujrati, Marathi and Punjabi (Ph.D. thesis 1931), Gorakh Nath and Medieval Hindu Mysticism (1946), Who Am I ? (1948), An Introduction to Punjabi Literature, with Translations from Original Punjabi Poetry and Prose (1951), Mysticism, Religion and Philosophy (1953), The Mysticism of Time in the Rigveda (1937), A Hand Book of Urdu Literature, Literature and Revelation (1977), New light on Shri Krishna and Gita (1944), Music, Mathematics, Mythology and Metaphysics (1959), My Spiritual Experiences (1968), I believe (1972), Coloured Candles (1972), Guru Nanak Dev and Sahaja (1973), First Sikh Martyr : Secrets of Spiritual Life ; One Hundred and Eight Yoga Sutras and Yogis Message to the West, Sikh Mysticism, New Light on the Budh's First Sermon; The order of the Sidha Yogins ; Rediscovery of God and The self through Meditation, Guru Nanak's Dialouge with Islam and the Muslims, A Double Miracle, Mysticism of the time in the Puranas, Mysticism of the Time in the Vedic Metres, Mysticism of the Durga Pooja, Dhayana Yoga, Enemies of Peace (1947), I AM A Rufugee; Sonnets and Lyrics, Essentials of Civilization.

ਆਪ ਜੀ 1925 ਤੋਂ 1928 ਤੱਕ ਉਰਦੂ ਮਾਸਿਕ ਪਤਰ 'ਸਿਤਾਰਾ-ਇ-ਸੁਬਹ' ਦੇ ਸੰਪਾਦਕ ਰਹੇ। ਆਪ ਜੀ ਦਾ ਦੇਹਾਂਤ 25 ਮਈ 1984 ਈ. ਨੂੰ ਹੋਇਆ।



# ਕਰਤਾਰ ਸਿੰਘ ਮਿੱਤਰ (ਅੰਦਾਜ਼ਨ 1899 ਈ.)

ਕਰਤਾਰ ਸਿੰਘ ਮਿੱਤਰ ਬਾਰੇ ਬਹੁਤੀ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ। ਇਸ ਦਾ ਜਨਮ ਅੰਮ੍ਰਿਤਸਰ ਵਿੱਚ ਅੰਦਾਜ਼ਨ 1899 ਈ. ਨੂੰ ਹੋਇਆ। ਇਹ ਖਾਲਸਾ ਕਾਲਜ ਸਕੂਲ ਅੰਮ੍ਰਿਤਸਰ ਵਿੱਚ ਵਿਦਿਆਰਥੀ ਸੀ। ਇਸ ਨੇ ਸਕੂਲ ਦੇ ਹੈਡਮਾਸਟਰ ਭਗਤ ਸਿੰਘ ਨਾਲ ਮਿਲ ਕੇ ਇੱਕ ਪੰਜਾਬੀ ਪੁਸਤਕ 'ਜੀਵਨ-ਚੱਜ ਅਥਵਾ ਸਦਾਚਾਰਕ ਮਰਯਾਦਾ' 1947 ਤੋਂ ਪਹਿਲਾਂ ਲਾਹੌਰ ਦੇ ਪਬਲਿਸ਼ਿੰਗ ਹਾਊਸ ਤੋਂ ਛੱਪੀ ਸੀ।



# ਕਰਮ ਸਿੰਘ ਗੰਗਾਵਾਲਾ (ਅੰਦਾਜ਼ਨ 1899 ਈ.)

ਸ੍ਰ. ਕਰਮ ਸਿੰਘ ਗੰਗਾਵਾਲਾ ਇਲਮੀ ਖੇਤਰ ਵਿੱਚ ਖਾਸ ਥਾਂ ਰੱਖਦੇ ਸਨ। ਆਪ ਜੀ ਕਾਫ਼ੀ ਸਮੇਂ ਤੱਕ ਖਾਲਸਾ ਕਾਲਜ ਅੰਮ੍ਰਿਤਸਰ ਨਾਲ ਸੰਬੰਧਿਤ ਰਹੇ ਹਨ। ਇਤਿਹਾਸ ਅਤੇ ਬਾਲ ਸਾਹਿਤ ਬਾਰੇ ਅਨੇਕਾਂ ਪੁਸਤਕਾਂ ਲਿਖੀਆਂ ਜਿਵੇਂ ਨਵੀਨ ਚਿੱਠੀ ਪੱਤਰ (1941), ਜੀਵਨ ਭਾਈ ਮੰਨੀ ਸਿੰਘ ਸ਼ਹੀਦ (1942), ਨਵੀਨ ਅਸਚਰਜ ਕਹਾਣੀਆਂ, ਪੰਜਾਬੀ ਸ਼ਬਦ ਜੋੜਾਂ ਦੇ ਨੇਮ ਤੇ ਜੋੜ ਭੇਦਾਵਲੀ (1947), ਪੰਜਾਬੀ ਵਿਆਕਰਣ (ਤਿੰਨ ਭਾਗ), ਨਵੀਨ ਪੋਥੀ (ਪੰਜ ਭਾਗ), ਨਵੀਨ ਮਿਡਲ ਕੋਰਸ (ਤਿੰਨ ਭਾਗ), ਸੇਠ ਰੂੜਾ ਤੇ ਰੱਬ (ਬਾਲ ਕਹਾਣੀਆਂ), ਜੁਗ਼ਾਫ਼ੀਆਂ ਆਦਿ।





# ਪ੍ਰੋ. ਕਰਤਾਰ ਸਿੰਘ (1900 ਈ.)

ਪ੍ਰੋ. ਕਰਤਾਰ ਸਿੰਘ ਦਾ ਜਨਮ ਪਿਤਾ ਸ. ਮੇਹਰ ਸਿੰਘ ਦੇ ਘਰ ਪਿੰਡ ਠੱਠੀ ਖਾਰਾ (ਅੰਮ੍ਰਿਤਸਰ) ਵਿੱਚ 15 ਨਵੰਬਰ 1900 ਈ. ਨੂੰ ਹੋਇਆ। 1927 ਈ. ਵਿੱਚ ਐਮ.ਏ. ਪਾਸ ਕਰ ਕੇ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਅਧਿਆਪਕ ਲੱਗ ਗਏ। ਇਸੇ ਕਾਲਜ ਵਿੱਚ 1929-1937 ਤੱਕ ਬਤੌਰ ਅੰਡਰ ਸੈਕਟਰੀ ਕੰਮ ਕੀਤਾ। ਬਾਅਦ ਵਿੱਚ ਸਿੱਖ ਨੈਸ਼ਨਲ ਕਾਲਜ ਲਾਹੌਰ ਚਲੇ ਗਏ। ਆਪ ਜੀ ਬੜੇ ਸਾਦਾ ਸੁਭਾ, ਖਾਮੋਸ਼ ਤੇ ਮਿਹਨਤੀ ਤਬੀਅਤ ਦੇ ਮਾਲਕ ਸਨ।

ਆਪ ਜੀ ਨੇ ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਅਨੇਕਾਂ ਪੁਸਤਕਾਂ ਲਿੱਖੀਆਂ ਜਿਵੇਂ ਜੀਵਨ ਕਥਾ ਗੁਰੂ ਨਾਨਕ, ਜੀਵਨ ਕਥਾ ਗੁਰੂ ਗੋਬਿੰਦ ਸਿੰਘ, ਸਿੱਖ ਧਰਮ ਬਾਰੇ (1946), ਦੁਖੀਏ (ਅਨੁ), ਪ੍ਰਵਾਨੇ (ਅਨੁ), ਕਰਮਾਂ ਦੀ ਖੇਡ (ਅਨੁ), ਨਵੀਨ ਵਿਆਕਰਣ, ਉਚੇਰੇ ਪੰਜਾਬੀ ਲੇਖ, Life of Bhai Taru Singh, Life of Guru Nanak Dev, Life of Guru Gobind Singh, Life Sketch of Guru Gobind Singh, Rekindling of Sikh heart, Guru Nanak's Response, Sikh Shrines etc.





# ਡਾ. ਗੰਡਾ ਸਿੰਘ (1900 ਈ.)

ਡਾ. ਗੰਡਾ ਸਿੰਘ ਪ੍ਰਸਿੱਧ ਇਤਿਹਾਸਕਾਰ ਹੋਏ ਹਨ ਜਿਨ੍ਹਾਂ ਪੰਜਾਬ ਦੀ ਤਵਾਰੀਖੀ ਖੋਜ ਦੇ ਖੇਤਰ ਵਿੱਚ ਪ੍ਰਮਾਣਿਕ ਤੇ ਸ੍ਰੇਸ਼ਟ ਰੁੱਤਬਾ ਹਾਸਲ ਕੀਤਾ ਹੈ। ਸਾਰੀ ਜ਼ਿੰਦਗੀ ਇਤਿਹਾਸਕ ਸਮੱਗਰੀ ਇਕੱਠੀ ਕਰਨੀ, ਉਸਦਾ ਅਧਿਐਨ ਕਰਨਾ ਅਤੇ ਇਤਿਹਾਸ ਲਿਖਣਾ, ਇਸ ਲੇਖਕ ਦਾ ਲਕਸ਼ੇ-ਜ਼ਿੰਦਗੀ ਹੀ ਬਣ ਗਿਆ ਸੀ। ਭਵਿੱਖ ਦੇ ਖੋਜੀਆਂ ਲਈ ਤਵਾਰੀਖੀ ਸਰੋਤਾਂ ਨੂੰ ਇਕੱਠਾ ਕਰਨਾ, ਭਾਰਤ ਅਤੇ ਬਦੇਸ਼ਾਂ ਦੇ ਕੁਤਬਖਾਨਿਆਂ ਵਿੱਚ ਅੱਧੀ ਸਦੀ ਤੱਕ ਘੁੰਮ ਫਿਰ ਕੇ ਸਮੱਗਰੀ ਇਕੱਠੀ ਕੀਤੀ।

ਆਪ ਜੀ ਦਾ ਜਨਮ 15 ਨਵੰਬਰ 1900 ਨੂੰ ਮਾਤਾ ਹੁਕਮ ਦੇਵੀ ਅਤੇ ਪਿਤਾ ਸ੍. ਜਵਾਲਾ ਸਿੰਘ ਦੇ ਘਰ ਪਿੰਡ ਹਰਿਆਨਾ (ਹੁਸ਼ਿਆਰਪੁਰ) ਵਿੱਚ ਹੋਇਆ। ਮੁੱਢਲੀ ਤਾਲੀਮ ਹਾਸਲ ਕਰ ਕੇ ਬਹੁਤ ਸਾਰੀਆਂ ਭਾਸ਼ਾਵਾਂ ਵਿੱਚ ਪ੍ਰਬੀਨ ਹੋਏ। ਆਪ ਨੇ 1919-1921 ਤੱਕ ਫ਼ੌਜ਼ ਦੀ ਨੌਕਰੀ ਕੀਤੀ ਅਤੇ ਫ਼ਿਰ ਐਂਗਲੋ-ਪਰਸ਼ੀਅਨ ਆਇਲ ਕੰਪਨੀ ਵਿੱਚ 1921-1930 ਤੱਕ ਨੌਕਰੀ ਕੀਤੀ।

ਖਾਲਸਾ ਕਾਲਜ ਅੰਮ੍ਰਿਤਸਰ ਵਿੱਚ 1931-1949 ਤੱਕ ਮੁੱਖੀ ਸਿੱਖ ਇਤਿਹਾਸ ਰਿਸਰਚ ਵਿਭਾਗ ਲੱਗੇ ਰਹੇ। ਧਰਮ-ਵਿਦਿਆ ਤੇ ਪੰਜਾਬੀ ਦੇ ਲੈਕਚਰਾਰ ਇਸੇ ਕਾਲਜ ਵਿੱਚ 1933-1949 ਤੱਕ ਵੀ ਰਹੇ। 1934-1949 ਵਿੱਚ ਹੀ ਲੈਕਚਰਾਰ ਇਤਿਹਾਸ, ਲੈਕਚਰਾਰ ਮਿਲਟਰੀ ਸਾਇੰਸ, ਸੈਕਿੰਡ ਇਨ ਕਮਾਂਡ ਯੂ.ਓ.ਟੀ.ਸੀ., ਕਮਾਂਡਿੰਗ ਅਫ਼ਸਰ ਦੀਆਂ ਪਦਵੀਆਂ ਤੇ ਰਹਿ ਕੇ ਇਸੇ ਕਾਲਜ ਵਿੱਚ ਸੇਵਾਵਾਂ ਨਿਭਾਈਆਂ। ਬਾਅਦ ਵਿੱਚ ਡਾਇਰੈਕਟਰ ਆਰਕਾਈਵਜ਼, ਕਿਊਰੈਟਰ 1949-57 ਤੱਕ ਰਹੇ। ਪੰਜਾਬੀ ਵਿਭਾਗ ਪੈਪਸੂ ਪਟਿਆਲਾ ਵਿੱਚ ਡਾਇਰੈਕਟਰ, ਡਿੱਪਟੀ ਸਕੱਤਰ, ਆਫ਼ੀਸਰ ਇਨਚਾਰਜ 1950-56 ਤੱਕ ਰਹੇ। ਆਪ ਜੀ ਦੁਬਾਰਾ ਪ੍ਰਿੰਸੀਪਲ ਅਤੇ ਪ੍ਰੋਫ਼ੈਸਰ ਇਤਿਹਾਸ ਅਤੇ ਧਾਰਮਿਕ ਵਿਭਾਗ ਖਾਲਸਾ ਕਾਲਜ ਪਟਿਆਲਾ 1960-63 ਤੱਕ ਸੇਵਾ ਨਿਭਾਈ। ਪੰਜਾਬ ਹਿਸਟਾਰੀਕਲ ਸਟਡੀਜ਼ ਦੇ ਡਾਇਰੈਕਟਰ 1963-1966 ਤੱਕ ਅਤੇ ਆਨੁਰੇਰੀ ਰਿਸਰਚ ਫ਼ੈਲੋ ਵੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਰਹੇ। 1968 ਵਿੱਚ ਗੁਰਮਤਿ ਕਾਲਜ ਪਟਿਆਲਾ ਦੇ ਆਨੁਰੇਰੀ ਪ੍ਰਿੰਸੀਪਲ ਰਹੇ ਅਤੇ ਇਥੋਂ ਹੀ ਸੇਵਾਮੁਕਤ ਹੋਏ।

ਆਪ ਨੇ ਪੰਜਾਬੀ, ਉਰਦੂ, ਹਿੰਦੀ, ਫ਼ਾਰਸੀ ਅਤੇ ਅੰਗ੍ਰੇਜ਼ੀ ਵਿੱਚ ਬਹੁਤ ਸਾਰੀਆਂ ਪੁਸੱਤਕਾਂ ਲਿਖੀਆਂ ਜੋ ਇਸ ਪ੍ਰਕਾਰ ਹਨ।

ਪੰਜਾਬੀ — ਸਿੱਖ ਇਤਿਹਾਸ ਵੱਲ (1932), ਸਿੱਖ ਇਤਿਹਾਸ ਬਾਰੇ (1949) ਸਿੱਖ ਇਤਿਹਾਸਕ ਯਾਦਗਾਰਾਂ (1950), ਸਿੱਖ ਇਤਿਹਾਸ ਦੀਆਂ ਕੁਝ ਕੁ ਸਮੱਸਿਆਵਾਂ (1964), ਕੂਕਿਆਂ ਦੀ ਵਿਥਿਆ (1944), ਪੰਜਾਬ ਉੱਤੇ ਅੰਗ੍ਰੇਜ਼ਾਂ ਦਾ ਕਬਜ਼ਾ (1955), ਪੰਜਾਬ ਅਤੇ ਪੰਜਾਬ ਦੇ ਇਤਿਹਾਸਕ ਅਸਥਾਨ (1960), ਬੰਦਾ ਸਿੰਘ ਬਹਾਦਰ (1964), ਹੁਕਮਨਾਮੇ (1967), ਪੰਜਾਬ ਦੀਆਂ ਵਾਰਾਂ (1946), ਸ੍ਰੀ ਗੁਰ ਸੋਭਾ-ਸੈਨਾਪਤੀ (1967).

ਉਰਦੂ - ਇਨਕਸ਼ਾਫਿ-ਹਕੀਕਤ (1926), ਮੀਰਾਤੁਤ-ਤਵਾਰੀਖਿ-ਸਿੱਖਾਂ (1934, ਸਿੱਖਾਂ ਬਾਰੇ ਉਰਦੂ ਤੇ ਫ਼ਾਰਸੀ ਖਰੜਿਆਂ ਦੀ ਸੂਚੀ), ਦੀਵਾਨਿ-ਨਾਨਕ ਸ਼ਾਹ (1935), ਮੁਖ਼ਤਸਰ ਨਾਨਕ ਸ਼ਾਹੀ ਜੰਤਰੀ (1949).

ਫ਼ਾਰਸੀ — ਮਾਖ਼ਜ਼ਿ-ਤਵਾਰੀਖਿ-ਸਿੱਖਾਂ (1949), ਸ਼ਾਹ ਨਾਮਾਇ-ਰਣਜੀਤ ਸਿੰਘ ਕ੍ਰਿਤ ਮੌਲਵੀ-ਅਹਿਮਦ ਯਾਰ (1951), ਕੁਲੀਆਤਿ-ਭਾਈ ਨੰਦ ਲਾਲ ਗੋਇਆ।

ਹਿੰਦੀ — ਗੁਰੂ ਗੋਬਿੰਦ ਸਿੰਘ ਕੇ ਸਾਹਿਬਜ਼ਾਦੋਂ ਕੇ ਜੀਵਨ ਵ੍ਰਿਤਾਂਤ (1930), ਬੈਸਾਖੀ ਕਾ ਖਾਲਸਾ ਸੰਦੇਸ਼ (1930), ਗੁਟਕਾ ਸੁਖਮਨੀ ਸਾਹਿਬ (1933).

ਅੰਗ੍ਰੇਜ਼ੀ - Ahmad Shah Durrani : Father of Modern Afghanistan (1959), Life of Banda Singh Bahadur (1935), Maharaja Ranjit Singh : A Life Sketch (1939), Guru Nanak : His Life and Teachings (1940), Bhai Gurdas : His Life and Works (1930) ; A short History of the Sikhs, (Vol I, Teja Singh, 1950), A History of the Khalsa College, Amritsar (1949), British Occupation of the Punjab (1956) ; A Brief Account of the Sikh People (1959), The Sikhs and Sikhism, Maharaja Kaura Mall Bahadur (1942) ; Sardar Sham Singh Attariwala (1942) ; History of the Freedom Movement in the Punjab ; Maharaja Dalip Singh Correspondence (1977) ; A Bibliography of the Punjab (1966) ; A Bibliography of the Patiala and East Punjab States Union (1953) ; A select Bibliography of the Sikhs and Sikhism (1965) ; Bhagat Lakshman Singh : Antobiography (1965), Bibliography of Guru Nanak (1969) ; Contemporary source of sikh history, 1469-1708 Khalsa College Amritsar (1938) ; Deportation of Lala Lajpat Rai and Sardar Ajit Singh (1978) ; Guru Gobind Singh's Death at Nanded (1972) ; History of the Gurdwara Sahidganj Lahore (1935) ; Private Correspondence relating to the Anglo-Sikh wars (1955) ; Some confidential papers on the Akali Movement, (1965). The British Occupation of the Punjab (1954) ; The Punjab in 1839-40 selections from the Punjab Akhbars, Punjab Intelligence etc. (1952) ; Seditions

Literature in the Punjab (1988) ; The Patiala and the East Punjab States Union : Historical Background (1951), ਆਦਿ

ਡਾ. ਗੰਡਾ ਸਿੰਘ ਜੀ ਅਹਿਮ ਪਦਵੀਆਂ ਤੇ ਵੀ ਰਹੇ : 1931 ਵਿੱਚ ਸਕਤਰ ਸਿੱਖ ਹਿਸਟਾਰੀਕਲ ਸੋਸਾਇਟੀ ਅਤੇ ਸਿੱਖ ਟੈਕਸਟ ਸੋਸਾਇਟੀ ਲਾਹੌਰ, ਸਕੱਤਰ ਸਿੱਖ ਹਿਸਟਰੀ ਸੋਸਾਇਟੀ ਅੰਮ੍ਰਿਤਸਰ ਤੇ ਪਟਿਆਲਾ 1945-46 ਤੱਕ। ਸੰਸਥਾਪਕ ਤੇ ਸੰਚਾਲਕ ਸਿੱਖ ਰੈਫ਼ਰੈਂਸ ਲਾਇਬਰੇਰੀ ਅੰਮ੍ਰਿਤਸਰ 1945-1949; ਸਕੱਤਰ/ਗੀਤ-ਪ੍ਰਧਾਨ/ਪ੍ਰਧਾਨ ਰੋਟਰੀ ਕਲਬ ਪਟਿਆਲਾ 1954-59 ਆਦਿ।

ਆਪ ਜੀ ਦੀਆਂ ਇਤਿਹਾਸਕ ਸੇਵਾਵਾਂ ਨੂੰ ਮੁੱਖ ਰੱਖ ਕੇ ਕਈ ਪੁਰਸਕਾਰ ਤੇ ਸਨਮਾਨ ਦਿੱਤੇ ਗਏ; ਪੰਜਾਬ ਸਰਕਾਰ ਵਲੋਂ ਪੁਰਸਕਾਰ (1963), ਰੋਟਰੀ ਕਲੱਬ ਪਟਿਆਲਾ ਵਲੋਂ (1963), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸਨਮਾਨ (1964), ਚੰਡੀਗੜ ਗੁਰਦੁਆਰੇ ਵਲੋਂ-ਸਨਮਾਨ (1964), ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਵਲੋਂ- 'ਡੀ.ਲਿਟ' ਦੀ ਮਾਨ-ਅਰਥ ਡਿਗਰੀ (1964), ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ 'ਡੀ. ਲਿੱਟ' (1978), ਅਕਾਡਮੀ ਆਫ਼ ਸਿੱਖ ਰਿਲਿਜ਼ਨ ਐਂਡ ਕਲਚਰ ਪਟਿਆਲਾ ਵਲੋਂ ਫੈਲੋਸ਼ਿਪ (1979), ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਵਲੋਂ ਫੈਲੋਸ਼ਿਪ (1979), ਭਾਰਤ ਸਰਕਾਰ ਵਲੋਂ ਪਦਮ ਭੂਸ਼ਣ ਦੀ ਉਪਾਧੀ (1984) ਆਦਿ।

ਲੇਖਕ ਬਾਰੇ ਜੋ ਸਾਹਿਤ ਸਾਹਮਣੇ ਆਇਆ ਹੈ, ਉਹ ਹੈ। ਡਾ. ਗੰਡਾ ਸਿੰਘ ਜੀਵਨ ਤੇ ਰਚਨਾ (1999, ਬ੍ਰਹਮ ਜਗਦੀਸ਼ ਸਿੰਘ), ਡਾ. ਗੰਡਾ ਸਿੰਘ ਨੰਬਰ (The Punjab Past and Present, 1988 PU Patiala) Essays in Honour of Dr. Ganda Singh (1976) PU. Patiala.

ਆਪ ਜੀ ਦਾ ਦੇਹਾਂਤ 27 ਦਸੰਬਰ 1987 ਨੂੰ ਹੋਇਆ।



# ਗੁਰਬਖਸ਼ ਰਾਏ ਸੇਠੀ (1900 ਈ)

ਜੀ.ਆਰ.ਸੇਠੀ ਪ੍ਰਸਿੱਧ ਪਤਰਕਾਰ ਹੋਏ ਹਨ, ਜਿਨ੍ਹਾਂ ਦਾ ਜਨਮ 1900 ਈ. ਅੰਮ੍ਰਿਤਸਰ ਵਿੱਚ ਹੋਇਆ। ਇਹ ਸਹਿਜਧਾਰੀ ਸਿੱਖ ਸਨ ਜਿਨ੍ਹਾਂ ਦਾ ਨਾਂ ਗੁਰਬਖਸ਼ ਰਾਏ ਦਰਬਾਰ ਸਾਹਿਬ ਰੱਖਿਆ ਗਿਆ ਸੀ। ਪਤਰਕਾਰੀ 21 ਵਰ੍ਹੇ ਦੀ ਉਮਰ ਤੋਂ ਸ਼ੁਰੂ ਕੀਤੀ ਜਦ ਆਪ ਭਾਸ਼ਨ ਮੁਕਾਬਲਿਆਂ ਵਿੱਚ ਹਿੱਸਾ ਲੈਂਦੇ ਸਨ।

1919 ਈ. ਦਾ ਜਲ੍ਹਿਆਂ ਵਾਲਾ ਬਾਗ ਦਾ ਸਾਕਾ ਅੱਖੀ ਡਿੱਠਾ ਸੀ। ਆਪ ਕਾਫ਼ੀ ਸਮਾਂ ਦੀ ਟ੍ਰਿਬਿਊਨ, ਪੀ.ਟੀ. ਆਈ, ਸਟੇਟਸਮੈਨ, ਟਾਈਮਜ਼ ਆਫ਼ ਇੰਡੀਆ ਅਤੇ ਇੰਡੀਅਨ ਐਕਸਪਰੈਸ ਵਾਸਤੇ ਕੰਮ ਕਰਦੇ ਰਹੇ। ਅਨੇਕਾਂ ਵਿਦਿਅਕ, ਵਪਾਰਕ ਤੇ ਸਮਾਜਕ ਜਥੇਬੰਦੀਆਂ ਦੇ ਸਰਪਰਸਤ ਵਲੋਂ ਸੇਵਾ ਨਿਭਾਈ। 1947 ਦੇ ਸਮੇਂ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਰਿਫੂਉਜੀਆਂ ਦੇ ਕੈਂਪ ਵਿੱਚ ਲਗਾਤਾਰ ਵਾਲੰਟਰੀ ਸੇਵਾਵਾਂ ਕਰਦੇ ਰਹੇ। 1919 ਦਾ ਜਦੋਂ ਅੰਮ੍ਰਿਤਸਰ ਵਿੱਚ ਸਾਕਾ ਵਾਪਰਿਆ ਤਾਂ ਅੰਗ੍ਰੇਜ਼ ਸ਼ਾਸਕਾਂ ਨੇ ਖਾਲਸਾ ਕਾਲਜ ਦੇ ਵਿਦਿਆਰਥੀਆਂ ਦੇ ਦੋ-ਤਿੰਨ ਸੌ ਬਾਈਸਾਇਕਲ ਜ਼ਬਤ ਕਰ ਲਏ ਸਨ। ਪ੍ਰਿੰਸੀਪਲ ਵਾਦਨ ਦਾ ਜਨਰਲ ਡਾਇਰ ਕੋਲੋਂ ਇਜ਼ਾਜ਼ਤ ਲੈਕੇ ਸਾਰੇ ਵਿਦਿਆਰਥੀਆਂ ਨੂੰ ਬਾਈਸਾਇਕਲ ਦਿੱਤੇ ਤਾਂ ਜੋ ਉਹ ਕਾਲਜ ਆ ਸਕਣ। ਇਸ ਘਟਨਾ ਦੇ ਚਿਸ਼ਮਦੀਦ-ਗਵਾਹ ਜੀ.ਆਰ. ਸੇਠੀ ਸਨ।

ਇਨ੍ਹਾਂ ਦਾ ਦੇਹਾਂਤ 5 ਦਸੰਬਰ 1988 ਨੂੰ ਹੋਇਆ।



# ਵਿਦਿਆ ਸਾਗਰ (1900 ਈ.)

ਵਿਦਿਆ ਸਾਗਰ ਇਕ ਚੰਗਾ ਕਵੀ ਸੀ ਜਿਸ ਦੀ ਕਾਵਿ ਸ਼ੈਲੀ ਸਰਲ, ਬਿੰਬ ਤੇ ਅਲੰਕਾਰ ਮੌਲਿਕ ਹਨ। ਇਸ ਕਵੀ ਦਾ ਜਨਮ 27 ਜਨਵਰੀ 1900 ਈ. ਨੂੰ ਪੰਜਾਬੀ ਦੇ ਪ੍ਰਸਿੱਧ ਲੇਖਕ ਕਿਰਪਾ ਸਾਗਰ ਦੇ ਘਰ ਲਾਹੌਰ (ਪਾਕਿਸਤਾਨ) ਵਿੱਚ ਹੋਇਆ। ਵਿਦਿਆ ਪ੍ਰਾਪਤ ਕਰਕੇ ਇਹ ਕਾਫ਼ੀ ਵਰ੍ਹੇ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਅਧਿਆਪਕ ਰਿਹਾ।

ਇਸ ਦੀਆਂ ਕੁੱਝ ਪੁਸਤਕਾਂ ਦੇ ਛੱਪਣ ਦੀ ਸੂਹ ਪੈਂਦੀ ਹੈ ਜਿਵੇਂ ਸਬਲਾ, ਰਾਮਾਇਣ, ਕਮਲਾ ਦਾ ਸਪੱਣਾ, ਕਿਸਾਨ ਗਾਡੀਡ, ਜੀਵਤ ਵਿਗਿਆਨਕ ਪਰਿਭਾਸ਼ਾ ਆਦਿ। ਇਸ ਦਾ ਦੇਹਾਂਤ 23 ਦਸੰਬਰ 1947 ਈ. ਵਿੱਚ ਹੋਇਆ।





# ਪ੍ਰਤਾਪ ਸਿੰਘ ਕੈਰੋਂ (1901 ਈ.)

ਪੰਜਾਬ ਦੇ ਲੋਹ-ਪੁਰਸ਼ ਸਿਆਸਤਦਾਨ ਦਾ ਜਨਮ 1 ਅਕਤੂਬਰ 1901 ਈ. ਨੂੰ ਪਿਤਾ ਸ੍ਰ. ਨਿਹਾਲ ਸਿੰਘ ਦੇ ਘਰ ਪਿੰਡ ਕੈਰੋਂ (ਅੰਮ੍ਰਿਤਸਰ) ਵਿੱਚ ਹੋਇਆ। ਸ੍ਰ. ਪ੍ਰਤਾਪ ਸਿੰਘ ਨੇ ਮੁੱਢਲੀ ਵਿਦਿਆ ਪਿੰਡ ਤੋਂ ਪ੍ਰਾਪਤ ਕਰਕੇ ਖਾਲਸਾ ਕਾਲਜ ਅੰਮ੍ਰਿਤਸਰ ਵਿਚੋਂ ਵਿਦਿਆ ਪ੍ਰਾਪਤ ਕੀਤੀ। ਆਪ ਜੀ ਉੱਚ ਵਿਦਿਆ ਲਈ ਅਮਰੀਕਾ ਚਲੇ ਗਏ ਜਿੱਥੇ ਇਨ੍ਹਾਂ ਨੇ ਭਾਰਤੀ ਸੁਤੰਤਰਤਾ ਸੰਗ੍ਰਾਮੀਈਆਂ ਦੀਆਂ ਸਰਗਰਮੀਆਂ ਵਿੱਚ ਹਿੱਸਾ ਲੈਣਾ ਸ਼ੁਰੂ ਕੀਤਾ। ਵਾਪਸ ਅੰਮ੍ਰਿਤਸਰ ਆ ਕੇ ਉਹ ਸ਼੍ਰੋਮਣੀ ਅਕਾਲੀ ਦਲ ਵਿੱਚ ਸ਼ਾਮਲ ਹੋ ਗਿਆ। ਕੁੱਝ ਵਰ੍ਹੇ 'ਅਕਾਲੀ' ਅਖ਼ਬਾਰ ਦੇ ਸੰਪਾਦਕ ਵੀ ਰਹੇ। 1930 ਈ. ਵਿੱਚ ਭਾਰਤੀ ਕਾਂਗਰਸ ਵਿੱਚ ਚਲੇ ਗਏ ਜਿੱਥੇ 1939-1946 ਤੱਕ ਪੰਜਾਬ ਪ੍ਰਦੇਸ਼ ਕਾਂਗਰਸ ਦੇ ਜਨਰਲ ਸਕੱਤਰ ਰਹੇ। 1950-1953 ਤੱਕ ਇਸੇ ਸੰਸਥਾ ਦੇ ਪ੍ਰਧਾਨ ਰਹੇ।

1937 ਵਿੱਚ ਪਹਿਲੀ ਵਾਰ ਕਾਂਗਰਸ ਟਿਕੱਟ ਤੋਂ ਪੰਜਾਬ ਵਿਧਾਨ ਸਭਾ ਦਾ ਮੈਂਬਰ, 1946 ਵਿੱਚ ਦੁਬਾਰਾ ਮੈਂਬਰ, 1947-1949 ਤੱਕ ਮੰਤਰੀ ਅਤੇ 1952-1956 ਤੱਕ ਪੰਜਾਬ ਦੇ ਵਿਕਾਸ ਮੰਤਰੀ ਰਹੇ। 23 ਜਨਵਰੀ 1956 ਨੂੰ ਪੰਜਾਬ ਦੇ ਮੁੱਖ ਮੰਤਰੀ ਬਣੇ। 21 ਜੂਨ 1964 ਨੂੰ ਮੁੱਖ ਮੰਤਰੀ ਦੇ ਪਦ ਤੋਂ ਅਸਤੀਫ਼ਾ ਦੇ ਦਿੱਤਾ। ਆਪ ਜੀ ਨੂੰ 6 ਫ਼ਰਵਰੀ 1965 ਨੂੰ ਕਿਸੇ ਨੇ ਗੋਲੀ ਮਾਰ ਕੇ ਸਦਾ ਦੀ ਨੀਂਦ ਸੁਵਾ ਦਿੱਤਾ।





# ਸ੍ਰ. ਨਰੈਣ ਸਿੰਘ (1901 ਈ.)

ਸ੍ਰ. ਨਰੈਣ ਸਿੰਘ ਦਰਵੇਸ਼ ਸੁਭਾ ਵਾਲੇ ਸਿੱਖ ਵਿਦਵਾਨ ਹੋਏ ਹਨ। ਉਨ੍ਹਾਂ ਦਾ ਜਨਮ ਪਿੰਡ ਬੂਟਾ ਸਿੰਘ ਵਾਲਾ, ਕਬੀਰਵਾਲ (ਮੁਲਤਾਨ) ਵਿੱਚ ਪਿਤਾ ਬੂਟਾ ਸਿੰਘ ਅਤੇ ਮਾਤਾ ਮਿਲਾਪ ਕੌਰ ਦੇ ਘਰ 26 ਨਵੰਬਰ 1901 ਈ. ਨੂੰ ਹੋਇਆ। ਮੁੱਢਲੀ ਵਿਦਿਆ ਮੁਲਤਾਨ ਤੋਂ ਲੈ ਕੇ 1922-1933 ਤੱਕ ਲਈ ਅਤੇ ਖਾਲਸਾ ਹਾਈ ਸਕੂਲ ਗੁਜਰਖਾਨ (ਪਾਕਿ) ਵਿੱਚ ਧਾਰਮਿਕ ਅਧਿਆਪਕ ਰਹੇ। ਫਿਰ ਮੁੱਖ ਅਧਿਆਪਕ ਖਾਲਸਾ ਸਕੂਲ ਕੋਇਟਾ (ਪਾਕਿ) ਵਿੱਚ 1923-1926 ਤੱਕ ਸੇਵਾ ਨਿਭਾਉਂਦੇ ਰਹੇ। ਖਾਲਸਾ ਕਾਲਜ ਅੰਮ੍ਰਿਤਸਰ ਦੇ ਅੰਗ੍ਰੇਜ਼ੀ ਵਿਭਾਗ ਵਿੱਚ 1932 ਤੱਕ ਲੈਕਚਰਾਰ ਦੀ ਸੇਵਾ ਨਿਭਾਉਂਦੇ ਰਹੇ। ਆਪ ਜੀ ਤਕਰੀਬਨ ਚੌਦਾਂ ਸਾਲ (1932-1947 ਤੱਕ) ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਦੇ ਮੈਨੇਜਰ ਦੀ ਸੇਵਾ ਨਿਭਾਉਂਦੇ ਰਹੇ। 1937 ਵਿੱਚ ਖਾਲਸਾ ਕਾਲਜ ਬੰਬਈ ਦੇ ਪ੍ਰਿੰਸੀਪਲ ਬਣੇ। ਆਪ ਜੀ 1947-1956 ਤੱਕ ਪੈਪਸੂ ਸਰਕਾਰ ਵਿੱਚ ਪਛੜੀਆਂ ਸ਼੍ਰੇਣੀਆਂ ਵਿਭਾਗ ਵਿੱਚ ਡਾਇਰੈਕਟਰ ਰਹੇ ਅਤੇ ਇਸੇ ਪਦਵੀ ਤੋਂ 1956 ਵਿੱਚੋਂ ਸੇਵਾ ਮੁਕਤ ਹੋਏ।

ਆਪ ਜੀ ਦੀ ਛੱਪੀਆਂ ਪੁਸਤਕਾਂ ਵਿੱਚ ਬਾਬਾਣੀਆਂ ਕਹਾਣੀਆਂ, ਬੇਗਮਪੁਰੇ ਦੇ ਰਾਹ ਤੇ (1960), ਵਰਿਆਮ ਇਕੇਲਾ (1972) ਮੇਰਾ ਜੀਵਨ ਪੱਦ ਤੇ ਸਾਹਿਤ ਰੁਚੀ (1982), ਭਾਈ ਕਰਤਾਰ ਸਿੰਘ ਝੱਬਰ ਦਾ ਜੀਵਨ, ਅਕਾਲੀ ਮੋਰਚੇ ਤੇ ਝੱਬਰ (1959), ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ, ਨਾਨਕ ਨਿਰਮਲ ਪੰਥ ਚਲਾਇਆ (1971), ਕਿਉਂ ਕੀਤੋ ਵੇਸਾਹੁ ? ਸਿੱਖ ਵੀਰਾਂ ਨੂੰ ਹਲੂਣਾ, ਸਿੱਖਾਂ ਦੀ ਜਨਮ ਭੂਮੀ ਸ੍ਰੀ ਨਨਕਾਣਾ ਸਾਹਿਬ, ਲਾਲ ਬਾਦਸ਼ਾਹ (1931 ਅਨੁ)। Why didn't thun Trust ?

ਇਨ੍ਹਾਂ ਪੁਸਤਕਾਂ ਤੋਂ ਇਲਾਵਾ ਆਪ ਜੀ ਨੇ ਤਿੰਨ ਸੌ (300) ਦੇ ਕਰੀਬ ਟ੍ਰੈਕਟ ਛਾਪੇ ਅਤੇ ਅੰਗ੍ਰੇਜ਼ੀ ਟ੍ਰੈਕਟਾਂ ਦੀ ਗਿਣਤੀ ਚਾਲੀ (40) ਦੇ ਕਰੀਬ ਹੈ। ਹਿੰਦੀ ਵਿੱਚ ਕ੍ਰਾਂਤੀਕਾਰੀ ਧਰਮ, ਖਾਲਸਾ ਕਾ ਵਿਕਾਸ ਆਦਿ ਛੱਪ ਚੁੱਕੇ ਹਨ।

ਕੇਂਦਰੀ ਸਿੰਘ ਸਭਾ ਵਲੋਂ ਆਪ ਜੀ ਨੂੰ 1981 ਵਿੱਚ ਸਨਮਾਨਿਤ ਕੀਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਵੀ 1982 ਵਿੱਚ ਸਨਮਾਨਿਤ ਕੀਤਾ। ਆਪ ਜੀ ਦਾ ਦੇਹਾਂਤ 2 ਅਪ੍ਰੈਲ 1987 ਨੂੰ ਹੋਇਆ।



# ਨਿਰੰਜਨ ਸਿੰਘ ਤਾਲਬ (1901 ਈ.)

ਸ੍ਰ. ਨਿਰੰਜਨ ਸਿੰਘ ਤਾਲਬ ਦਾ ਜਨਮ ਭਾਈ ਰਤਨ ਸਿੰਘ ਜ਼ੈਲਦਾਰ ਦੇ ਘਰ ਨਾਭਾ (ਪੰਜਾਬ) ਵਿੱਚ ਹੋਇਆ। ਦਸਵੀਂ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਪਾਸ ਕਰਕੇ ਮਹਿਰਾਜਾ ਨਾਭਾ ਕੋਲ ਨੌਕਰੀ ਲੱਗ ਗਏ। ਬਾਅਦ ਵਿੱਚ ਅੰਗ੍ਰੇਜ਼ ਸਰਕਾਰ ਵਿੱਚ ਨੌਕਰੀ ਕੀਤੀ ਪਰ ਗੁਰਦੁਆਰਾ ਸੁਧਾਰ ਲਹਿਰ ਸਮੇਂ, ਲਹਿਰ ਦੀਆਂ ਸਰਗਰਮੀਆਂ ਵਿੱਚ ਹਿਸੱਾ ਲੈਣ ਕਾਰਨ ਅੰਗ੍ਰੇਜ਼ੀ ਦੀ ਨਿਰਾਜ਼ਗੀ ਸਹੇੜ ਕੇ, ਤੁਰੰਤ ਅਸਤੀਫ਼ਾ ਦੇ ਦਿੱਤਾ। ਦੁਬਾਰਾ ਨਾਭਾ ਰਿਆਸਤ ਵਿੱਚ ਨੌਕਰ ਹੋ ਗਏ। 9 ਜੁਲਾਈ 1923 ਵਿੱਚ ਜਦੋਂ ਮਹਿਰਾਜਾ ਰਿਪਦੁਸਨ ਸਿੰਘ ਨੂੰ ਡਿਪੋਜ਼ ਕੀਤਾ ਗਿਆ ਤਾਂ ਉਹ ਦੇਹਰਾਦੂਨ ਅਤੇ ਕੋਡੇ-ਕਨਾਲ ਚਲੇ ਗਏ। ਉਸ ਸਮੇਂ ਨਿਰੰਜਣ ਸਿੰਘ ਤਾਲਬ ਉਸ ਦੇ ਨੱਜੀ-ਸਕੱਤਰ ਬਣ ਕੇ ਨਾਲ ਰਹੇ। 1930 ਈ. ਵਿੱਚ ਤਾਲਬ ਸਾਹਿਬ ਕਲਕੱਤਾ ਚਲੇ ਗਏ ਜਿੱਥੇ ਆਰਮਜ਼ ਐਕਟ ਤਹਿਤ ਗ੍ਰਿਫ਼ਤਾਰ ਕੀਤੇ ਗਏ ਅਤੇ ਬਾਅਦ ਵਿੱਚ ਰਿਹਾਈ ਹੋਈ।

ਕਲਕੱਤੇ ਤੋਂ 'ਦੇਸ ਦਰਪਨ' ਨਾਂ ਦਾ ਪੁੱਤਰ ਸ਼ੁਰੂ ਕੀਤਾ। ਫਿਰ ਲਗਾਤਾਰ 'ਅਕਾਲੀ ਤੇ ਪਰਦੇਸੀ' ਕ੍ਰਿਪਾਨ ਬਹਾਦਰ ਅਤੇ ਹੋਰ ਸਿੱਖ ਪੇਪਰਾਂ ਲਈ ਲਗਾਤਾਰ ਲਿਖਦੇ ਰਹੇ। 1947 ਬਾਅਦ ਕਾਂਗਰਸ ਦੀ ਝੋਲੀ ਵਿੱਚ ਝੂਟੇ ਖਾਉਣ ਲੱਗ ਪਏ।

ਆਪ ਜੀ ਦਾ ਅਕਾਲ ਚਲਾਣ ਨੂੰ ਕਲੱਕਤੇ ਵਿੱਚ ਹੋਇਆ।





# ਗਿਆਨੀ ਕਰਤਾਰ ਸਿੰਘ (1902 ਈ.)

ਗਿਆਨੀ ਕਰਤਾਰ ਸਿੰਘ ਅਜਿਹਾ ਸਿੱਖ ਚਿੰਤਕ ਸੀ ਜੋ ਸਿਆਸਤ ਦਾ ਧਨੀ ਕਰ ਕੇ ਪ੍ਰਸਿੱਧ ਸੀ। ਇਹ 1940-50 ਤੱਕ ਸਿੱਖ ਸਿਆਸਤ ਤੇ ਹਾਵੀ ਰਿਹਾ। ਗਿਆਨੀ ਜੀ ਦਾ ਜਨਮ ਸ੍. ਭਗਤ ਸਿੰਘ ਅਤੇ ਮਾਤਾ ਜੀਉ ਦੇ ਘਰ 22 ਫ਼ਰਵਰੀ 1902 ਈ. ਨੂੰ ਚੱਕ ਨੰਬਰ ਚਾਲ੍ਹੀ, ਲਾਇਲਪੁਰ ਵਿੱਚ ਹੋਇਆ। ਇਹ ਅਸਲੋਂ ਪਿੰਡ ਨਾਗੋਕੇ (ਅੰਮ੍ਰਿਤਸਰ) ਦੇ ਰਹਿਣ ਵਾਲੇ ਸਨ ਪਰ ਫ਼ਿਰ ਲਾਇਲਪੁਰ ਚਲੇ ਗਏ। ਮੁੱਢਲੀ ਵਿਦਿਆ ਗੁਰਦੁਆਰੇ ਤੋਂ ਲੈ ਕੇ ਖਾਲਸਾ ਸਕੂਲ ਲਾਇਲਪੁਰ ਤੋਂ 1920 ਵਿੱਚ ਦਸਵੀਂ ਪਾਸ ਕੀਤੀ। ਉਸ ਨੇ ਖਾਲਸਾ ਕਾਲਜ ਅੰਮ੍ਰਿਤਸਰ (1920-22) ਵਿੱਚ ਦਾਖਲਾ ਲਿਆ ਪਰ ਦੋ ਸਾਲ ਬਾਅਦ ਚੀਚਕ ਬੀਮਾਰੀ ਦੇ ਅਟੇਕ ਕਾਰਨ ਪੜਾਈ ਛੱਡ ਦਿੱਤੀ। ਗੁਰੂ ਹਰਿ ਗੋਬਿੰਦ ਹੋਸਟਲ ਵਿੱਚ ਰਹਿੰਦੇ ਸਨ।

1924 ਵਿੱਚ ਲਾਇਲਪੁਰ ਜ਼ਿਲ੍ਹੇ ਦੇ ਸ਼੍ਰੋਮਣੀ ਅਕਾਲੀ ਦਲ ਦਾ ਜਨਰਲ ਸਕੱਤਰ ਚੁਣਿਆ ਗਿਆ। 1926 ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਚੁਣੇ ਗਏ। 1937 ਵਿੱਚ ਲਾਇਲਪੁਰ ਤੋਂ ਐੱਮ. ਐੱਲ. ਏ. ਚੁਣੇ ਗਏ। 1947 ਵਿੱਚ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਬਣੇ। ਗੁਰਦੁਆਰਾ ਐਕਟ ਪਾਸ ਕਰਾਉਣ ਲਈ ਵਿਸ਼ੇਸ਼ ਭੂਮਿਕਾ ਨਿਭਾਈ। 1947 ਵਿੱਚ ਸ਼ੇਖੂਪੁਰਾ ਅਤੇ ਲਾਇਲਪੁਰ ਜ਼ਿਲਿਆਂ ਤੋਂ ਸਿੱਖ ਹਿੰਦੂ ਨੂੰ ਸਹੀ ਸਲਾਮਤ ਭਾਰਤ ਪਹੁੰਚਾਇਆ। ਗਿਆਨੀ ਜੀ ਬਾਅਦ ਵਿਚ ਕਾਂਗਰਸ ਪਾਰਟੀ ਵਿੱਚ ਚਲੇ ਗਏ ਜਿੱਥੇ ਗੋਪੀ ਚੰਦ ਭਾਰਗਵ ਦੀ ਸਰਕਾਰ ਵਿੱਚ ਮੰਤਰੀ ਬਣੇ। ਲਾਲਾ ਭੀਮ ਸ਼ੈਨ ਸੱਚਰ ਦੀ ਵਿਜ਼ਾਰਤ ਵਿੱਚ ਮੰਤਰੀ ਵੀ ਰਹੇ। ਪੰਜਾਬੀ ਸੂਬਾ ਮੋਰਚੇ ਵਿੱਚ ਪੇਸ਼ ਰਹਿ ਕੇ ਜੇਲ੍ਹਾਂ ਵਿੱਚ ਵੀ ਗਏ। ਸ੍. ਪ੍ਰਤਾਪ ਸਿੰਘ ਕੈਰੋਂ ਦੀ ਵਿਜ਼ਾਰਤ 1957 ਵਿੱਚ ਮਾਲ ਤੇ ਖੇਤੀਬਾੜੀ ਮੰਤਰੀ ਰਹੇ। ਉਨ੍ਹਾਂ ਕਾਂਗਰਸ ਪਾਰਟੀ ਤੋਂ ਅਸਤੀਫ਼ਾ ਦੇ ਦਿਤਾ।

ਰਾਜਿੰਦਰਾ ਹਸਪਤਾਲ ਪਟਿਆਲਾ ਵਿੱਚ 10 ਜੂਨ 1974 ਨੂੰ ਇਸ ਸੰਸਾਰ ਤੋਂ ਕੂਚ ਕਰ ਗਏ।

○



## ਡਾ. ਖੁਸ਼ਦੇਵ ਸਿੰਘ (1902 ਈ.)

ਸਮਾਜ ਸੇਵਕ ਅਤੇ ਨਿਰ-ਸੁਆਰਥ ਚਿਕਿਤਸਕ ਵਜੋਂ ਜਾਣਿਆ ਜਾਂਦਾ ਪੰਜਾਬ ਦੇ ਹੀਰੇ ਦਾ ਜਨਮ 30 ਮਈ 1902 ਨੂੰ ਪਟਿਆਲਾ ਵਿੱਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਤੋਂ ਮੁਢਲੀ ਵਿਦਿਆ ਪ੍ਰਾਪਤ ਕਰ ਕੇ ਲਾਹੌਰ ਦੇ ਕਿੰਗ ਐਡਵਰਡ ਮੈਡੀਕਲ ਕਾਲਜ ਤੋਂ 1925 ਵਿੱਚ ਐਮ. ਬੀ.ਬੀ.ਐਸ ਦੀ ਡਿਗਰੀ ਪ੍ਰਾਪਤ ਕੀਤੀ। ਤਕਰੀਬਨ ਅੱਧੀ ਸਦੀ ਤੱਕ ਤਪਦਿਕ ਦੇ ਰੋਗੀਆਂ ਦੀ ਦਿਨ-ਰਾਤ ਸੇਵਾ ਕੀਤੀ। 1928 ਵਿੱਚ ਬੰਬਈ ਮੈਡੀਕਲ ਯੂਨੀਅਨ ਵਿਚ ਡਾ. ਬੀ.ਐਸ.ਸਰਾਫ਼ ਦੀ ਯਾਦ ਵਿੱਚ ਤਪਦਿਕ ਦੀ ਰੋਕਥਾਮ ਲਈ ਆਪਣਾ ਸਰਵੋਤਮ ਖੋਜ ਪੇਪਰ ਪੇਸ਼ ਕੀਤਾ ਅਤੇ ਸੋਨੇ ਦਾ ਤਮਗਾ ਜਿਤਿਆ।

ਅਨੇਕਾਂ ਹੀ ਵਿਸ਼ਵ ਸਿਹਤ ਸੰਸਥਾਵਾਂ ਨਾਲ ਸ਼ਲਾਘਾ ਯੋਗ ਕੰਮ ਕੀਤਾ। 1948 ਵਿੱਚ ਹਰਮੀਟੇਜ ਕੋਠੀ ਸੰਗਰੂਰ ਵਿੱਚ ਤਪਦਿਕ ਦੇ ਰੋਗੀਆਂ ਲਈ ਹਸਪਤਾਲ ਖੋਲਿਆ। 1957 ਵਿੱਚ ਦਿਲੀ ਵਿੱਚ ਤਪਦਿਕ ਬਾਰੇ ਕੌਮਾਂਤਰੀ ਕਾਨਫਰੰਸ ਦੀ ਸਵਾਗਤੀ ਕਮੇਟੀ ਦੇ ਮੈਂਬਰ ਬਣੇ। ਕਈ ਖੋਜਪੱਤਰ ਤਪਦਿਕ ਬਾਰੇ ਲਿੱਖੇ। 1978 ਵਿੱਚ ਪੰਜਾਬ ਸਰਕਾਰ ਨੇ ਸਨਮਾਨਿਤ ਕੀਤਾ।

ਰੈੱਡ-ਕਰਾਸ ਅਤੇ ਸੇਂਟ ਜਾਨ ਐਂਬੂਲੈਂਸ ਨਾਲ ਮਿਲ ਕੇ ਪਲੇਗ, ਹੈਜ਼ਾ ਆਦਿ ਮਹਾਮਾਰੀਆਂ ਤੋਂ ਬਚਾਅ ਸੰਬੰਧੀ ਕੰਮ ਕੀਤਾ ਜਿਸ ਲਈ ਵਾਇਸਰਾਏ ਲਾਰਡ ਮਾਊਂਟ ਬੈਟਨ ਨੇ ਇਸਦਾ ਨਿੱਜੀ ਤੌਰ ਤੇ ਧੰਨਵਾਦ ਕੀਤਾ। 1947 ਵਿੱਚ ਬਰਤਾਨਵੀ ਸਰਕਾਰ ਨੇ ਇਸ ਨੂੰ ਆਰਡਰ ਆਫ਼ ਮੈਰਿਟ ਵਿੱਚ ਸ਼ਾਮਲ ਕੀਤਾ। ਭਾਰਤ ਸਰਕਾਰ ਨੇ ਇਸ ਦੀਆਂ ਵੱਡਮੁੱਲੀਆਂ ਸੇਵਾਂਵਾਂ ਨੂੰ ਮੁੱਖ ਰੱਖ ਕੇ 1957 ਵਿੱਚ ਪਦਮਸ੍ਰੀ ਨਾਲ ਨਵਾਜਿਆ।

ਧਾਰਮਿਕ ਵਿਚਾਰਾਂ ਵਾਲਾ ਅਤੇ ਸੇਵਾ ਨੂੰ ਹੀ ਜੀਵਨ ਦਾ ਸੱਚਾ ਮਨੋਰਥ ਮੰਨਣ ਵਾਲਾ ਇਹ ਹੀਰਾ 3 ਜੂਨ 1988 ਨੂੰ ਪਟਿਆਲਾ ਵਿੱਚ ਚਲ ਵਸਿਆ।

○

# ਮਧੁਸੂਦਨ ਸਿੰਘ ਬ੍ਰਿਹੋਂ (1902 ਈ.)

ਸ੍ਰ. ਮਧੁਸੂਦਨ ਸਿੰਘ ਬ੍ਰਿਹੋਂ ਇੱਕ ਸਟੇਜੀ ਕਵੀ ਸਨ। ਇਨ੍ਹਾਂ ਦੀ ਜਨਮ ਪਿੰਡ ਅੰਮਰੀਲਾ (ਰਾਵਲਪਿੰਡੀ) ਵਿਖੇ ਪਿਤਾ ਸ੍ਰ. ਸੇਵਾ ਸਿੰਘ ਦੇ ਘਰ 1902 ਈ. ਨੂੰ ਹੋਇਆ। ਮੁੱਢਲੀ ਵਿਦਿਆ ਖਾਲਸਾ ਸਕੂਲ ਲਾਇਲਪੁਰ ਤੋਂ ਪ੍ਰਾਪਤ ਕਰਕੇ ਆਪ ਜੀ ਵਜ਼ੀਫ਼ਾ ਲੈ ਕੇ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਵਿਦਿਆ ਪ੍ਰਾਪਤ ਕੀਤੀ। ਬਾਅਦ ਵਿੱਚ ਫਿਰ ਲਾਇਲਪੁਰ ਜਾ ਕੇ ਸਾਬਣ ਦਾ ਕਾਰਖਾਨਾ ਖੋਲਿਆ। 1947 ਦੀ ਵੰਡ ਤੋਂ ਬਾਅਦ ਅੰਮ੍ਰਿਤਸਰ ਆ ਕੇ ਉਕਾਂਰ ਪ੍ਰੈਸ ਸ਼ੁਰੂ ਕੀਤੀ। ਫਿਰ ਦਿੱਲੀ ਜਾ ਕੇ ਸਬਜ਼ੀ ਮੰਡੀ ਜਾ ਕੇ ਕਾਰਖਾਨਾ ਖੋਲਿਆ। ਆਪ ਜੀ ਜਰਮਨੀ ਅਤੇ ਇੰਗਲੈਂਡ ਦੀ ਸੈਰ ਵੀ ਕਰ ਕੇ ਆਏ।

ਅਕਾਲੀ ਲਹਿਰ ਸਮੇਂ 1923 ਈ. ਵਿੱਚ ਇਹ ਸਟੇਜ ਤੋਂ ਕਵਿਤਾਵਾਂ ਪੜ੍ਹਦੇ ਸਨ ਅਤੇ ਕਈ ਇਨਾਮ ਵੀ ਜਿੱਤੇ। ਆਪ ਜੀ ਦੀਆਂ ਦੋ ਪੁਸਤਕਾਂ ਪ੍ਰਕਾਸ਼ਿਤ ਹੋਇਆਂ 'ਬ੍ਰਿਹੋ ਦੇ ਸੱਚ', ਅਤੇ ਖ਼ੂਨ ਦੇ ਪਰਨਾਲੇ'।





# ਡਾ. ਸ਼ੇਰ ਸਿੰਘ (1903 ਈ.)

ਡਾ. ਸ਼ੇਰ ਸਿੰਘ ਅਨੋਖੀ ਸ਼ਖਸੀਅਤ ਦੇ ਮਾਲਕ ਸਨ ਜਿਨ੍ਹਾਂ ਗੁਰਮਤਿ ਦੀ ਬੇ-ਮਿਸਾਲ ਵਿਆਖਿਆਕਾਰੀ ਕਰ ਕੇ ਸਿੱਖ ਤਵਾਰੀਖ਼ ਵਿੱਚ ਆਪਣਾ ਵੱਖਰਾ ਮੁਕਾਮ ਸਥਾਪਿਤ ਕੀਤਾ। ਆਪ ਜੀ ਦਾ ਜਨਮ ਪਿੰਡ ਬਿਲਾਸਪੁਰ, ਮੋਗਾ (ਫ਼ਿਰੋਜਪੁਰ) ਵਿੱਚ ਪਿਤਾ ਸ੍ਰ. ਵਰਿਆਮ ਸਿੰਘ ਅਤੇ ਮਾਤਾ ਪ੍ਰੀਤ ਕੌਰ ਦੇ ਘਰ 1 ਫਰਵਰੀ 1903 ਈ. ਨੂੰ ਹੋਇਆ। ਇਨ੍ਹਾਂ ਦੇ ਤਾਇਆ ਗਿ. ਹਰਦਿੱਤ ਸਿੰਘ ਨੇ ਸ਼ੇਰ ਸਿੰਘ ਦੀ ਵਿੱਦਿਆ ਦੀ ਸਾਰੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ। ਮੁੱਢਲੀ ਵਿਦਿਆ ਪਿੰਡ ਤਖਤਪੁਰਾ ਅਤੇ ਬੁੱਟਰ ਤੋਂ ਹਾਸਲ ਕੀਤੀ। ਦਸਵੀਂ ਦਾ ਇਮਤਿਹਾਨ ਪ੍ਰਾਇਵੇਟ ਪਹਿਲੇ ਦਰਜੇ ਵਿਚ ਪਾਸ ਕਰ ਕੇ 1922 ਈ. ਵਿੱਚ ਨਾ-ਮਿਲਵਰਤਨ ਲਹਿਰ ਵਿੱਚ ਸ਼ਾਮਲ ਹੋ ਗਏ। ਗਿਆਨੀ ਦਾ ਇਮਤਿਹਾਨ ਵੀ 1922 ਈ. ਵਿੱਚ ਪਾਸ ਕੀਤਾ। 1924 ਵਿੱਚ ਸ਼ੇਰ ਸਿੰਘ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਐਫ਼.ਏ. ਪਾਸ ਕੀਤੀ। ਇਸੇ ਸਮੇਂ ਕਾਲਜ ਵਿੱਚ ਸੁਹਿਰਦ ਵਿਦਿਆਰਥੀਆਂ ਵਲੋਂ ਇੱਕ ਲਹਿਰ ਚਲਾਈ ਗਈ, ਜਿਸ ਵਿੱਚ ਸ਼ੇਰ ਸਿੰਘ ਨੇ ਸਰਗਰਮ ਹੋ ਕੇ ਮੁਹਰੀ ਰੋਲ ਅਦਾ ਕੀਤਾ। ਪ੍ਰਿੰਸੀਪਲ ਮਿਸਟਰ ਮਨਮੋਹਨ ਨੇ ਸ਼ੇਰ ਸਿੰਘ ਨੂੰ ਦੁਬਾਰਾ ਕਾਲਜ ਵਿੱਚ ਦਾਖਲਾ ਦੇਣ ਤੋਂ ਇਨਕਾਰ ਕਰ ਦਿੱਤਾ। ਚੰਗੇ ਨੰਬਰ ਹੋਣ ਕਾਰਨ ਸ਼ੇਰ ਸਿੰਘ ਨੂੰ ਸਰਕਾਰੀ ਕਾਲਜ, ਲਾਹੌਰ ਵਿੱਚ ਦਾਖਲਾ ਮਿਲ ਗਿਆ। 1926 ਈ. ਵਿੱਚ ਬੀ.ਏ. ਤੇ 1928 ਈ. ਵਿੱਚ ਐਮ.ਏ (ਫ਼ਾਰਸੀ) ਕਰ ਕੇ ਐਮ.ਓ.ਐਲ, ਮੁਨਸ਼ੀ ਫ਼ਾਜ਼ਿਲ ਵੀ ਪਹਿਲੇ ਨੰਬਰ ਵਿੱਚ ਪਾਸ ਕੀਤੀ। ਐਮ.ਏ ਫ਼ਿਲਾਸਫ਼ੀ ਵੀ ਕੀਤੀ। ਇਨ੍ਹਾਂ ਡਿਗਰੀਆਂ ਤੋਂ ਬਾਅਦ ਸ਼ੇਰ ਸਿੰਘ ਪੀ.ਐਚ.ਡੀ. ਕਰਨਾ ਚਾਹੁੰਦੇ ਸਨ। ਇਹ ਇੱਛਾ ਉਨ੍ਹਾਂ ਨੇ ਇਕ ਦਿਨ ਮਾਸਟਰ ਤਾਰਾ ਸਿੰਘ ਅੱਗੇ ਪ੍ਰਗਟ ਕੀਤੀ ਅਤੇ ਮਾਇਆ ਦੀ ਤੰਗੀ ਬਾਰੇ ਸੂਚਿਤ ਕੀਤਾ।

ਡਾ. ਸ਼ੇਰ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਪਾਸੋਂ ਵਜ਼ੀਫ਼ਾ ਪ੍ਰਾਪਤ ਕਰ ਕੇ ਪੀ.ਐਚ.ਡੀ. ਲਈ ਸਤੰਬਰ 1936 ਵਿਚ ਯੂਨੀਵਰਸਿਟੀ ਆਫ਼ ਲੰਡਨ (ਇੰਗਲੈਂਡ) ਵਿੱਚ ਦਾਖਲਾ ਲੈ ਗਿਆ। ਡਾ. ਟੀ ਗਰਾਹਮ ਬੈਲੀ ਦੀ ਨਿਗਰਾਨੀ ਹੇਠ Philosophy of Sikhism ਵਿਸ਼ੇ ਤੇ ਅੰਗ੍ਰੇਜ਼ੀ ਵਿੱਚ ਸ਼ੋਧ-ਪ੍ਰਬੰਧ ਮੁਕੰਮਲ ਕਰਕੇ 1938 ਵਿੱਚ ਪੀ.ਐਚ.ਡੀ ਦੀ ਡਿਗਰੀ ਪ੍ਰਾਪਤ ਕੀਤੀ।

ਡਾ. ਸ਼ੇਰ ਸਿੰਘ ਦਾ ਅਧਿਆਪਕ ਜੀਵਨ ਖਾਲਸਾ ਕਾਲਜ ਲਾਇਲਪੁਰ 1931

ਈ. ਵਿੱਚ ਸ਼ੁਰੂ ਹੋਇਆ ਸੀ। 1932 ਈ. ਵਿੱਚ ਸਰਕਾਰੀ ਕਾਲਜ ਪਸ਼ੂਰਰ, ਸ਼ਾਹਪੁਰ, ਲੁਧਿਆਣਾ ਵਿੱਚ ਰਹੇ। ਸਰਕਾਰੀ ਕਾਲਜ ਲੁਧਿਆਣਾ ਵਿੱਚ ਪੰਜਾਬੀ ਅਤੇ ਫ਼ਿਲਾਸਫ਼ੀ ਵਿਭਾਗਾਂ ਦੇ ਮੁੱਖੀ ਵਜੋਂ ਸੇਵਾ ਨਿਭਾਈ। 1958 ਈ. ਵਿੱਚ ਮੁਕਤਸਰ ਦੇ ਸਰਕਾਰੀ ਕਾਲਜ ਵਿੱਚ ਪ੍ਰਿੰਸੀਪਲ ਰਹੇ। ਮਾਲਵਾ ਸੈਂਟਰਲ ਕਾਲਜ ਆਫ਼ ਐਜੂਕੇਸ਼ਨ, ਲੁਧਿਆਣਾ ਵਿੱਚ 1970 ਤੱਕ ਪ੍ਰਿੰਸੀਪਲ ਵਜੋਂ ਸੇਵਾ ਨਿਭਾਈ।

ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਦੇ ਕਈ ਸਾਲ ਜਨਰਲ ਸਕੱਤਰ ਅਤੇ ਮੀਤ-ਪ੍ਰਧਾਨ ਰਹੇ। ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਸੈਨਟ ਦੇ ਵੀਹ ਸਾਲ ਤੱਕ ਮੈਂਬਰ ਰਹੇ। ਕਈ ਉੱਚ ਪਦਵੀਆਂ ਤੇ ਰਹਿਣ ਦੇ ਬਾਅਦ ਪੰਜ ਵਾਰ ਲਗਾਤਾਰ ਪੰਜਾਬ ਯੂਨੀਵਰਸਿਟੀ ਦੇ ਫੈਲੋ ਚੁਣੇ ਗਏ। ਕਈ ਬਦੇਸ਼ੀ ਸੁਸਾਇਟੀਆਂ ਦੇ ਵੀ ਮੈਂਬਰ ਸਨ। 1925-26 ਤੱਕ ਪੰਜਾਬੀ ਸਭਾ, ਗੌਰਮਿੰਟ ਕਾਲਜ ਲਾਹੌਰ ਦੇ ਪ੍ਰਧਾਨ ਸਨ। ਲਾਹੌਰ ਤੋਂ 'ਰਾਵੀ' ਪ੍ਰਤਿਕਾ ਦੇ ਸੰਪਾਦਕ ਵੀ ਰਹੇ।

ਡਾ. ਸ਼ੇਰ ਸਿੰਘ ਨੇ ਅਨੇਕਾਂ ਵੱਡਮੁਲੀਆਂ ਪੰਜਾਬੀ ਤੇ ਅੰਗ੍ਰੇਜ਼ੀ ਵਿੱਚ ਪੁਸਤਕਾਂ ਲਿੱਖੀਆਂ, ਜੋ ਇਸ ਪ੍ਰਕਾਰ ਹਨ। ਅੰਮ੍ਰਿਤ ਜੀਵਣ (1934), ਮਰਨ ਤੋਂ ਪਿਛੋਂ (1934), ਬੁੱਧ ਕਸੌਟੀ (1936), ਵਿਚਾਰਧਾਰਾ (1940), ਸੋਹਣੀ ਵਜ਼ਲ (1944), ਸਿੱਖ ਧਰਮ ਤੇ ਪਛੜੀਆਂ ਸ਼੍ਰੇਣੀਆਂ (1949), ਪਾਠਾਵਲੀ (ਪਹਿਲੀ ਤੋਂ ਅੱਠਵੀਂ, 1949) ਪੰਜਾਬੀ ਬਾਲ ਬੋਧ (1949), ਕੰਜੂਸ ਠੇਕੇਦਾਰ (ਅਨੁ 1950), ਗੁਰਮਤਿ ਦਰਸ਼ਨ (1951), ਵਿਚਾਰਮਾਲਾ (1951), ਸਾਹਿਤ ਸਮਾਲੋਚਨਾ (1952), ਜੀਵਨ ਉਸਰਈਏ (1953), ਜਪੁਜੀ ਦਰਸ਼ਨ (1969), ਪ੍ਰਦੇਸ਼ ਯਾਤ੍ਰਾ (ਸੰ, 1939), Thoughts on Forms and Symbols in sikhism (ed.,1927), Sikhism and Political Philosophy of Guru Gobind Singh (1967), Guru Nanak on The Malady of Man (Tr. 1968) ਆਦਿ।

ਆਪ ਜੀ ਦਾ ਦੇਹਾਂਤ 25 ਫ਼ਰਵਰੀ 1970 ਨੂੰ ਲੁਧਿਆਣਾ ਵਿੱਚ ਹੋਇਆ।





# ਗਿਆਨੀ ਪਰਤਾਪ ਸਿੰਘ (1904 ਈ.)

ਗਿਆਨੀ ਪਰਤਾਪ ਸਿੰਘ ਸਾਸਨ ਦਾ ਜਨਮ 2 ਜਨਵਰੀ 1904 ਈ. ਨੂੰ ਪਿਤਾ ਸ੍ਰ. ਮੱਖਣ ਸਿੰਘ ਸਾਸਨ ਅਤੇ ਮਾਤਾ ਮਥਰਾ ਦੇਵੀ ਦੇ ਘਰ ਪਿੰਡ ਨਾਰਾ (ਕਹੂਟਾ, ਰਾਵਲ ਪਿੰਡੀ) ਵਿੱਚ ਹੋਇਆ। ਮੁੱਢਲੀ ਵਿਦਿਆ ਗੁਜਰਾਂਵਾਲੇ ਪ੍ਰਚਾਰਕ ਵਿਦਿਆਲੇ ਵਿਚੋਂ ਪ੍ਰਾਪਤ ਕਰ ਕੇ ਖਾਲਸਾ ਕਾਲਜ ਅੰਮ੍ਰਿਤਸਰ ਆ ਕੇ ਗਿਆਨੀ ਪਾਸ ਕੀਤੀ। 1923 ਈ. ਵਿੱਚ ਸ਼੍ਰੋਮਣੀ ਕਮੇਟੀ ਵਿੱਚ ਮੁਲਾਜ਼ਮ ਹੋ ਗਏ। ਆਪ ਜੀ ਦੇ ਦਾਦਾ ਭਾਈ ਦੇਵਾ ਸਿੰਘ ਸਾਸਨ ਸ਼ੇਰੇ-ਪੰਜਾਬ ਦੀ ਫ਼ੌਜ ਵਿੱਚ ਉੱਚ-ਅਧਿਕਾਰੀ ਸਨ। 1920 ਵਿੱਚ ਗੁਰਦੁਆਰਾ ਸੁਧਾਰ ਲਹਿਰ ਵਿੱਚ ਸ਼ਾਮਲ ਹੋਏ ਅਤੇ ਆਪਣੇ ਪਿਤਾ ਨਾਲ 1922-23 ਵਿੱਚ 'ਗੁਰੂ ਦੇ ਬਾਗ' ਦੇ ਮੋਰਚੇ ਵਿੱਚ ਸ਼ਾਮਲ ਹੋਕੇ ਜੇਲ੍ਹ ਯਾਤਰਾ ਕੀਤੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਮ੍ਰਿਤਸਰ ਨੇ ਪ੍ਰਚਾਰਕ ਨਿਯੁਕਤ ਕਰ ਕੇ ਜ਼ਿਲਾ ਸਰਗੋਧਾ, ਗੁਜਰਾਤ, ਝੰਗ ਤੇ ਮੀਆਂਵਾਲੀ ਦੇ ਖੇਤਰਾਂ ਲਈ ਇਨਚਾਰਜ ਮੁਕਰੱਰ ਕੀਤਾ। 1928-1930 ਤੱਕ ਦੁਬਾਰਾ ਸ਼੍ਰੋਮਣੀ ਕਮੇਟੀ ਦੇ ਪ੍ਰਚਾਰਕ ਨਿਯੁਕਤ ਹੋਏ। ਆਪ ਜੀ ਸ੍ਰੀ ਅਕਾਲ ਤਖਤ ਸਾਹਿਬ ਦੇ ਮੀਤ ਜੱਥੇਦਾਰ 1938-48 ਤੱਕ ਰਹੇ। ਸ੍ਰੀ ਕੇਸਗੜ੍ਹ ਸਾਹਿਬ ਦੇ ਜੱਥੇਦਾਰ 1948-1952 ਤੱਕ ਅਤੇ ਫਿਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ 1952-1955 ਤੱਕ ਸੇਵਾ ਨਿਭਾਂਦੇ ਰਹੇ।

ਪੰਜਾਬੀ ਵਿੱਚ ਆਪ ਨੇ ਕਈ ਪੁਸਤਕਾਂ ਛਾਪੀਆਂ ਜਿਵੇਂ ਸਿੱਖ ਇਤਿਹਾਸਕ ਲੈਕਚਰ (ਦੋ ਭਾਗ, 1945), ਗੁਰਮਤਿ ਸਿਧਾਂਤ ਤੇ ਛੂਤ-ਛਾਤ, ਗੁਰਮਤਿ ਲੈਕਚਰ, ਗੁਰਮਤਿ ਫ਼ਿਲਾਸਫ਼ੀ, ਭਗਤ ਦਰਸ਼ਨ, ਸੰਸਾਰ ਦਾ ਧਾਰਮਿਕ ਇਤਿਹਾਸ (1948), ਪਾਕਿਸਤਾਨੀ ਘਲੂਘਾਰਾ, ਸ਼ਹੀਦ ਦਰਸ਼ਨ (ਅਣਛਪੀ), ਰਾਧਾ ਸੁਆਮੀ ਮਤ ਦਰਸ਼ਨ, ਨਕਲੀ ਨਿਰੰਕਾਰੀ (1967), ਅਕਾਲੀ ਲਹਿਰ ਦਾ ਇਤਿਹਾਸ (1951), ਕੂਕਾ ਗੁਰੂਡੰਮ (1972), ਵਹੀਰ ਦਾ ਮਹਾਨ ਨੇਤਾ (1976), ਸ਼ਹੀਦ ਦਰਸ਼ਨ ਸਿੰਘ ਫੈਰੋਮਾਨ, ਸਾਡਾ ਦੇਸ਼ ਤੇ ਉਸ ਦੀਆਂ ਸਮਸਿਆਵਾਂ, ਸਾਇੰਸ ਦੇ ਚਮਤਕਾਰ ਆਦਿ।

1956 ਵਿੱਚ ਆਪ ਨੇ ਪੰਜਾਬੀ ਮਾਸਕ ਪੱਤਰ 'ਗਿਆਨ ਅੰਮ੍ਰਿਤ' ਸ਼ੁਰੂ ਕੀਤਾ ਜੋ ਦਿਸੰਬਰ 1981 ਤੱਕ ਬਾਦਸਤੂਰ ਚਲਦਾ ਰਿਹਾ। ਸ੍ਰੀ ਗੁਰੂ ਸਿੰਘ ਸਭਾ ਦਿੱਲੀ ਨੇ 1972 ਵਿੱਚ 'ਤਾਮਰਾ ਪਤਰ' ਦਾ ਸਨਮਾਨ ਦਿਤਾ। ਭਾਸ਼ਾ ਵਿਭਾਗ ਪੰਜਾਬ ਨੇ 1981 ਵਿੱਚ ਸ਼੍ਰੋਮਣੀ ਪਤਰਕਾਰ ਵਜੋਂ ਸਨਮਾਨ ਕੀਤਾ। 10 ਮਈ 1984 ਨੂੰ ਖਾੜਕੂਆਂ ਹਥੋਂ ਘਰ ਵਿੱਚ ਹੀ ਮਾਰੇ ਗਏ।

O



# ਭਗਤ ਪੂਰਨ ਸਿੰਘ (1904 ਈ.)

ਭਗਤ ਪੂਰਨ ਸਿੰਘ ਜੀ ਸਿੱਖਾਂ ਵਿੱਚ 'ਮਦਰ ਟ੍ਰੈਸਾ' ਕਰ ਕੇ ਜਾਣੇ ਜਾਂਦੇ ਹਨ। ਆਪ ਜੀ ਦਾ ਜਨਮ 3 ਜੂਨ 1904 ਈ. ਨੂੰ ਪਿੰਡ ਰਾਜੇਵਾਲ ਰੋਹਣੋ (ਖੰਨਾ) ਮਾਤਾ ਮਹਿਤਾਬ ਕੌਰ ਅਤੇ ਪਿਤਾ ਲਾਲਾ ਸ਼ਿੱਬੂ ਮਲ, ਸ਼ਾਹੂਕਾਰ ਦੇ ਘਰ ਹੋਇਆ। ਮੁੱਢਲੀ ਪੜ੍ਹਾਈ ਪੰਜਵੀਂ ਤੱਕ ਕੀਤੀ।

1934 ਈ. ਵਿੱਚ ਪਿੰਗਲਵਾੜਾ ਸੰਸਥਾਂ ਦੀ ਬੁਨਿਆਦ ਗੁਰਦੁਆਰੇ ਡੇਹਰਾ ਸਾਹਿਬ, ਲਾਹੌਰ ਤੋਂ ਰੱਖੀ। ਭਗਤ ਜੀ 18 ਅਗਸਤ 1947 ਨੂੰ ਅੰਮ੍ਰਿਤਸਰ ਆ ਕੇ ਖਾਲਸਾ ਕਾਲਜ ਅੰਮ੍ਰਿਤਸਰ ਦੇ ਰੀਫ਼ਿਊਜੀ ਕੈਂਪ ਵਿੱਚ ਚਲੇ ਗਏ। 25,000 ਰੀਫ਼ਿਊਜੀ ਪਹਿਲਾਂ ਹੀ ਉੱਥੇ ਆ ਚੁੱਕੇ ਸਨ। ਭਗਤ ਜੀ ਉੱਥੇ ਵੀ ਬੇਸਹਾਰਾ, ਮਰੀਜ਼ਾਂ, ਲੂਲ੍ਹੇ, ਬਾਲਕ ਆਦਿ ਦੀ ਸੇਵਾ ਵਿੱਚ ਜੁੱਟ ਗਏ। ਭਗਤ ਜੀ ਨੇ ਹੈਜ਼ੇ ਦੀ ਬਿਮਾਰੀ ਜੋ ਕੈਂਪ ਵਿੱਚ ਫੈਲੀ ਸੀ, ਬੜੀ ਸ਼ਿਦੱਤ ਨਾਲ ਦੁੱਖੀ ਮਨੁੱਖਤਾ ਦੀ ਸੇਵਾ ਵਿੱਚ ਰੁੱਝ ਗਏ। 31 ਦਸਬੰਰ 1947 ਤੱਕ ਇਹ ਕੈਂਪ ਲੱਗਾ ਰਿਹਾ। ਭਗਤ ਜੀ ਆਸ ਪਾਸ ਦੇ ਘਰਾਂ ਕੋਲੋਂ ਪਰਸ਼ਾਦੇ ਮੰਗ ਕੇ ਲਿਆਣੇ ਆਰੰਭ ਕੀਤੇ। ਅਜ ਵੀ ਬੇ-ਆਸਰੇ, ਅਪਾਹਿਜਾਂ, ਰੋਗੀਆਂ, ਲੂਲ੍ਹੇ ਬਚਿਆਂ, ਪਾਗਲ ਇਸਤਰੀਆਂ ਅਤੇ ਕੁੜੀਆਂ ਨੂੰ ਸੰਭਾਲਣ ਦੀ ਇਹ ਸੰਸਥਾ ਅੰਮ੍ਰਿਤਸਰ ਵਿੱਚ ਮਜੂਦ ਹੈ ਜੋ ਆਲ ਇੰਡੀਆਂ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ ਅੰਮ੍ਰਿਤਸਰ ਦੇ ਨਾਂ ਨਾਲ ਪ੍ਰਸਿੱਧ ਹੈ।

ਭਗਤ ਜੀ ਨੇ ਜੋ ਪੁਸਤਕਾਂ/ਪੈਫ਼ਲੈਂਟ ਛਾਪੇ ਉਹ ਹਨ, ਸੰਜਮੀ-ਜੀਵਨ-ਜਾਚ, ਜੀਵਨ-ਜੁਗਤੀ, ਧਰਮ ਤੇ ਵਿਕਾਸ, ਸਿੱਖ ਬੀਬੀਆਂ ਦਾ ਪਹਿਰਾਵਾ, ਧਰਮ ਪਿਆਰਾ ਕਿ ਸ਼ੁਕੀਨੀ, ਪੰਜ ਸ਼ਬਦ, Human Hair, Sushil Kaur, The Virgin, Why Men Must Work, Education of Man.

1984 ਸਮੇਂ ਭਗਤ ਜੀ ਨੇ ਭਾਰਤ ਸਰਕਾਰ ਦਾ ਸਨਮਾਨ 'ਪਦਮ-ਸ੍ਰੀ' ਰੋਸ ਵਜੋਂ ਵਾਪਸ ਕਰ ਦਿੱਤਾ ਸੀ। ਆਪ ਜੀ ਦਾ ਦੇਹਾਂਤ 1997 ਈ. ਨੂੰ ਅੰਮ੍ਰਿਤਸਰ ਵਿੱਚ ਹੋਇਆ।

O



# ਡਾ. ਰੌਸ਼ਨ ਲਾਲ ਆਹੂਜਾ (1904 ਈ.)

ਡਾ. ਰੌਸ਼ਨ ਲਾਲ ਆਹੂਜਾ ਜਿੱਥੇ ਪ੍ਰਸਿੱਧ ਨਾਟਕਕਾਰ ਸੀ ਉੱਥੇ ਇੱਕ ਸੁਲਝਿਆ ਹੋਇਆ ਅਧਿਆਪਕ ਤੇ ਸਾਹਿਤਕਾਰ ਸੀ। ਉਸ ਦਾ ਜਨਮ 9 ਨਵੰਬਰ 1904 ਨੂੰ ਮਾਤਾ ਸੇਵਾ ਦੇਵੀ ਅਤੇ ਪਿਤਾ ਤੁਲਾ ਰਾਮ ਆਹੂਜਾ ਦੇ ਘਰ ਪਿੰਡ ਟਿੱਬੀ ਕੈਸਰਾਨੀ, ਡੇਰਾ ਗਾਜ਼ੀਖ਼ਾਨ ਵਿੱਚ ਹੋਇਆ। ਐਮ.ਏ, ਪੀ.ਐਚ.ਡੀ. ਤੱਕ ਵਿਦਿਆ ਪ੍ਰਾਪਤ ਕੀਤੀ।

ਇਹ ਅੰਗ੍ਰੇਜ਼ੀ ਦਾ ਅਧਿਆਪਕ ਐਸ.ਡੀ.ਹਾਈ ਸਕੂਲ, ਲਾਇਲਪੁਰ 1929-1936 ਤੱਕ ਰਿਹਾ ਅਤੇ ਫਿਰ ਲੈਕਚਰਾਰ ਅੰਗ੍ਰੇਜ਼ੀ ਵੈਦਿਕ ਬਰਾਦਰੀ ਕਾਲਜ, ਡੇਰਾ ਇਸਮਾਈਲ ਖਾਨ, ਸੂਬਾ ਸਰਹੱਦ (ਪਾਕਿਸਤਾਨ) 1936-1944 ਤੱਕ ਰਿਹਾ। 1944-46 ਤੱਕ ਮੁੱਖੀ ਅੰਗ੍ਰੇਜ਼ੀ ਵਿਭਾਗ ਡੀ.ਏ. ਵੀ. ਕਾਲਜ ਹੁਸ਼ਿਆਰਪੁਰ ਰਿਹਾ। ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਪ੍ਰੋ. ਤੇ ਮੁੱਖੀ ਅੰਗ੍ਰੇਜ਼ੀ ਵਿਭਾਗ 1946-1956 ਈ. ਤੱਕ ਰਿਹਾ। ਫਿਰ 1956-1964 ਤੱਕ ਅੰਬਾਲੇ ਦੇ ਸੋਹਨ ਲਾਲ ਕਾਲਜ ਵਿੱਚ ਪ੍ਰਿੰਸੀਪਲ ਦੀ ਪਦਵੀ ਤੇ ਰਿਹਾ। ਕੁਰੂਕਸ਼ੇਤਰ ਯੂਨੀਵਰਸਿਟੀ ਵਿੱਚ 1964-1966 ਤੱਕ ਸੀਨੀਅਰ ਲੈਕਚਰਾਰ ਅਤੇ ਫਿਰ 1967-969 ਤੱਕ ਪ੍ਰਿੰਸੀਪਲ ਡੀ.ਏ.ਵੀ. ਕਾਲਜ, ਹੁਸ਼ਿਆਰਪੁਰ ਵਿੱਚ ਸੇਵਾ ਨਿਭਾਈ, ਜਿਥੋਂ 1969 ਵਿੱਚ ਸੇਵਾ ਮੁਕਤ ਹੋਏ।

ਆਪ ਗੁਰੂ ਗੋਬਿੰਦ ਸਿੰਘ ਫ਼ਾਊਂਡੇਸ਼ਨ (ਪੰਜਾਬੀ ਯੂਨੀ, ਪਟਿਆਲਾ) ਦੇ 1966-1967 ਤੱਕ ਸਕੱਤਰ ਰਹੇ। ਫ਼ਿਰ ਅੰਬਾਲਾ, ਹੁਸ਼ਿਆਰਪੁਰ ਅਤੇ ਜਲੰਧਰ ਦੀਆਂ ਸਾਹਿਤ ਸਭਾਵਾਂ ਦੇ ਪ੍ਰਧਾਨ ਰਹੇ। ਆਪ ਨੇ ਪੰਜਾਬੀ, ਹਿੰਦੀ ਅਤੇ ਅੰਗ੍ਰੇਜ਼ੀ ਵਿੱਚ ਢੇਰ ਸਾਰਾ ਸਾਹਿਤ ਪ੍ਰਕਾਸ਼ਿਤ ਕਰਾਇਆ ਜਿਵੇਂ ਆਲੋਚਨਾ ਦੇ ਸਿਧਾਂਤ (1950), ਪਛੱਮੀ ਆਲੋਚਨਾ ਦੀ ਪਰੰਪਰਾ (1950), ਜੌਹਰ (1952), ਪਰਿਵਰਤਨ (1953), ਵਿਕਾਸ (1954), ਗਾਂਧੀ ਨਾਟਕ (1954), ਹੜਤਾਲ (1954), ਮੇਰੇ ਨੌ ਚੌਣਵੇਂ ਇਕਾਂਗੀ (1955), ਸਹਿਯੋਗ (1955), ਭੂਮੀ ਅੰਦੋਲਨ (1955), ਤਲਾਕ (1955), ਨੌਵੇਂ ਘੋਲ (1955), ਕਾਲਿੰਗਾ ਦਾ ਦੁਖਾਂਤ (1960), ਸੱਪ ਅਤੇ ਮੋਰ (1965), ਦਾਰਾ ਸ਼ਿਕੋਹ ਦਾ ਦੁਖਾਂਤ (1972), ਕਲੀ ਉਪੈਤਰਾ ਦਾ ਦੁਖਾਂਤ (1972), ਸਾਵਿਤਰੀ ਤੇ ਹੋਰ ਇਕਾਂਗੀ (1975), ਮਹਾਰਾਣੀ ਜਿੰਦ ਕੌਰ (1981), ਮਹਾਰਾਜਾ ਜਸਾ ਸਿੰਘ ਆਹਲੂਵਾਲਿਆ (1988), ਸਾਹਿਤ ਸ਼ਾਸਤਰ (1961), ਸੰਸਕ੍ਰਿਤ ਨਾਟਕ (1969), ਸ਼ੇਖਸਪੀਅਰ ਦੇ ਦੁਖਾਂਤ (1969), ਤ੍ਰੀਮੂਰਤੀ ਗੁਰਬਖਸ਼ ਸਿੰਘ (1971), ਯੂਨਾਨੀ ਨਾਟਕ (1972), ਇਕਾਂਗੀ

ਦੀ ਕਲਾ (1972), ਹਾਸ਼ਮ ਦਾ ਕਾਵਿ (1973), ਆਧੁਨਿਕ ਸੁਹਜ ਸ਼ਾਸਤਰ (1980), ਅਰਸਤੂ ਦਾ ਕਾਵਿ ਸ਼ਾਸਤਰ (1981), ਅਕਾਦਮਿਕ ਆਲੋਚਨਾ (1984), ਮੇਰੀ ਸਾਹਿਤਕ ਸਵੈ-ਜੀਵਨੀ (1986), ਭਾਤ-ਭਾਸ਼ਾ ਪੰਜਾਬੀ ਦੀ ਸਿੱਖਿਆ (1970), ਆਧੁਨਿਕ ਪੰਜਾਬੀ ਨਾਟਕ (1951), ਸੱਸੀ ਪੁੰਨੂੰ, ਹਾਸ਼ਮ (1953), ਚਾਤ੍ਰਿਕ ਦੀ ਚੋਣਵੀਂ ਕਵਿਤਾ (1954), ਸੋਹਣੀ ਮਹੀਂਵਾਲ, ਫਜ਼ਲ ਸ਼ਾਹ (1954), ਪੰਜਾਬੀ ਨਾਟਕ ਦਾ ਜਨਮ ਤੇ ਵਿਕਾਸ, ਹਰਸ਼ਰਨ ਸਿੰਘ ਦੀ ਨਾਟਕ ਕਲਾ (1973), ਉਪਨਿਆਸਕਾਰ ਹਰਨਾਮ ਦਾਸ ਸਹਿਰਾਈ (1977) ਸ਼ਕੁੰਤਲਾ (1969), ਸੋਵੀਅਤ ਰੂਸ ਵਿੱਚ ਸਿਖਿਆ ਪ੍ਰਣਾਲੀ (1973), ਅਫਲਾਤੂਨੀ ਗੱਲਬਾਤ (1982) ਆਦਿ।

ਹਿੰਦੀ ਵਿੱਚ ਦਾਰਾ ਸ਼ਿਕੋਹ ਦਾ ਦੁਖਾਂਤ, ਪੂਰਨ ਭਗਤ (1985), ਪ੍ਰਤੀਨਿੱਧ ਇਕਾਂਗੀ (1989), ਗੁਰੂ ਪਰਮੇਸ਼ਰ ਨਾਨਕ (1969)। ਇਸੇ ਤਰ੍ਹਾਂ ਅੰਗਰੇਜ਼ੀ ਦੀਆਂ ਪੁਸਤਕਾਂ ਵਿੱਚ Poems in Anthologies, New Voices (1981), Secularisation in Indian Literature (1981), Gandhi's Impact in Gandhi Natak (1983), The story of Ranjit Singh (1951), Philosophical and sociological Bases of Education (1955), Teaching of English in India (1958), Aims and Bases of Eduacation (1960), Nehru : His philosophy of Life and Education (1965), The Problems of Teachers in India (1968), A Theory of Ancient Indian Drama (1969) etc.

ਆਪ ਜੀ ਬਾਰੇ ਜੋ ਗ੍ਰੰਥ ਛਪੇ ਹਨ ਉਹ ਰੋਸ਼ਨ ਲਾਲ ਆਹੂਜਾ ਅਭਿਨੰਦਨ ਗ੍ਰੰਥ (1973, ਭਾਸ਼ਾ ਵਿਭਾਗ ਪੰਜਾਬ), ਸਨਮਾਨ ਸੋਵੀਨਰ ਅਭਿਨੰਦਨ ਗ੍ਰੰਥ (ਜਗਦੀਸ਼ ਸਿੰਘ ਵਰਿਆਮ), ਡਾ. ਰੋਸ਼ਨ ਲਾਲ ਆਹੂਜਾ (1989, ਪੰਜਾਬੀ ਲੇਖਕ ਸਭਾ, ਜਲੰਧਰ)

ਆਪ ਜੀ ਨੂੰ ਕਈ ਇਨਾਮ/ਸਨਮਾਨ ਵੀ ਮਿਲੇ ਜਿਵੇਂ ਸ਼੍ਰੋਮਣੀ ਪੰਜਾਬੀ ਸਾਹਿਤਕਾਰ (1973, 1953), ਸਭਿਆਚਾਰਕ ਕੇਂਦਰ ਲੁਧਿਆਣਾ (1978), ਵਿਸ਼ਵ ਪੰਜਾਬੀ ਕਾਨਫਰੰਸ ਨੈਦਿਰ ਲੈਂਡ (1983), ਪੰਜਾਬੀ ਸਾਹਿਤ ਸੰਗਮ, ਜਲੰਧਰ (1986) ਅਤੇ ਪੰਜਾਬੀ ਲੇਖਕ ਸਭਾ ਜਲੰਧਰ (1989) ਵਿਸ਼ੇਸ਼ ਜ਼ਿਕਰਯੋਗ ਹਨ।

ਆਪ ਜੀ ਦਾ ਦੇਹਾਂਤ 28 ਮਾਰਚ 1990 ਨੂੰ ਹੋਇਆ।





# ਪ੍ਰੋ. ਮੋਹਨ ਸਿੰਘ (1905 ਈ.)

ਪ੍ਰੋ. ਮੋਹਨ ਸਿੰਘ ਪ੍ਰਸਿੱਧ ਕਵੀ ਸਨ ਜਿਨ੍ਹਾਂ ਪੰਜਾਬੀ ਕਵਿਤਾ ਵਿੱਚ ਵਿਸ਼ੇਸ਼ ਮੁਕਾਮ ਪ੍ਰਾਪਤ ਕੀਤਾ ਹੈ। ਆਪ ਜੀ ਦਾ ਜਨਮ ਮਾਤਾ ਭਾਗਵੰਤੀ ਅਤੇ ਪਿਤਾ ਸ੍ਰ. ਜੋਧ ਸਿੰਘ ਦੇ ਘਰ 20 ਅਕਤੂਬਰ 1905 ਨੂੰ ਹੋਤੀ ਮਰਦਾਨ, ਸੂੱਬਾ ਸਰਹੱਦ (ਹੁਣ ਪਾਕਿਸਤਾਨ) ਵਿੱਚ ਹੋਇਆ। ਮੁੱਢਲੀ ਵਿਦਿਆ ਪ੍ਰਾਪਤ ਕਰ ਕੇ ਆਪ ਜੀ 1927 ਵਿੱਚ ਖਾਲਸਾ ਹਾਈ ਸਕੂਲ, ਖਾਨੇਵਾਰ ਵਿੱਚ ਅਧਿਆਪਕ ਲੱਗੇ ਅਤੇ ਇਸੇ ਤਰ੍ਹਾਂ ਖਾਲਸਾ ਕਾਲਜ ਸਕੂਲ ਅੰਮ੍ਰਿਤਸਰ ਅਤੇ ਬਾਅਦ ਵਿੱਚ 1933 ਲੈਕਚਰਾਰ ਫ਼ਾਰਸੀ ਵਿਭਾਗ, ਖਾਲਸਾ ਕਾਲਜ, ਅੰਮ੍ਰਿਤਸਰ ਵਿੱਚ ਸੇਵਾ ਨਿਭਾਉਂਦੇ ਰਹੇ। 1939 ਵਿੱਚ ਸਿੱਖ ਨੈਸ਼ਨਲ ਕਾਲਜ ਲਾਹੌਰ ਦੇ ਫ਼ਾਰਸੀ ਤੇ ਪੰਜਾਬੀ ਵਿਭਾਗ ਦੇ ਮੁੱਖੀ ਰਹੇ। 1966-1977 ਤੱਕ ਖਾਲਸਾ ਕਾਲਜ ਪਟਿਆਲਾ ਦੇ ਪ੍ਰਿੰਸੀਪਲ ਅਤੇ ਪੰਜਾਬ ਖੇਤੀ ਯੂਨੀਵਰਸਿਟੀ, ਲੁਧਿਆਣਾ ਦੇ ਪ੍ਰੋਫੈਸਰ ਅਮੇਰਿਟਸ ਰਹੇ। ਆਪ ਜੀ ਨੇ ਜ਼ਿੰਦਗੀ ਵਿੱਚ ਫ਼ਰਨੀਚਰ ਦਾ ਕੰਮ, ਹੋਟਲ-ਰੈਸਟੋਰੈਂਟ, ਡੇਅਰੀ ਦਾ ਕੰਮ, ਕਿਤਾਬਾਂ ਦੇ ਪ੍ਰਕਾਸ਼ਨ ਆਦਿ ਵੀ ਕਰਦੇ ਰਹੇ।

ਆਪ ਜੀ ਕਈ ਵਰ੍ਹੇ ਕੇਂਦਰੀ ਪੰਜਾਬੀ ਲੇਖਕ ਸਭਾ, ਜਲੰਧਰ ਦੇ ਜਨਰਲ ਸਕੱਤਰ ਤੇ ਪ੍ਰਧਾਨ ਰਹੇ। ਇਸੇ ਤਰ੍ਹਾਂ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੇ ਜਨਰਲ ਸਕੱਤਰ ਵੀ ਰਹੇ। ਲੋਕ ਲਿਖਾਰੀ ਸਭਾ ਅੰਮ੍ਰਿਤਸਰ ਦੇ ਪ੍ਰਧਾਨ ਅਤੇ ਫ਼ਿਰ ਕਨਵੀਨਰ ਪੰਜਾਬੀ ਸਲਾਹਕਾਰ ਕਮੇਟੀ, ਕੇਂਦਰੀ ਸਾਹਿਤ ਅਕੈਡਮੀ ਨਵੀਂ ਦਿੱਲੀ ਵੀ ਰਹੇ। ਆਪ ਜੀ 1939-1947 ਤੱਕ 'ਪੰਜ ਦਰਿਆ' ਲਾਹੌਰ ਦੇ ਸੰਪਾਦਕ ਰਹੇ ਅਤੇ ਦੁਬਾਰਾ ਇਸੇ ਮੈਗਜ਼ੀਨ ਨੂੰ 1949-1978 ਤੱਕ ਅੰਮ੍ਰਿਤਸਰ ਤੋਂ ਕੱਢਦੇ ਰਹੇ। ਆਪ ਜੀ ਨੇ ਕਈ ਪੁਸਤਕਾਂ ਪ੍ਰਕਾਸ਼ਿਤ ਕਰਾਈਆਂ ਜਿਨ੍ਹਾਂ ਵਿੱਚ ਚਾਰ ਹੰਝੂ (1935), ਸਾਵੇ ਪੱਤਰ (1936), ਕਸੁੰਭੜਾ (1939), ਅਧਵਾਟੇ (1943), ਕੱਚ ਸੱਚ (1950), ਆਵਾਜ਼ਾਂ (1954), ਵੱਡਾ ਵੇਲਾ (1958), ਜੰਦਰੇ (1964), ਜੈਮੀਰ (1968), ਨਾਨਕਾਇਣ (1972, ਮਹਾਂਕਾਵਿ), ਬੂਹੇ (1977), ਨਿੱਕੀ ਨਿੱਕੀ ਵਾਸ਼ਨਾ (1944), ਗਦ-ਪਦ ਰਚਨਾ (1953), ਕਾਲੀਦਾਸ ਰਚਿਤ ਜੀਵ-ਮੁਕਤੀ, ਕਰਤਾਰ ਸਿੰਘ ਬਲੱਗਣ ਦੀ ਚੋਣਵੀਂ ਕਵਿਤਾ (1978), ਨੰਦ ਲਾਲ ਨੂਰਪੁਰੀ (ਕਵਿਤਾਵਾਂ), ਏਸ਼ੀਆ ਦਾ ਚਾਨਣ (ਅਨੁ), ਧਰਤੀ ਪਾਸਾ ਪਰਤਿਆ (1946 ਅਨੁ), ਸਤਰੰਗੀ ਪੀਂਘ, ਨਿਰਮਲਾ (ਅਨੁ), ਗੋਦਾਨ (ਅਨੁ) ਪਿਤਾ ਵਲੋਂ ਧੀ ਨੂੰ ਚਿੱਠੀਆਂ (ਅਨੁ), ਚਰਚਿਲ ਦੇ ਯੁੱਧ ਭਾਸ਼ਣ, ਰਾਜਾ ਈਡੀਪਸ, ਚਿਤ੍ਰਾਂਗਦ ਆਦਿ।

ਪ੍ਰੋ. ਮੋਹਨ ਸਿੰਘ ਜੀ ਨੂੰ ਕਈ ਪੁਰਸਕਾਰ ਤੇ ਸਨਮਾਨ ਵੀ ਮਿਲੇ ਜਿਨ੍ਹਾਂ ਵਿੱਚ ਪੰਜਾਬੀ ਵਿਭਾਗ, ਪੈਪਸੂ ਸਰਕਾਰ ਵਲੋਂ ਸਨਮਾਨ (1953), ਭਾਰਤ ਸਰਕਾਰ ਵਲੋਂ ਪੁਰਸਕਾਰ (1959), ਭਾਰਤ ਸਰਕਾਰ ਵਲੋਂ ਆਨ੍ਹਰੇਰੀ ਫੈਲੋਸ਼ਿਪ (1966), ਸੋਵੀਅਤ ਲੈਂਡ ਨਹਿਰੂ ਐਵਾਰਡ (1969), ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਵਲੋਂ ਫ਼ੈਲੋਸ਼ਿਪ ਆਦਿ।

ਪ੍ਰੋ. ਮੋਹਨ ਸਿੰਘ ਜੀ ਬਾਰੇ ਬਹੁਤ ਸਾਰੀਆਂ ਪੁੱਸਤਕਾਂ ਛੱਪ ਕੇ ਆਇਆਂ ਹਨ, ਮੋਹਨ ਸਿੰਘ ਦੀ ਕਾਵਿ ਕਲਾ (1966, ਡਾ. ਪ੍ਰੇਮ ਪ੍ਰਕਾਸ਼ ਸਿੰਘ), ਮੋਹਨ ਸਿੰਘ ਤੇ ਅੰਮ੍ਰਿਤਾ ਪ੍ਰੀਤਮ, ਇਕ ਤੁਲਨਾਤਮਕ ਅਧਿਐਨ (1969, ਪ੍ਰੀਤਮ ਸੈਨੀ), ਕਵੀ ਮੋਹਨ ਸਿੰਘ (1971, ਪਿਆਰਾ ਸਿੰਘ ਭੋਗਲ), ਮੋਹਨ ਸਿੰਘ ਕਾਵਿ ਅਧਿਐਨ (1971, ਕਰਨਜੀਤ ਸਿੰਘ), ਨਾਨਕਾਇਣ - ਇਕ ਅਧਿਐਨ (1973, ਪਿਆਰਾ ਸਿੰਘ ਭੋਗਲ), ਨਾਨਕਾਇਣ, ਇਕ ਮੁਲਾਂਕਣ (1974, ਕੁਲਵੰਤ ਕੌਰ), ਪ੍ਰੋ. ਮੋਹਨ ਸਿੰਘ - ਚਿੰਤਨ ਤੇ ਕਲਾ (1974, ਪ੍ਰੀਤਮ ਸੈਨੀ), ਮੋਹਨ ਸਿੰਘ ਕਾਵਿ ਸਾਧਨਾ (1977, ਬਲਬੀਰ ਸਿੰਘ), ਮੋਹਨ ਸਿੰਘ ਸਿਮਰਤੀ ਅੰਕ (1978, ਈਸ਼ਰ ਸਿੰਘ ਅਟਾਰੀ), ਮੋਹਨ ਸਿੰਘ ਅੰਕ (1978, ਪੰਜਾਬੀ ਦੁਨੀਆ), ਮੋਹਨ ਸਿੰਘ, ਸਮਾਂ ਤੇ ਰਚਨਾ (1979, ਗੁਰਚਰਨ ਸਿੰਘ ਸਹਿੰਸਰਾ), ਮੋਹਨ ਸਿੰਘ ਅੰਕ (ਸਾਹਿਤ ਸਮਾਚਾਰ), ਮੋਹਨ ਸਿੰਘ ਕਾਵਿ (ਪ੍ਰੋ.ਐਸ.ਸੋਜ਼), ਮੋਹਨ ਸਿੰਘ ਅੰਕ (ਖੋਜ ਪਤ੍ਰਿਕਾ, ਪੰਜਾਬੀ ਯੂਨੀ.ਪਟਿਆਲਾ), ਪ੍ਰੋ. ਮੋਹਨ ਸਿੰਘ ਇਕ ਪਰਿਚੈ (1981, ਸੁਤਿੰਦਰ ਸਿੰਘ ਨੂਰ) ਯੁੱਗ ਕਵੀ ਮੋਹਨ ਸਿੰਘ (1984, ਕਰਤਾਰ ਸਿੰਘ ਦੁੱਗਲ)

ਆਪ ਜੀ ਦਾ ਦੇਹਾਂਤ 3 ਮਈ 1978 ਨੂੰ ਹੋਇਆ।





# ਡਾ. ਮਲਕ ਰਾਜ ਆਨੰਦ (1905 ਈ)

ਡਾ. ਮਲਕ ਰਾਜ ਆਨੰਦ ਅੰਗ੍ਰੇਜ਼ੀ ਦੇ ਪ੍ਰਸਿੱਧ ਨਾਵਲਕਾਰ ਅਤੇ ਪੱਤਰਕਾਰ ਸਨ। ਉਨ੍ਹਾਂ ਦਾ ਜਨਮ 12 ਦਸੰਬਰ 1905 ਨੂੰ ਪਿਸ਼ੌਰ (ਪਾਕਿਸਤਾਨ) ਵਿੱਚ ਹੋਇਆ। ਉਨ੍ਹਾਂ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਗ੍ਰੈਜਵੇਸ਼ਨ (ਆਨਰਜ਼) 1924 ਵਿੱਚ ਕੀਤੀ। ਕਾਲਜ ਦੇ ਮੈਗਜ਼ੀਨ 'ਦਰਬਾਰ' ਦੇ ਐਡੀਟਰ ਵੀ ਰਹੇ। ਉਨ੍ਹਾਂ ਨੇ ਪੀ.ਐਚ.ਡੀ. ਦੀ ਡਿਗਰੀ 1927 ਵਿੱਚ ਲੰਡਨ ਯੂਨੀਵਰਸਿਟੀ ਤੋਂ ਪ੍ਰਾਪਤ ਕੀਤੀ। ਪਹਿਲਾਂ ਇਹ ਲੈਕਚਰਾਰ ਲੱਗੇ ਰਹੇ ਪਰ ਫਿਰ ਜਨੇਵਾ, ਲੰਡਨ ਆਦਿ ਮੁਲਕਾਂ ਦੀਆਂ ਸੰਸਥਾਵਾਂ ਨਾਲ ਜੁੜੇ ਰਹੇ। 1948-1966 ਤੱਕ ਪੰਜਾਬ, ਬਨਾਰਸ ਅਤੇ ਰਾਜਸਥਾਨ ਦੀਆਂ ਯੂਨੀਵਰਸਿਟੀਆਂ ਵਿੱਚ ਪੜ੍ਹਾਉਂਦੇ ਰਹੇ। ਸਾਹਿਤ ਅਤੇ ਫ਼ਾਇਨ ਆਰਟ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿੱਚ 1963-1966 ਤੱਕ ਪੜ੍ਹਾਉਂਦੇ ਰਹੇ। 1967-1968 ਵਿੱਚ ਸ਼ਿਮਲਾ ਵਿੱਚ ਵਿਜ਼ਟਿੰਗ ਪ੍ਰੋਫ਼ੈਸਰ ਰਹੇ। ਲਲਿਤ ਕਲਾ ਅਕੈਡਮੀ, ਨਵੀਂ ਦਿੱਲੀ ਦੇ ਚੈਅਰਮੇਨ 1965-1970 ਤੱਕ ਰਹੇ।

'ਮਾਰਗ' ਮੈਗਜ਼ੀਨ ਦੇ ਫ਼ਾਉਂਡਰ ਐਡੀਟਰ ਕਾਫ਼ੀ ਵਰ੍ਹੇ ਰਹੇ। ਲੋਕਯਾਤਾ ਟ੍ਰਸਟ ਨਵੀਂ ਦਿੱਲੀ ਦੇ 1970 ਵਿੱਚ ਪ੍ਰਧਾਨ ਰਹੇ। ਇਸੇ ਤਰ੍ਹਾਂ ਸਾਹਿਤ ਅਕੈਡਮੀ, ਨਵੀਂ ਦਿੱਲੀ ਦੇ ਅਡਵਾਜ਼ਰੀ ਮੈਂਬਰ 1968-1987 ਤੱਕ ਰਹੇ। ਡਾ. ਆਨੰਦ ਨੇ 60 ਤੋਂ ਵਧੀਕ ਪੁਸਤਕਾਂ ਲਿੱਖੀਆਂ ਅੰਗ੍ਰੇਜ਼ੀ ਵਿੱਚ, ਭਾਵੇਂ ਕੀ ਉਨ੍ਹਾਂ ਦੀ ਮਾਦਰੀ ਜ਼ਬਾਨ ਪੰਜਾਬੀ ਸੀ। ਉਨ੍ਹਾਂ ਦੀਆਂ ਪ੍ਰਸਿੱਧ ਪੁਸਤਕਾਂ ਵਿੱਚ Untouchable (1935), The Coolie (1936), The village (1939), Across the Black waters (1940), The Sword and the Sickle (1942), Private Life of an Indian Prince (1953), The old woman and the cow (1960), Morning Face (1968), Confession of a Lover (1976), The Lost Child and other stories (1934), Reflections on the Golden Bed (1947), Between Tears and Laughter (1973), The Hindu view of Art (1933), Homage to Tagore (1946), The Story of Man (1952), The story of Chacha Nehru (1965), Selected Short stories of Mulk Raj Anand (1979, edited by M.K. Naik), Two leaves and a bud (1937), etc.

ਡਾ. ਮਲਕ ਰਾਜ ਆਨੰਦ ਨੇ ਅਨੇਕਾਂ ਹੀ ਕਿਤਾਬਾਂ ਅਤੇ ਮੈਗਜ਼ੀਨਾਂ ਦੀ ਸੰਪਾਦਨਾ ਕੀਤੀ। ਆਪ ਅਮਰੀਕਾ, ਇੰਗਲੈਂਡ ਆਦਿ ਦੇਸ਼ਾਂ ਵਿੱਚ ਵੀ ਗਏ। ਉਨ੍ਹਾਂ ਨੇ ਆਰਟ ਅਤੇ ਆਰਕੀਟੈੱਕਟ ਤੇ ਖੂਬ ਲਿਖਿਆ। ਭਾਈ ਵੀਰ ਸਿੰਘ ਦੀ ਨੇੜਤਾ ਕਾਰਨ ਪੰਜਾਬੀ ਸਾਹਿਤ ਦਾ ਅਧਿਐਨ ਕੀਤਾ।

ਉਨ੍ਹਾਂ ਨੇ ਢੇਰ ਸਾਰੇ ਪੁਰਸਕਾਰ ਅਤੇ ਮਾਨ-ਸਨਮਾਨ ਵੀ ਮਿੱਲੀ ਜਿਵੇਂ 1952 ਵਿੱਚ ਲਾਰੀਏਟ ਆਫ਼ ਇੰਟਰਨੈਸ਼ਨਲ ਪੀਸ ਪ੍ਰਾਈਜ਼ ਆਫ਼ ਵਰਲਡ ਪੀਸ ਕੌਂਸਲ, 1940 ਵਿੱਚ ਲਿੱਵਰਹੁਲਮੀ ਫੈਲੋਸ਼ਿਪ, ਭਾਰਤ ਸਰਕਾਰ ਵਲੋਂ 1968 ਵਿੱਚ ਪਦਮ ਭੂਸ਼ਣ, ਫ਼ੈਲੋ ਲਲਿਤ ਕਲਾ ਅਕਾਡਮੀ ਅਵਾਰਡ 1974, ਫੈਲੋ ਸਾਹਿਤ ਅਕਾਦਮੀ 1989 ਆਦਿ। ਆਪ ਜੀ ਦਾ ਦੇਹਾਂਤ 28 ਸਤੰਬਰ 2004 ਨੂੰ ਹੋਇਆ।



# ਪ੍ਰੋ. ਵੀ. ਐਨ. ਦੱਤਾ (ਅੰਦਾਜ਼ਨ 1906 ਈ.)

ਪ੍ਰੋ.ਵੀ.ਐਨ.ਦੱਤਾ ਦਾ ਜਨਮ ਅੰਦਾਜ਼ਨ 1906 ਈ. ਪੰਜਾਬ ਵਿੱਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਤੋਂ ਵਿਦਿਆ ਪ੍ਰਾਪਤ ਕੀਤੀ। ਬਾਅਦ ਵਿੱਚ ਇਹ ਪ੍ਰੋਫੈਸਰ ਅਮੈਰੀਟਸ ਕਰੂਕਸ਼ੇਤਰ ਯੂਨੀਵਰਸਿਟੀ (ਹਰਿਆਣਾ) ਵਿੱਚ ਕਈ ਵਰ੍ਹੇ ਰਹੇ। ਉਹ ਕਈ ਫਾਉਂਡੰਗ ਟੀਚਰ ਵੀ ਰਹੇ।

ਕਈ ਇਤਿਹਾਸ ਦੀਆਂ ਕਾਨਫਰੰਸਾਂ ਦੀ ਪ੍ਰਧਾਨਗੀ ਕੀਤਾ ਖਾਸਕਰ ਇੰਡੀਅਨ ਹਿਸਟਰੀ ਕਾਂਗਰਸ। ਇਨ੍ਹਾਂ ਦੀਆਂ ਇਤਿਹਾਸ ਪ੍ਰਤੀ ਕਈ ਕਿਤਾਬਾਂ ਛੱਪ ਚੁੱਕੀਆਂ ਹਨ- From Empire to Orient : Travellers to the Middle East (1830-1926), Gandhi and Bhagat Singh (2008), Sources on National Movement 1919-20, Jallianwala Bagh Massacre, A love like none other, The Aching vision, The politics of Henry James, The Tribune 130 years. A witness to History etc.



# ਅਵਤਾਰ ਸਿੰਘ ਆਜ਼ਾਦ (1906 ਈ.)

ਸ੍ਰ. ਅਵਤਾਰ ਸਿੰਘ ਆਜ਼ਾਦ ਪੰਜਾਬੀ ਦਾ ਪ੍ਰਸਿੱਧ ਕਵੀ, ਪੱਤਰਕਾਰ ਅਤੇ ਸੁਹਿਰਦ ਕਲਮਕਾਰ ਸੀ। ਇਸ ਦਾ ਜਨਮ 12 ਮਾਰਚ 1906 ਈ. ਨੂੰ ਪਿਤਾ ਸ੍ਰ. ਨੰਦ ਸਿੰਘ ਦੇ ਘਰ ਪਿੰਡ ਗੰਡੀਵਿੰਡ (ਅੰਮ੍ਰਿਤਸਰ) ਵਿੱਚ ਹੋਇਆ। ਇਸ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਦਸਵੀਂ ਪਾਸ ਕੀਤੀ। ਇਹ ਉਰਦੂ ਸ਼ਾਇਰੀ ਉਪਨਾਮ 'ਮੁਖਲਸ' ਨਾਂ ਹੇਠ ਕਰਦਾ ਸੀ। ਪੱਤਰਕਾਰੀ ਦੇ ਖੇਤਰ ਵਿੱਚ ਸੰਪਾਦਕ ਵਜੋਂ ਇਨ੍ਹਾਂ ਪਰਚਿਆਂ ਵਿੱਚ ਤਨਦਹੀ ਨਾਲ ਸੇਵਾ ਨਿਭਾਈ, ਉਹ ਸਨ ਬੱਬਰ ਸ਼ੇਰ, ਕਿਰਪਾਨ ਬਹਾਦਰ, ਫ਼ਤਹਿ, ਪ੍ਰੀਤਮ, ਮੌਜੀ, ਬੰਦੇ ਮਾਤ੍ਰਮ, ਕੋਮਲ ਸੰਸਾਰ, ਵਰਤਮਾਨ, ਪ੍ਰਭਾਤ, ਅਜੀਤ ਆਦਿ। ਪੰਜਾਬ ਸਰਕਾਰ ਵਲੋਂ 1971 ਨੂੰ ਸਨਮਾਨ ਵੀ ਮਿਲੀਆ। ਪੰਜਾਬੀ ਵਿੱਚ ਜੋ ਪੁਸਤਕਾਂ ਲਿੱਖੀਆਂ ਉਹ ਹਨ - ਕੈਦੀ ਵੀਰ (1923, ਜ਼ਬਤ), ਸਵਾਂਤ ਬੂੰਦ (1938), ਸਾਵਨ ਪੀਘਾਂ (1941), ਵਿਸ਼ਵ ਵੇਦਨਾ (1942), ਕਨਸੋਆਂ (1943), ਸੋਨ ਸਵੇਰਾ (1943), ਨੂਰੀ ਜੋਤਾਂ, ਰਤਨ ਮਾਲਾ (1946), ਚੜ੍ਹਦੀਕਲਾ (1961), ਮੇਘਦੂਤ (1961), ਰਸਧਾਰਾ (1962), ਸੋਨ ਸਿਖੱਰਾਂ (1950), ਜੀਵਨ ਨਾਦ। ਇਨ੍ਹਾਂ ਤੋਂ ਇਲਾਵਾ ਕੁੱਝ ਮਹਾਂ ਕਾਵਿ ਵੀ ਲਿਖੇ ਜਿਵੇਂ ਮਰਦ ਅੰਗਮੜਾ (1951), ਵਿਸ਼ਵ ਨੂਰ (1957), ਮਹਾਂਬਲੀ (1959), ਰਤੁ ਦਾ ਕੁੰਗੂ (1967), ਮਨੁੱਖਤਾ ਦੇ ਉਸੱਰਈਏ, ਸ਼ਹੀਦ ਭਗਤ ਸਿੰਘ, ਚਿਖ਼ਾ, ਜ਼ਫਰਨਾਮਾ (ਅਨੁ), ਖ਼ਯਾਮ ਖੁਮਾਰੀ (ਅਨੁ) ਆਦਿ

ਇਸ ਦਾ ਦੇਹਾਂਤ ਮਈ 1972 ਈ. ਨੂੰ ਹੋਇਆ।



# ਡਾ. ਹਰਬੰਸ ਸਿੰਘ (1907 ਈ.)

ਡਾ. ਹਰਬੰਸ ਸਿੰਘ ਦਾ ਜਨਮ ਸ੍. ਮੱਖਣ ਸਿੰਘ ਦੇ ਘਰ 8 ਅਕਤੂਬਰ 1907 ਈ. ਨੂੰ ਹਾਫ਼ਿਜ਼ਾਬਾਦ (ਪਾਕਿਸਤਾਨ) ਵਿੱਚ ਹੋਇਆ। ਪਸ਼ੂ ਪਾਲਣ ਦੀ ਆਈ. ਡੀ.ਡੀ. ਤੱਕ ਵਿਦਿਆ ਪ੍ਰਾਪਤ ਕੀਤੀ। ਆਪ ਜੀ 1931-1943 ਈ. ਤੱਕ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਪਸ਼ੂ-ਪਾਲਣ ਵਿਭਾਗ ਵਿੱਚ ਅਧਿਆਪਕ ਰਹੇ। ਬਾਅਦ ਵਿੱਚ ਭਾਰਤ ਸਰਕਾਰ ਦੇ ਪਸ਼ੂ ਪਾਲਣ ਦੇ ਵਿਸ਼ੇਸ਼ੱਗ ਵਜੋਂ ਸੇਵਾ ਨਿਭਾਈ।

ਆਪ ਜੀ ਨੇ ਜੋ ਪੁਸਤਕਾਂ ਪ੍ਰਕਾਸ਼ਿਤ ਕਰਾਈਆਂ, ਉਹ ਹਨ- ਭਾਈ ਵੀਰ ਸਿੰਘ ਅਭਿਨੰਦਨ ਗ੍ਰੰਥ (1954), ਧਰਤੀ ਮਾਤਾ (ਅਨੁ), ਵੀਰ ਰਚਨਾਵਲੀ (1957), ਭਾਈ ਵੀਰ ਸਿੰਘ ਤੇ ਉਹਨਾਂ ਦੀ ਰਚਨਾ (1971), ਗੁਰੂ ਨਾਨਕ ਚਮਤਕਾਰ (ਅਨੁ), ਖਾਲਿਸਤਾਨ ਸਰਬਪੱਖੀ ਅਧਿਐਨ (1982), Bhai Vir Singh and his works, Message of Sikhism (1970), Nehru Family and The Sikhs (1984) ਆਦਿ।

ਆਪ ਜੀ ਨੂੰ 1977 ਵਿੱਚ ਪੰਜਾਬ ਯੂਨੀਵਰਸਿਟੀ, ਪਟਿਆਲਾ ਵਲੋਂ ਸਨਮਾਨ ਪ੍ਰਾਪਤ ਹੋਇਆ। 1979 ਵਿੱਚ ਸ਼੍ਰੋਮਣੀ ਐਵਾਰਡ ਵੀ ਹਾਸਲ ਕੀਤਾ। ਆਪ ਜੀ ਦਾ ਦੇਹਾਂਤ 1984 ਤੋਂ ਬਾਅਦ ਹੋਇਆ।





# ਪ੍ਰਿੰ. ਸੰਤ ਸਿੰਘ ਸੇਖੋਂ (1908 ਈ.)

ਪੰਜਾਬੀ ਸਾਹਿਤ ਵਿੱਚ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਦਾ ਮੁਕਾਮ, ਗੱਗਨੀ ਧਰੂਤਾਰੇ ਵਰਗਾ ਹੈ। ਪੰਜਾਬੀ ਆਲੋਚਨਾ, ਕਹਾਣੀ, ਨਾਟਕ ਆਦਿ ਤੇ ਉਨ੍ਹਾਂ ਦਾ ਦਬਦੱਬਾ ਬਣਿਆ ਰਿਹਾ। ਜਨਮ ਚੱਕ ਨੰਬਰ 70, ਝੰਗ (ਲਾਇਲਪੁਰ) ਵਿੱਚ 31 ਮਈ 1908 ਨੂੰ ਮਾਤਾ ਪ੍ਰੇਮ ਕੌਰ ਅਤੇ ਪਿਤਾ ਸ੍ਰ. ਹੁਕਮ ਸਿੰਘ ਦੇ ਘਰ ਹੋਇਆ। ਇਹ ਪਹਿਲਾਂ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ 1931-1949 ਵਿੱਚ ਲੈਕਚਰਾਰ ਅਤੇ ਫ਼ਿਰ ਪ੍ਰੋਫ਼ੈਸਰ 1949-51 ਤੱਕ ਰਹੇ। ਵੱਖ ਵੱਖ ਕਾਲਜਾਂ ਵਿੱਚ ਸੇਵਾ ਕਰਦੇ ਰਹੇ ਅਤੇ 1971 ਵਿੱਚ ਜਲੰਧਰ ਦੇ ਕਾਲਜ ਤੋਂ ਪ੍ਰਿੰਸੀਪਲ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ।

ਪ੍ਰਿੰ. ਸੇਖੋਂ ਨੇ ਗੁਣਆਤਮਕ ਤੇ ਗਿਣਆਤਮਕ ਪਖੋਂ ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਕਾਫ਼ੀ ਪੁਸਤਕਾਂ ਲਿਖੀਆਂ ਜਿਵੇਂ ਸਮਾਚਾਰ (1943), ਕਾਮੇ ਤੇ ਯੋਧੇ (1948), ਛੇ ਘਰ (1941), ਕਲਾਕਾਰ (1945), ਕਾਵਿ-ਦੂਤ (1957), ਲਹੂ ਮਿੱਟੀ (1948), ਅੱਧੀ ਵਾਟ (1953), ਤੀਜ਼ਾ ਪਹਿਰ (1958), ਬਾਬਾ ਅਸਮਾਨ (1973), ਸਿਆਣਪਾਂ (1984), ਤਪਿਆ ਕਿਉਂ ਖਪਿਆ (1953), ਨਾਟ ਸੁਨੇਹੇ (1952), ਨਾਰਕੀ (1953), ਵਾਰਿਸ (1954), ਭੂਦਾਨ (1954), ਬੇੜਾ ਬੰਧਿਨ ਸਕਿਓ (1955), ਮੋਇਆਂ ਸਾਰ ਨਾ ਕਾਈ (1955), ਸੁੰਦਰ ਪਦ (1956), ਸੋਨੇ ਦੀ ਛੁਹ (1958), ਦਮਯੰਤੀ (1961), ਸਿਆਲਾਂ ਦੀ ਨੱਢੀ (1956), ਮਿੱਤਰ ਪਿਆਰਾ (1970), ਬੰਦਾ ਬਹਾਦਰ (1983), ਵੱਡਾ ਘੱਲੂਘਾਰਾ (1985), ਬਾਬਾ ਬੋਹੜ (1958), ਸਾਹਿੱਤਿਆਰਥ (1957), ਭਾਈ ਵੀਰ ਸਿੰਘ ਤੇ ਉਨ੍ਹਾਂ ਦਾ ਯੁੱਗ (1966), ਭਾਈ ਗੁਰਦਾਸ (1971), ਸਮੀਖਿਆ ਪ੍ਰਣਾਲੀਆਂ (1972), ਉਮਰ ਦਾ ਪੰਧ (1989), ਪੰਜਾਬੀ ਬੋਲੀ ਦਾ ਇਤਿਹਾਸ, ਪੰਜਾਬੀ ਕਾਵਿ ਸ਼ਿਰੋਮਣੀ (1962), ਪ੍ਰਸਿੱਧ ਪੰਜਾਬੀ ਕਵੀ, ਪ੍ਰਗਤੀ ਪੰਧ (1978), ਨਾਟ ਕਦਮ (1978), ਮੇਰਾ ਅਨੁਭਵ (1978)। ਇਨ੍ਹਾਂ ਪੁਸਤਕਾਂ ਤੋਂ ਇਲਾਵਾ ਅੰਗ੍ਰੇਜ਼ੀ ਦੀਆਂ ਕਈ ਪੁਸਤਕਾਂ ਦੇ ਪੰਜਾਬੀ ਵਿੱਚ ਅਨੁਵਾਦ ਕੀਤੇ ਜਿਵੇਂ ਮੈਕਬਥ (1956) ਅੰਤਿਗਨੀ (1960), ਮੋਇਆ ਦੀ ਜਾਗ (1984) ਆਦਿ। ਅੰਗ੍ਰੇਜ਼ੀ ਵਿੱਚ A History of Punjabi Literature (1992, with K.S. Duggal) The Unique Drama (1965), The Love of Heer and Ranjha (1980).

ਆਪ ਦੀ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਦੇ 1984-1997 ਤੱਕ ਪ੍ਰਧਾਨ

ਰਹੇ। ਪੰਜਾਬ ਸਰਕਾਰ ਵਲੋਂ ਸਰਬੋਤਮ ਪੰਜਾਬੀ ਲੇਖਕ ਪੁਰਸਕਾਰ (1965), ਭਾਰਤ ਸਰਕਾਰ ਵਲੋਂ 'ਮਿੱਤਰ ਪਿਆਰਾ' ਉੱਤੇ ਪੁਰਸਕਾਰ (1972), ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟਰਸਟ, ਕੈਨੇਡਾ ਵਲੋਂ ਮਨਜੀਤ ਯਾਦਗਾਰੀ ਪੁਰਸਕਾਰ (1980), ਪੰਜਾਬੀ ਸਾਹਿਤ ਸਭਿਆਚਾਰ ਕੈਨੇਡਾ ਵਲੋਂ ਸਨਮਾਨ (1983), ਕਰਤਾਰ ਸਿੰਘ ਧਾਲੀਵਾਲ ਪੁਰਸਕਾਰ, ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ (1986), ਭਾਰਤ ਸਰਕਾਰ ਵਲੋਂ 'ਪਦਮ ਸ੍ਰੀ' ਦੀ ਉਪਾਧੀ (1987), ਪੰਜਾਬੀ ਸਾਹਿਤ ਅਕਾਡਮੀ ਚੰਡੀਗੜ੍ਹ ਵਲੋਂ ਸਨਮਾਨ (1987), ਭਾਰਤੀਯ ਭਾਸ਼ਾ ਪਰਿਸ਼ਦ ਵਲੋਂ ਪੁਰਸਕਾਰ (1989), ਡਾ. ਸਾਧੂ ਸਿੰਘ ਹਮਦਰਦ ਪੁਰਸਕਾਰ, ਬਲਾਚੌਰ ਪੰਜਾਬੀ ਸਾਹਿਤ ਸੱਭਾ (1989), ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ 'ਡੀ.ਲਿਟ' ਦੀ ਮਾਨਾਰਥ ਡਿਗਰੀ (1991), ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਵਲੋਂ ਸਰਵਸ੍ਰੇਸ਼ਟ ਸਾਹਿਤਕਾਰ ਸਨਮਾਨ (1992), ਪ੍ਰਿੰ. ਤੇਜਾ ਸਿੰਘ ਅਵਾਰਡ (1994), ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਲੋਂ ਪ੍ਰੋਫੇਸਰ ਇਮੈਰਿਟਸ ਦੀ ਉਪਾਧੀ (1978), ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰੋਫੈਸਰ ਆਫ਼ ਐਮੀਨੈਂਸੇ ਦੀ ਪਦਵੀ (1995 ਤੋਂ) ਆਦਿ।

ਪ੍ਰਿੰਸੀਪਲ ਸੇਖੋਂ ਬਾਰੇ ਅਨੇਕਾਂ ਗ੍ਰੰਥ ਛੱਪ ਚੁੱਕੇ ਹਨ ਜਿਵੇਂ ਸੰਤ ਸਿੰਘ ਸੇਖੋਂ ਅਭਿਨੰਦਨ ਗ੍ਰੰਥ (1991), ਸੰਤ ਸਿੰਘ ਸੇਖੋਂ ਦੀ ਨਾਟ ਕਲਾ (1971, ਪ੍ਰੀਤਮ ਸੈਨੀ), ਦਮਯੰਤੀ ਤੇ ਮੋਇਆ ਸਾਰ ਨਾ ਕਾਈ : ਇਕ ਅਧਿਐਨ (1977, ਤੇਜ ਪ੍ਰਕਾਸ਼, ਗੁਰਬਚਨ ਸਿੰਘ), ਨਾਟਕਕਾਰ ਸੰਤ ਸਿੰਘ ਸੇਖੋਂ (1978, ਉੱਤਮ ਸਿੰਘ ਭਾਟੀਆ, ਗੁਰਬਚਨ ਸਿੰਘ ਤਾਂਘ), ਕਹਾਣੀ ਸ਼ਾਸਤਰ : ਸੰਤ ਸਿੰਘ ਸੇਖੋਂ (1991, ਟੀ.ਆਰ.ਵਿਨੋਦ), ਸੰਤ ਸਿੰਘ ਸੇਖੋਂ (1991, ਪ੍ਰੋ. ਪ੍ਰੀਤਮ ਸਿੰਘ)।

ਇਨ੍ਹਾਂ ਦਾ ਦੇਹਾਂਤ 7 ਅਕਤੂਬਰ 1997 ਨੂੰ ਹੋਇਆ।





# ਪ੍ਰਿੰ. ਹਰਿਭਜਨ ਸਿੰਘ (1909 ਈ.)

ਭਾਈ ਸਾਹਿਬ ਪ੍ਰਿੰਸੀਪਲ ਹਰਭਜਨ ਸਿੰਘ ਸਿੱਖ ਸਾਹਿਤ ਦੇ ਪ੍ਰਸਿੱਧ ਲੇਖਕ ਸਨ। ਆਪ ਜੀ ਦਾ ਜਨਮ 3 ਮਾਰਚ 1909 ਈ. ਨੂੰ ਮਾਤਾ ਗੰਗੋ ਅਤੇ ਪਿਤਾ ਸ੍. ਈਸ਼ਰ ਸਿੰਘ ਦੇ ਘਰ ਪਿੰਡ ਨਰੂ (ਅੰਮ੍ਰਿਤਸਰ) ਵਿੱਚ ਹੋਇਆ। ਵਿਦਿਆ ਪ੍ਰਾਪਤ ਕਰ ਕੇ ਆਪ ਰਾਵਲਪਿੰਡੀ ਦੇ ਸੈਕੰਡ ਮਾਸਟਰ ਖਾਲਸਾ ਸਕੂਲ ਸਾਗਰੀ ਵਿੱਚ 1930-36 ਤੱਕ ਸੇਵਾ ਕਰਦੇ ਰਹੇ। ਖਾਲਸਾ ਕਾਲਜ ਅੰਮ੍ਰਿਤਸਰ ਵਿੱਚ 1936-1943 ਤੱਕ ਧਰਮ-ਅਧਿਆਪਕ ਲੱਗੇ ਰਹੇ। 1943-1980 ਤੱਕ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿੱਚ ਪਹਿਲਾਂ ਪ੍ਰੋਫ਼ੈਸਰ ਅਤੇ ਬਾਅਦ ਵਿੱਚ ਪ੍ਰਿੰਸੀਪਲ ਦੀਆਂ ਸੇਵਾਂਵਾ ਨਿਭਾਉਂਦੇ ਰਹੇ। ਫਿਰ ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ ਵਿੱਚ 1980-81 ਵਿੱਚ ਅੰਡਰ-ਸੈਕਟਰੀ ਅਤੇ ਫ਼ਿਰ ਇੰਸਟੀਚਿਊਟ ਆਫ. ਗੁਰਮਤਿ ਸਟਡੀਜ਼ ਦੇ ਡਾਇਰੈਕਟਰ 1983 ਤੱਕ ਰਹੇ ਜਿਥੋਂ ਸੇਵਾ ਮੁਕਤ ਹੋਏ।

ਭਾਈ ਸਾਹਿਬ ਅੱਠ ਸਾਲ ਤੋਂ ਵਧੀਕ ਸਮੇਂ ਲਈ 'ਗੁਰਮਤਿ ਪ੍ਰਕਾਸ਼' ਅਤੇ 'ਗੁਰਦੁਆਰਾ ਗਜ਼ਟ (ਮਾਸਿਕ) ਦੇ ਸੰਪਾਦਕ ਰਹੇ। ਆਪ ਜੀ ਨੇ ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਜੋ ਪੁਸਤਕਾਂ ਲਿੱਖੀਆਂ ਉਹ ਹਨ : ਰੁੱਤਾਂ ਦਾ ਫ਼ੇਰ, ਦਸਗੁਰ ਰਤਨਾਵਲੀ (1975), ਜਵਾਬ-ਉਲ-ਜਵਾਬ (1989), ਟੈਗੋਰ ਡਰਾਮੇਂ (1945, ਅਨੁ), ਸਾਚੀ ਪ੍ਰੀਤ (1965), ਅਨੁਦ ਸੁਣਹੁ ਵਡਭਾਗੀ ਹੋ (1979), ਗੁਰਮਤਿ ਵਿਆਖਿਆਨ (1974), ਵਿਸ਼ੇਸ਼ ਗੁਰਮਤਿ ਲੇਖ (1977), ਅੰਮ੍ਰਿਤ ਤੇ ਆਤਮਾ (1978), 'ਮਹਲਾ' ਸ਼ਬਦ ਦੇ ਸ਼ੁਧ ਉੱਚਾਰਣ ਬਾਰੇ ਅੰਤਿਮ ਨਿਰਣਾ (1979), ਕੀਰਤਨ ਦਾ ਮਹੱਤਵ (1980), ਗੁਰਬਾਣੀ ਸੰਪਾਦਨ ਨਿਰਣੈ (1981), ਗੁਰਬਾਣੀ ਦੀ ਲੋਅ ਵਿਚ (1985), ਧਰਮ ਤੇ ਰਾਜਨੀਤੀ (1990), ਦਸਮ ਗ੍ਰੰਥ ਬਾਰੇ ਚੋਣਵੇਂ ਲੇਖ (1996)। ਇਸ ਤੋਂ ਇਲਾਵਾ ਕਈ ਟ੍ਰੈਕਟ ਛਾਪੇ ਜਿਵੇਂ ਪ੍ਰੋ. ਸਾਹਿਬ ਸਿੰਘ ਦਾ ਗੁਰਬਾਣੀ ਸਿਧਾਂਤ ਤੇ ਟੀਕਾਕਾਰੀ (1991), ਸਿੱਖੀ ਤੇ ਸਮਾਜਵਾਦ (1965), ਗੁਰਬਾਣੀ ਵਿੱਚ ਗੁਰੂ ਦਾ ਸੰਕਲਪ ਤਥਾ ਸ਼ਬਦ ਗੁਰੂ ਸਿਧਾਂਤ (1966), ਗੁਰਮਤਿ ਤੇ ਵਰਣਾਸ਼ਰਮ ਧਰਮ (1967), ਸ਼ੁੱਧ ਗੁਰਬਾਣੀ ਉੱਚਾਰਣ (1969), ਗੁਰੂ ਨਾਨਕ ਦਾ ਵਿਦਿਆ ਸੰਕਲਪ (1970), ਸਿੱਖੀ ਪ੍ਰਚਾਰ ਬਾਰੇ (1971), Universal Religion of Guru Nanak (1983 ਟ੍ਰੈਕਟ) 900 Gems of Thoughts from

Guru Nanak (1971) ਆਦਿ।

ਆਪ ਜੀ ਨੂੰ ਕਈ ਮਾਨ-ਸਨਮਾਨ ਮਿਲੇ ਜਿਵੇਂ ਮਲਾਕਾ, ਮਲੇਸ਼ੀਆ (1980) ਜੱਥੇਦਾਰ ਸ੍ਰੀ ਅਕਾਲਤਖਤ ਸਾਹਿਬ ਵਲੋਂ 'ਭਾਈ ਸਾਹਿਬ' ਦੀ ਉਪਾਧੀ (1987), ਖਾਲਸਾ ਦੀਵਾਨ ਸੋਸਾਇਟੀ ਵੈਨਕੂਵਰ ਕੈਨੇਡਾ 1983, ਕ੍ਰੀਆਟਿਵ ਆਰਟਸ ਚੰਡੀਗੜ੍ਹ 1984, ਪੁਰਾਣੇ ਵਿਦਿਆਰਥੀਆਂ ਵਲੋਂ ਸਨਮਾਨ 1998 ਆਦਿ। ਆਪ ਜੀ ਦਾ ਦੇਹਾਂਤ 22 ਮਾਰਚ 1998 ਨੂੰ ਹੋਇਆ।





# ਪ੍ਰਿੰ. ਸੁਜਾਨ ਸਿੰਘ (1909 ਈ.)

ਪ੍ਰਿੰਸੀਪਲ ਸੁਜਾਨ ਸਿੰਘ ਪ੍ਰਸਿੱਧ ਕਹਾਣੀਕਾਰ ਅਤੇ ਸਾਹਿਤਕਾਰ ਸਨ। ਆਪ ਜੀ ਦਾ ਜਨਮ 29 ਜੁਲਾਈ 1909 ਈ. ਨੂੰ ਮਾਤਾ ਜਮਨਾ ਦੇਵੀ ਅਤੇ ਪਿਤਾ ਸ੍ਰ. ਹਾਕਮ ਸਿੰਘ ਦੇ ਘਰ ਡੇਰਾ ਬਾਬਾ ਨਾਨਕ, ਗੁਰਦਾਸਪੁਰ ਵਿੱਚ ਹੋਇਆ। ਆਪ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ.ਏ. (ਆਰਟਸ) ਕਰਕੇ ਪੱਤਰ ਵਿਹਾਰ ਰਾਹੀਂ ਐਮ.ਏ (ਪੰਜਾਬੀ) ਕੀਤੀ। ਉਹ ਜ਼ਿੰਦਗੀ ਦੇ ਮੁੱਢਲੇ ਪੜਾਅ ਤੇ ਬੈਂਕ ਕਰਮਚਾਰੀ, ਟੀਚਰ ਆਦਿ ਦੀ ਸੇਵਾ ਨਿਭਾਈ। 1940-1942 ਵਿੱਚ ਖਾਲਸਾ ਹਾਈ ਸਕੂਲ ਕੋਇਟੇ ਵਿੱਚ ਅਧਿਆਪਕ ਰਹੇ। 1944-1945 ਵਿੱਚ ਦੁਆਬਾ ਕਾਲਜ ਜਲੰਧਰ ਵਿੱਚ ਅਧਿਆਪਕ ਰਹਿ ਕੇ 1955-1958 ਤੱਕ ਜਨਤਾ ਹਾਈ ਸਕੂਲ ਭਕਨਾ (ਅੰਮ੍ਰਿਤਸਰ) ਵਿੱਚ ਹੈਡਮਾਸਟਰ ਰਹੇ। ਗੁਰੂ ਰਾਮਦਾਸ ਹਾਈ ਸਕੂਲ ਵਿੱਚ ਰਹਿ ਕੇ ਉਹ ਲੈਕਚਰਾਰ (ਪੰਜਾਬੀ) ਖਾਲਸਾ ਕਾਲਜ ਅੰਮ੍ਰਿਤਸਰ ਰਹੇ। ਇਸੇ ਤਰ੍ਹਾਂ ਮਾਤਾ ਗੁਜਰੀ ਕਾਲਜ ਫ਼ਤਹਿਗੜ੍ਹ ਸਾਹਿਬ, ਲਾਲਾ ਲਾਜਪਤ ਰਾਏ ਮੈਮੋਰੀਅਲ ਕਾਲਜ ਢੁਡੀਕੇ, ਗੁਰੂ ਨਾਨਕ ਕਾਲਜ ਗੁਰਦਾਸਪੁਰ ਵਿੱਚ ਪ੍ਰਿੰਸੀਪਲ ਦੇ ਸਨਮਾਨ ਯੋਗ ਅਹੁਦੇ ਤੇ ਰਹੇ।

ਲੋਕ ਲਿਖਾਰੀ ਸਭਾ ਅੰਮ੍ਰਿਤਸਰ ਦੇ ਸਕੱਤਰ, ਅਖਿਲ ਭਾਰਤੀ ਪ੍ਰਗਤੀਵਾਦੀ ਲੇਖਕ ਸੰਘ, ਕੇਂਦਰੀ ਪੰਜਾਬੀ ਲੇਖਕ ਸਭਾ, ਸਾਹਿਤ ਸਭਾ ਸਰਹਿੰਦ, ਸਾਹਿਤ ਸਭਾ ਗੁਰਦਾਸਪੁਰ ਦੇ ਪ੍ਰਧਾਨ ਕਈ ਵਰ੍ਹੇ ਰਹੇ। ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੇ ਆਪ ਮੀਤ-ਪ੍ਰਧਾਨ ਵੀ ਰਹੇ। ਪੰਜਾਬੀ ਮਾਂ ਬੋਲੀ ਦੀ ਝੋਲੀ ਵਿੱਚ ਅਨੇਕਾਂ ਪੁਸਤਕਾਂ ਪਾਈਆਂ ਜਿਵੇਂ ਦੁਖ-ਮੁਖ (1939), ਦੁਖ-ਸੁਖ ਤੋਂ ਪਿਛੋਂ (1944), ਸਭ ਰੰਗ (1950), ਨਰਕਾਂ ਦੇ ਦੇਵਤੇ (1952), ਨਵਾਂ ਰੰਗ (1954), ਮਨੁੱਖ ਤੇ ਪਸ਼ੂ (1954), ਸਵਾਲ-ਜਵਾਬ (1960), ਕਲਗੀ ਦੀਆਂ ਅਣੀਆਂ (1969), ਪਤੱਣ ਤੇ ਸਰਾਂ (1971), ਸੱਤ ਸੁਰਾਂ (1974), ਅਮਰ ਗੁਰ ਰਿਸ਼ਮਾਂ (1980), ਸ਼ਹਿਰ ਤੇ ਗ੍ਰਾਂ (1985), ਪੰਜਾਬੀ ਕਵਿਤਾ (1941), ਖੁੰਬਾ ਦਾ ਸ਼ਿਕਾਰ (1973), ਜੰਮੂ ਜੀ ਤੁਸੀਂ ਬੜੇ ਰਾਅ (1979), ਧਰਤੀ ਦੇ ਲਾਲ (1957), ਲਾਲੀ ਹਰਿਆਲੀ (1963), ਤ੍ਰਿਬੈਣੀ (1941), ਮੋਤੀਆਂ ਦੀ ਮਾਲਾ (1972), ਨਿੱਖਰੇ ਤਾਰੇ (1972), ਵੱਡੇ ਕੀਆਂ ਵਡਿਆਈਆਂ (1991), ਸਾਰੇ ਪੱਤੇ (1992) ਆਦਿ।

ਆਪ ਜੀ ਨੂੰ ਸਾਹਿਤਕ ਸੇਵਾ ਲਈ ਕਾਫ਼ੀ ਪੁਰਸਕਾਰ ਤੇ ਸਨਮਾਨ ਪ੍ਰਾਪਤ ਹੋਏ।

ਡਾ. ਅਵਤਾਰ ਸਿੰਘ ਟ੍ਰਸੱਟ ਦਿੱਲੀ (1964), ਸਾਹਿਤ ਅਕੈਡਮੀ ਅਵਾਰਡ (1987), ਭਾਸ਼ਾ ਵਿਭਾਗ ਵਲੋਂ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ (1972), ਭਾਸ਼ਾ ਵਿਭਾਗ ਪੰਜਾਬ (1973, 1980), ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਵਲੋਂ ਫੇਲੋਸ਼ਿਪ (1985), ਕਰਤਾਰ ਸਿੰਘ ਧਾਲੀਵਾਲ ਅਵਾਰਡ (1985), ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟ੍ਰਸਟ ਕੈਨੇਡਾ (1985), ਭਾਰਤ ਸਰਕਾਰ ਵਲੋਂ ਪੁਰਸਕਾਰ (1988), ਪਾਸ਼ ਯਾਦਗਾਰੀ ਕੌਮਾਂਤਰੀ ਟ੍ਰਸਟ ਵਲੋਂ ਸਨਮਾਨ (1992), ਮਨੋਹਰ ਸਿੰਘ ਮਿਨਹਾਸ ਪੁਰਸਕਾਰ (1993), ਪੰਜਾਬੀ ਸੱਥ ਲਾਂਬੜਾ (1993) ਆਦਿ।

ਲੇਖਕ ਬਾਰੇ ਕਈ ਬੁੱਧੀਜੀਵੀਆਂ ਨੇ ਪੁਸਤਕਾਂ ਲਿੱਖੀਆਂ ਹਨ : ਕਹਾਣੀਕਾਰ ਸੁਜਾਨ ਸਿੰਘ (1961, ਟੀ.ਆਰ. ਵਿਨੋਦ), ਸੁਜਾਨ ਸਿੰਘ ਅਭਿਨੰਦਨ ਗ੍ਰੰਥ (1972, ਆਰ.ਐਸ.ਭਸੀਨ), ਕਹਾਣੀਕਾਰ ਸੁਜਾਨ ਸਿੰਘ (1982, ਰਣਧੀਰ ਸਿੰਘ ਚੰਦ). ਸੁਜਾਨ ਸਿੰਘ ਨਾਲ ਦਸ ਵਰ੍ਹੇ (1987), ਸੁਜਾਨ ਸਿੰਘ ਦੀ ਕਹਾਣੀ ਚੇਤਨਾ (x), ਕਥਾ ਜਗਤ (2001, ਪ੍ਰਿੰ. ਸੁਜਾਨ ਸਿੰਘ) ਆਦਿ।

ਆਪ ਜੀ ਦਾ ਦੇਹਾਂਤ 22 ਅਪ੍ਰੈਲ 1993 ਨੂੰ ਹੋਇਆ।



# ਅਵਤਾਰ ਸਿੰਘ ਆਜ਼ਾਦ (1909 ਈ.)

ਸ੍ਰ. ਅਵਤਾਰ ਸਿੰਘ ਆਜ਼ਾਦ ਦਾ ਜਨਮ 12 ਮਾਰਚ 1909 ਈ. ਨੂੰ ਪਿਤਾ ਭਾਈ ਨੰਦ ਸਿੰਘ ਅਤੇ ਮਾਤਾ ਸੰਤ ਕੌਰ ਦੇ ਘਰ ਪਿੰਡ ਗੰਡੀ ਵਿੰਡ ਵਿੱਚ ਹੋਇਆ। ਭਾਈ ਨੰਦ ਸਿੰਘ ਕਾਫ਼ੀ ਸਮਾਂ ਈਰਾਨ ਵਿੱਚ ਫੌਜ਼ੀ ਨੌਕਰੀ ਦੇ ਸੰਬੰਧ ਵਿੱਚ ਗਏ ਸਨ। ਆਜ਼ਾਦ ਨੇ ਪਹਿਲਾ ਡੀ. ਏ. ਵੀ ਹਾਈ ਸਕੂਲ ਲਾਹੌਰ ਵਿੱਚ ਪੜ੍ਹਾਈ ਕੀਤੀ ਅਤੇ ਫ਼ਿਰ ਖਾਲਸਾ ਕਾਲਜੀਏਟ ਸਕੂਲ ਅੰਮ੍ਰਿਤਸਰ ਵਿੱਚ ਦਾਖਲਾ ਲਿਆ ਅਤੇ 1921 ਈ. ਵਿੱਚ ਮੈਟ੍ਰਿਕ ਪਾਸ ਕੀਤੀ। ਉਸ ਤੋਂ ਬਾਅਦ ਸਕੂਲ ਛੱਡ ਕੇ ਆਜ਼ਾਦੀ ਦੇ ਘੋਲ ਵਿੱਚ ਕੁੱਦ ਪਏ ਅਤੇ ਕਈ ਵੇਰ੍ਹ ਜੇਲ੍ਹ ਯਾਤਰਾ ਕੀਤੀ। 'ਕੈਦੀ ਵੀਰ' ਕਾਵਿ ਸੰਗ੍ਰਹਿ ਤੇ ਦੋ ਸਾਲ ਕੈਦ ਮੁਸ਼ਕਤ ਅਤੇ ਇੱਕ ਹਜ਼ਾਰ ਰੁਪਏ ਜੁਰਮਾਨੇ ਦੀ ਸਜ਼ਾ ਹੋਈ। ਕੈਂਬਲਪੁਰ ਜੇਲ੍ਹ ਵਿੱਚ ਹੀ ਬੰਦ ਰਹੇ।

ਪੰਜਾਬੀ ਵਿੱਚ ਢੇਰ ਸਾਰੀਆਂ ਪੁਸਤਕਾਂ ਲਿੱਖੀਆਂ ਜਿਵੇਂ ਜੀਵਨ ਛੁਹ, ਮੁਲਾਕਾਤ, ਕੈਦੀ ਵੀਰ (1923), ਸ਼ਹੀਦੀ ਪਰਵਾਨੇ, ਸਵਾਂਤ ਬੂੰਦ (1938); ਜ਼ਫਰਨਾਮਾ (1940), ਸਾਵਣ ਪੀਘਾਂ (1938); ਖਯਾਮ ਖੁਮਾਰੀ (1941); ਵਿਸ਼ਵ ਵੇਦਨਾ (1941); ਨੂਰੀ ਜੋਤਾਂ (1942); ਕਨਗੋਆਂ (1943); ਸੋਨ ਸਿੱਖਰਾਂ (1958); ਮਹਾਂਬਲੀ (1959) ਚੜ੍ਹਦੀਕਲ੍ਹਾ (1961); ਮਰਦ ਅੰਗਮੜ੍ਹਾ (1961); ਰਸਧਾਰਾ (1962), ਸਤ ਸਿਤਾਰੇ; ਲੇਖ ਮਾਲਾ (1950); ਪੰਜਾਬੀ ਸਾਹਿਤ ਦੇ ਉਸਰਈਏ (1951); ਮਨੁੱਖਤਾ ਦੇ ਉਸਰਈਏ (1953); ਜੀਵਨ ਰਿਸ਼ਮਾਂ, ਸ਼ਹੀਦ ਭਗਤ ਸਿੰਘ, ਯੁੱਗ ਜੋ ਬਦਲ ਗਿਆ (1972), ਕਮਲਾ (1945 ਸਾਲ); ਮੇਘਦੂਤ (1961 ਅਨੁ); ਕਾਮਨੀ (ਅਨੁ)।

ਆਪ ਜੀ ਪੱਤਰਕਾਰੀ ਦੇ ਖੇਤਰ ਵਿੱਚ ਵੀ ਪੇਸ਼ ਪੇਸ਼ ਰਹੇ। ਇਨ੍ਹਾਂ ਕਾਫ਼ੀ ਸਮਾਂ ਸੰਪਾਦਨ ਦੀ ਸੇਵਾ ਸਰਅੰਜ਼ਾਮ ਦੇਂਦੇ ਰਹੇ; ਅਕਾਸ਼ਬਾਣੀ (1935); ਰੋਜ਼ਾਨਾ ਸੇਵਾਦਾਰ, ਲਾਹੌਰ (1935); ਕੌਮਲ ਸੰਸਾਰ ਮਾਸਿਕ (1938); ਰੋਜ਼ਾਨਾ 'ਬੰਦੇ ਮਾਤਰਮ' ਉਰਦੂ (1946); ਬਬਰ ਸ਼ੇਰ, ਪ੍ਰੀਤਮ, ਫ਼ਤਹਿ, ਵਰਤਮਾਨ (1947); ਰੋਜ਼ਾਨਾ ਪ੍ਰਭਾਤ ਉਰਦੂ ਜਲੰਧਰ (1952); ਰੋਜ਼ਾਨਾ ਅਜੀਤ ਜਲੰਧਰ (1960) ਆਦਿ।

ਆਪ ਜੀ ਨੂੰ ਕਈ ਇਨਾਮ/ਸਨਮਾਨ ਵੀ ਮਿਲੇ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ (1962); ਸ਼੍ਰੋਮਣੀ ਕਮੇਟੀ ਵਲੋਂ 'ਵਿਸ਼ਵ ਨੂਰ' ਤੇ ਪੁਰਸਕਾਰ (1969); ਭਾਸ਼ਾ ਵਿਭਾਗ ਪੰਜਾਬ ਵਲੋਂ ਪੁਰਸਕਾਰ (1971) ਆਦਿ।

ਅਪ ਜੀ ਦਾ ਦੇਹਾਂਤ 31 ਮਈ 1972 ਨੂੰ ਹੋਇਆ।



# ਕਿਦਾਰ ਨਾਥ ਸ਼ਰਮਾ (1910 ਈ.)

ਕਿਦਾਰ ਨਾਥ ਸ਼ਰਮਾ ਦਾ ਜਨਮ 12 ਅਪ੍ਰੈਲ 1910 ਨੂੰ ਪਿੰਡ ਗੰਗਥ, ਨੂਰਪੁਰ (ਕਾਂਗੜਾ) ਵਿੱਚ ਹੋਇਆ। ਇਹ ਕਾਫ਼ੀ ਸਮਾਂ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਪੜ੍ਹਦੇ ਰਹੇ ਅਤੇ ਇਥੋਂ ਹੀ ਐਮ.ਏ (ਅੰਗਰੇਜ਼ੀ) ਕੀਤੀ। ਬਾਅਦ ਵਿੱਚ ਦਿੱਲੀ ਤੋਂ ਉੱਚ ਆਫ਼ੀਸਰ ਸੇਵਾ ਮੁਕਤ ਹੋਏ।

'ਬਾਬੂ ਜੀ ਪਤ੍ਰਕਾ' (1958) ਦੇ ਸੰਪਾਦਕ ਅਤੇ ਮੈਨੇਜਰ ਦੀਆਂ ਸੇਵਾਵਾਂ ਖੂਬ ਨਿਭਾਈਆਂ। ਫ਼ਿਰ ਦਿੱਲੀ ਤੋਂ ਹੀ ਅੰਗ੍ਰੇਜ਼ੀ ਦੀ ਮੈਗਜ਼ੀਨ 'Dateline Delhi' ਦੇ ਫ਼ਾਉਂਡਰ ਐਡੀਟਰ ਰਹੇ। ਇਹ ਅੰਗ੍ਰੇਜ਼ੀ ਦਾ ਚੰਗਾ ਕਵੀ ਸੀ ਜਿਸ ਨੇ ਦੋ ਕਾਵਿ ਸੰਗ੍ਰਹਿ ਪ੍ਰਕਾਸ਼ਿਤ ਕੀਤੇ Songs of Life (1975), The Whiff (1991)। ਮੈਗਜ਼ੀਨ ਵਿੱਚ ਲੇਖਕਾਂ ਅਤੇ ਕਲਾਕਾਰਾਂ ਬਾਰੇ ਲਗਾਤਾਰ ਕਾਲਮ ਛਾਪਦੇ ਰਹੇ। ਫਿਲਮ ਨਿਰਮਾਤਾ ਅਤੇ ਸਕਰੀਨ ਲੇਖਕ ਵਜੋਂ ਵੀ ਮਸ਼ਹੂਰ ਹੋਏ। ਫ਼ਿਲਮ ਡਾਇਰੈਕਟਰ ਵੀ ਕੁੱਝ ਸਮੇਂ ਰਹੇ।

ਆਪ ਜੀ ਨੂੰ 1956 ਵਿੱਚ ਨੈਸ਼ਨਲ ਫ਼ਿਲਮ ਐਵਾਰਡ, ਗੋਲਡ ਐਵਾਰਡ (1982), ਇੰਡੀਅਨ ਫ਼ਿਲਮ ਡਾਇਰੈਕਟਰ ਲਾਇਫ਼ ਟਾਇਮ ਅੱਚੀਵਮਿੰਟ ਐਵਾਰਡ, ਮਹਰਾਸ਼ਟਰਾ ਸਰਕਾਰ ਵਲੋਂ ਮਰਨ ਉਪਰੰਤ 1999 ਵਿੱਚ ਐਵਾਰਡ ਦਿੱਤਾ ਗਿਆ। ਆਪ ਜੀ ਦਾ ਦੇਹਾਂਤ 29 ਅਪ੍ਰੈਲ 1999 ਨੂੰ ਹੋਇਆ।





# ਪ੍ਰੋ. ਗੁਰਦਿਆਲ ਸਿੰਘ ਫੁੱਲ (1911 ਈ.)

ਪ੍ਰੋ. ਗੁਰਦਿਆਲ ਸਿੰਘ ਫੁੱਲ ਪੰਜਾਬੀ ਦੇ ਪ੍ਰਸਿੱਧ ਨਾਟਕਕਾਰ ਅਤੇ ਚਿੰਤਕ ਸਨ। ਆਪ ਜੀ ਦਾ ਜਨਮ ਪਿੰਡ ਨੰਗਲ ਸ਼ਾਮਾਂ (ਜਲੰਧਰ) ਵਿੱਚ ਮਾਤਾ ਧੰਨ ਦੇਵੀ ਅਤੇ ਪਿਤਾ ਸ੍ਰ. ਭਗਵਾਨ ਸਿੰਘ ਦੇ ਘਰ 1 ਮਾਰਚ 1911 ਈ. ਨੂੰ ਹੋਇਆ। ਮੈਟ੍ਰਿਕ ਦੋਆਬਾ ਹਾਈ ਸਕੂਲ ਜਲੰਧਰ ਤੋਂ 1927 ਵਿੱਚ ਕੀਤੀ। ਗ੍ਰੈਜੂਏਸ਼ਨ ਕਰਕੇ ਐਮ.ਏ. ਪੰਜਾਬੀ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਕੀਤੀ। ਪੀ.ਐਚ.ਡੀ 1976 ਵਿੱਚ ਕੀਤੀ। ਆਪ ਜੀ ਹੋਸਟਲ ਸੁਪਰਿਟੈਂਡੈਂਟ ਖਾਲਸਾ ਕਾਲਜ ਅੰਮ੍ਰਿਤਸਰ 1931-1951 ਤੱਕ ਰਹੇ। ਫਿਰ ਸੀਨੀਅਰ ਲੈਕਚਰਾਰ ਪੰਜਾਬੀ ਖਾਲਸਾ ਕਾਲਜ ਅੰਮ੍ਰਿਤਸਰ 1951-1969 ਤੱਕ ਰਹੇ। 1969-1971 ਤੱਕ ਮੁੱਖੀ ਪੰਜਾਬੀ ਵਿਭਾਗ, ਖਾਲਸਾ ਕਾਲਜ ਅੰਮ੍ਰਿਤਸਰ ਰਹੇ। ਬਾਅਦ ਵਿੱਚ ਆਪ ਜੀ ਡਰੋਲੀ ਕਲਾਂ ਜਲੰਧਰ ਦੇ ਗੁਰੂ ਨਾਨਕ ਖਾਲਸਾ ਕਾਲਜ ਵਿੱਚ ਪ੍ਰਿੰਸੀਪਲ ਰਹੇ ਅਤੇ ਫਿਰ ਇਹੋ ਸੇਵਾ 1971-75 ਤੱਕ ਕਪੂਰਥਲਾ ਦੇ ਸੰਤ ਦਲੀਪ ਸਿੰਘ ਖਾਲਸਾ ਕਾਲਜ ਵਿੱਚ ਨਿਭਾਉਂਦੇ ਰਹੇ।

ਪ੍ਰੋ. ਗੁਰਦਿਆਲ ਸਿੰਘ ਫੁੱਲ ਨੇ ਅਨੇਕਾਂ ਪੁਸਤਕਾਂ ਪੰਜਾਬੀ ਮਾਂ ਬੋਲੀ ਦੀ ਝੋਲੀ ਵਿੱਚ ਪਾਈਆਂ ਜਿਵੇਂ ਕੋਈ ਯਾਦ ਕਰੇਗਾ (1951), ਅਸੀਂ ਹਾਰੇ (1951), ਪਿਤਾ ਪਿਆਰ (1938), ਹਉਕੇ (1946), ਪੈਸਾ (1949), ਕਾਲਜੀਏਟ (1949), ਜੋੜੀ (1949), ਸਾਥੀ (1949), ਆਦਮੀ ਦੀ ਅਕਲ (1951), ਕਣਕ ਦਾ ਬੋਹਲ਼ (1951), ਡੋਲ ਦੀ ਲਾਟ (1951), ਜੀਵਨ ਹਲੂਣੇ (1953), ਬੇਬਸੀ ਜੋ ਹੁਣ ਨਹੀਂ (1954), ਅਜਕਲ੍ਹ (1954), ਬੈਂਕ (1955), ਨਵੀਆਂ ਜੋਤਾਂ (1955), ਕਲਾ ਤੇ ਜ਼ਿੰਦਗੀ (1955), ਰਾਜਿੰਦਰ ਮਾਸਟਰ ਜੀ (1954), ਰਲਮਿਲ ਜੋਤ ਜਗੇ (1956), ਨਾਨਕ ਰਾਹ ਪਛਾਣਹਿ ਸੇਇ (1969), ਮਾਂ ਪੁੱਤਰ (1973), ਹੁਣ ਦੱਸੋ (1955), ਇਹ ਕੀ? (1956), ਭਾਗਾਂ ਦੀ ਹੱਟੀ (1957), ਲੀਰਾਂ (1959), ਸਮੇਂ ਦੇ ਸਵਾਰ (1960), ਮੇਲੇ ਆਈਆਂ ਤਿੰਨ ਜਣੀਆਂ (1962), ਆਊਟ ਪੁਟ (1962), ਜੀਉਂਦਾ ਗੀਤ (1963), ਦਛਣਾਂ (1965), ਚੰਨਣ ਦੀ ਮਹਿਕ (1972), ਦੋ ਲਾਟਾਂ (1977), ਧਰਤੀ ਦੀ ਜਾਈ (1956), ਰਾਤ ਕੱਟ ਗਈ (1958), ਉੜਕ ਸੱਚ ਰਹੀ (1959), ਕੰਬਦੇ ਧਲੌਰ (1960), ਝੂਠਾ ਬਾਜ਼ਾ (1960), ਕਲਯੁੱਗ ਰਥ ਆਗਨਿ ਕਾ (1960), ਕਹਿਣੀ ਤੇ ਕਰਨੀ (1961), ਧਰਤੀ ਦੀ ਆਵਾਜ਼ (1961), ਕਿੱਧਰ ਜਾਵਾਂ ? (1964), ਨਵਾਂ ਜਨਮ ਪੁਰਾਣੀ ਮੌਤ (1964), ਲਜਿਆ (1964), ਨਵਾਂ ਮੋੜ (1966), ਕਲਾ ਤੱਕ

(1967), ਸਿੱਖਰ ਦੁਪਹਿਰੇ ਰਾਤ (1967), ਸਭ ਕਿਛੁ ਹੋਤ ਉਪਾਇ (1967), ਦੇਸ਼ ਦੀ ਖਾਤਰ (1968), ਨਾਨਕ ਨਾਮ ਸਮਾਲ ਤੂੰ (1969), ਜਿਨ ਸੱਚ ਪਲੈ ਹੋਇ (1969), ਸੋ ਵੀ ਚੰਨਣ ਹੋ ਰਹੇ (1969), ਲੁਕਿਆ ਸੱਚ (1970), ਰੰਗ ਪਿਆਰੇ (1971), ਨਾਮੇਂ ਤੱਤ ਪਛਾਣਿਆ (1971), ਅਸੀਂ ਦੂਣ ਸਵਾਏ ਹੋਏ (1972), ਨਾਨਕ ਨਦਰੀ ਨਦਰ ਨਿਹਾਲ (1973), ਤਾਤੀ ਵਾਉ ਨਾ ਲਾਗਈ (1973), ਪਹਿਲਾਂ ਮਰਨਾ ਸਿੱਖ ਲਓ (1973), ਚੜ੍ਹਦਾ ਰੂਪ ਸਵਾਇਆ (1975), ਆਪਣਾ ਮੂਲ ਪਛਾਣ (1977), ਬੰਦਾ ਸਿੰਘ ਬਹਾਦਰ (1982), ਚੋਅ ਅਜੇ ਨਹੀਂ ਸੁੱਕਾ (1982), ਵਾਰਿਸ ਸ਼ਾਹ (1987), ਬਾਪੂ ਮਾਲਾ ਨਾ ਲਾਹੀਂ (1980), ਪੰਜਾਬੀ ਨਾਵਲ (1954), ਨਰਿੰਦਰ ਪਾਲ ਦੀ ਨਾਟਕ-ਕਲਾ (1958), ਨਾਟਕ ਸਿਧਾਂਤ ਤੇ ਨਾਟਕਕਾਰ (1960), ਰੰਗ ਮੰਚ ਕਲਾ (1966), ਘੋਸਲੇ ਦੇ ਨਾਟਕ-ਕਲਾ (1968), ਸਾਹਿਤ ਦੇ ਮੁੱਖ ਰੂਪ (1968), ਪੰਜਾਬੀ ਨਾਟਕ ਦਾ ਇਤਿਹਾਸ, ਭਾਗ ਪਹਿਲਾ (1977), ਸੁਰਜੀਤ ਸਿੰਘ ਸੇਠੀ ਤੇ ਪੰਜਾਬੀ ਨਾਟਕ (1979), ਇਕਾਂਗੀ ਕਾਰ ਡਾ. ਰੌਸ਼ਨ ਲਾਲ ਆਹੂਜਾ (1982), ਗੁਰਦਿਆਲ ਸਿੰਘ ਘੋਸਲੇ ਦੀ ਇਕਾਂਗੀ ਕਲਾ (1982), ਪੰਜਾਬੀ ਨਾਟਕ : ਸਰੂਪ ਸਿਧਾਂਤ ਤੇ ਵਿਕਾਸ (1998), ਧਰਤੀ ਦਾ ਸਵਰਗ ਕਸ਼ਮੀਰ (1962), ਜੀਵਨ ਭਾਈ ਜੋਧ ਸਿੰਘ (1953), ਮੇਰੀ ਕਥਾ ਕਹਾਣੀ (1985), ਸੱਚ ਦੀ ਜੈ (1953), ਫੁੱਲਾਂ ਦੀ ਲੜੀ ਨੰ. 1,2,3 (1955), ਫੁੱਲਾਂ ਦੀ ਲੜੀ ਨੰ. 8 (1955), ਮੰਤਰ (1957), ਪਦਮਨੀ (1957), ਸਿਆਣਾ ਬਾਲਕ (1957), ਅਨ੍ਹੇਰ ਨਗਰੀ (1957), ਤਾਰਿਆ ਵੇ ਤੇਰੀ ਲੋ (1959, ਦੋ ਭਾਗ), ਬਾਗਬਾਨੀ (1959), ਚੱਲ ਪਿੰਡ ਨੂੰ ਚਲੀਏ (1959), ਟੈਲੀਫ਼ੋਨ ਕਿਵੇਂ ਬਣਿਆ? (1964), ਕਬਹੂੰ ਨ ਛਾਡੇ ਖੇਤ (1967), ਸਭੈ ਏਕੈ ਪਹਿਚਾਨਬੋ (1968), ਪਹਿਰਾਵਾ (1969), ਬਾਬੇ ਦੀਆਂ ਬਾਤਾਂ (1969), ਸਾਈਕਲ ਕਿਵੇਂ ਬਣਿਆ ? (1969), ਰੇਡੀਓ ਕਿਵੇਂ ਬਣਿਆ? (1970), ਜਾਗਿਆ ਪੰਜਾਬ, ਚੰਦਾ ਤੇਰੀ ਚਾਨਣੀ (1972), ਜਲ ਮਿਲਿਆ ਪਰਮੇਸ਼ਰ ਮਿਲਿਆ (1973), ਸਦਾ ਸੁਹਾਗਣ ਕੁੱਖ ਧਰਤੀ ਦੀ (1973), ਧਰਤੀ ਤੇ ਭੌਂ ਵਿਚ ਕੀ ਫ਼ਰਕ, ਕਾਗਜ਼ ਕੱਪੜਾ ਸੱਕੇ ਭਰਾ (1973), ਅੰਬ ਦੀ ਕਹਾਣੀ (1977), ਦੂਜਾ ਰੱਬ (1973), ਭੋਜਨ ਬਾਰੇ ਗਿਆਨ, ਗੁਰੂ ਤੇਗ ਬਹਾਦਰ (1974), ਸੁੰਦਰੀ (1974), ਧਰਮ ਪੋਥੀ ਪਹਿਲਾ ਭਾਗ (1977), ਕਲਮ (1977), ਇੱਟ ਦੀ ਕਹਾਣੀ (1978), ਪਹਿਲਾਂ ਤੋਲੋ ਫੇਰ ਬੋਲੋ, ਡੁੱਲੇ ਬੇਰਾਂ ਦਾ ਕੁੱਝ ਨਹੀਂ ਗਿਆ (1983), ਅਣੀਆਂ (1961), ਪ੍ਰਤੀਨਿੱਧ ਇਕਾਂਗੀ (1969), ਨਵਾਂ ਇਕਾਂਗੀ ਸੰਗ੍ਰਿਹ (1978), ਆਧੁਨਿਕ ਪੰਜਾਬੀ ਨਾਟਕ (1951), ਦੋਨੋਂ ਹੀ ਹੈਰਾਨ (1951), ਅੰਮ੍ਰਿਤ ਪੋਥੀ (1948), ਸਾਧਾਰਨ ਵਿਗਿਆਨ (1954)। ਕੁੱਝ ਅੰਗ੍ਰੇਜ਼ੀ ਪੁਸਤਕਾਂ ਵੀ ਛਾਪੀਆਂ ਜਿਵੇਂ Geometrical Drawing (1951), Saral Chemistry (1952), Saral Hygiene (1953), Saral Physiology (1953) ਅਤੇ Saral Civics (1953) ਆਦਿ। ਆਪ ਜੀ ਬਾਰੇ ਤੇਜ ਪ੍ਰਕਾਸ਼ ਨੇ ਪੁਸਤਕ ਛਾਪੀ ਗੁਰਦਿਆਲ ਸਿੰਘ ਫੁੱਲ ਕਲਿਜੁਗ ਰਥ ਅਗਨਿ ਕਾ-ਇੱਕ ਅਧਿਐਨ (1977)

ਆਪ ਜੀ ਨੂੰ ਨਾਟਕਕਾਰ ਅਤੇ ਪ੍ਰੋਢ ਸਾਹਿਤਕਾਰ ਹੋਣ ਦੇ ਨਾਤੇ ਬਾੜੇ ਮਾਨ/ ਸਨਮਾਨ ਮਿੱਲੇ ਹਨ ਜਿਵੇਂ ਸਟੇਟਸਮੈਨ ਸਰਬ ਭਾਰਤੀ ਮੁਕਾਬਲਾ (1954), ਭਾਸ਼ਾ

ਵਿਭਾਗ ਪੰਜਾਬ (1957, 1964, 1968, 1983) ਭਾਸ਼ਾ ਵਿਭਾਗ ਪੰਜਾਬ ਵਲੋਂ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਪੁਰਸਕਾਰ (1981), ਭਾਰਤ ਸਰਕਾਰ ਵਲੋਂ ਪੁਰਸਕਾਰ (1960, 1967, 1968, 1969), ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਸਨਮਾਨ (1969), ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ ਵਲੋਂ ਪੁਰਸਕਾਰ, ਪੰਜਾਬੀ ਅਕਾਦਮੀ ਲੁਧਿਆਣਾ ਵਲੋਂ ਕਰਤਾਰ ਸਿੰਘ ਧਾਲੀਵਾਲ ਅਵਾਰਡ (1988), ਇਨ੍ਹਾਂ ਤੋਂ ਇਲਾਵਾ ਹੋਰ ਵੀ ਬਹੁਤ ਮਾਨ। ਸਨਮਾਨ ਮਿੱਲੇ ਹਨ, ਜਲੰਧਰ (1960), ਚੰਡੀਗੜ੍ਹ (1970), ਅਬੋਹਰ (1979), ਰਾਮਗੜ੍ਹੀਆਂ (1979), ਡਰੋਲੀ ਕਾਲਜ (1980), ਗੁਰੂ ਰਾਮ ਦਾਸ ਕਮੇਟੀ ਅੰਮ੍ਰਿਤਸਰ (1980), ਰੋਟਰੀ ਕਲਬ, ਅੰਮ੍ਰਿਤਸਰ (1981), ਖਾਲਸਾ ਕਾਲਜ ਆਫ਼ ਐਜੂਕੇਸ਼ਨ ਅੰਮ੍ਰਿਤਸਰ (1981), ਜੌਹਲਾ, ਜਲੰਧਰ (1982), ਸ਼੍ਰੋਮਣੀ ਕਮੇਟੀ ਅੰਮ੍ਰਿਤਸਰ (1983), ਖਾਲਸਾ ਕਾਲਜ ਫ਼ਾਰ ਵਿਮੈਨ ਲੁਧਿਆਣਾ (1984), ਇੰਟਰਨੈਸ਼ਨਲ ਪੰਜਾਬੀ ਸਭਾ, ਲੰਡਨ, ਯੂ.ਕੇ (1986), ਨਾਮਧਾਰੀ ਭੈਣੀ ਸਾਹਿਬ (1987), ਮਾਸਟਰ ਤਾਰਾ ਸਿੰਘ ਮੈਮੋਰੀਅਲ ਲੁਧਿਆਣਾ (1987), ਸ੍ਰ. ਜਸਾ ਸਿੰਘ ਰਾਮਗੜ੍ਹੀਆਂ ਅੰਮ੍ਰਿਤਸਰ (1987), ਗੁਰੂ ਰਾਮ ਦਾਸ ਕਮੇਟੀ, ਅੰਮ੍ਰਿਤਸਰ (1988) ਆਦਿ।

ਆਪ ਜੀ ਦਾ ਦੇਹਾਂਤ 20 ਅਕਤੂਬਰ 1989 ਨੂੰ ਅੰਮ੍ਰਿਤਸਰ ਵਿੱਚ ਹੋਇਆ।





# ਪ੍ਰਿੰ. ਗੁਰਬਚਨ ਸਿੰਘ ਤਾਲਿਬ (1911 ਈ.)

ਪ੍ਰਿੰ. ਗੁਰਬਚਨ ਸਿੰਘ ਤਾਲਿਬ ਪ੍ਰਸਿੱਧ ਚਿੰਤਕ ਅਤੇ ਵਿਦਵਾਨ ਸਨ। ਉਨ੍ਹਾਂ ਦਾ ਜਨਮ ਪਿੰਡ ਮੂਨਕ (ਜ਼ਿਲਾ ਸੰਗਰੂਰ) ਵਿੱਚ 7 ਅਪ੍ਰੈਲ 1911 ਨੂੰ ਮਾਤਾ ਜੈਕੌਰ ਅਤੇ ਪਿਤਾ ਸ੍ਰ. ਕਰਤਾਰ ਸਿੰਘ ਦੇ ਘਰ ਹੋਇਆ। 1927 ਈ. ਵਿੱਚ ਦਸਵੀਂ ਪਾਸ ਕਰ ਕੇ 1929 ਵਿੱਚ ਐਫ.ਏ. ਕੀਤੀ ਅਤੇ 1931 ਵਿੱਚ ਬੀ.ਏ. ਪਾਸ ਕਰ ਕੇ 1933 ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਦਾਖਲ ਹੋਕੇ ਇਥੋਂ ਐਮ.ਏ. ਅੰਗ੍ਰੇਜ਼ੀ ਪਾਸ ਕੀਤੀ ਅਤੇ ਸਾਰੇ ਪੰਜਾਬ ਵਿਚੋਂ ਅੱਵਲ ਰਹੇ। ਆਪ ਜੀ 1933-1940 ਤੱਕ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਹੀ ਅੰਗ੍ਰੇਜ਼ੀ ਦੇ ਲੈਕਚਰਾਰ ਲੱਗ ਗਏ। 1940-1946 ਤੱਕ ਸਿੱਖ ਨੈਸ਼ਨਲ ਕਾਲਜ ਲਾਹੌਰ ਵਿੱਚ ਵੀ ਅੰਗ੍ਰੇਜ਼ੀ ਪੜਾਉਂਦੇ ਰਹੇ। ਦੁਬਾਰਾ 1946-49 ਤੱਕ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਸੇਵਾ ਨਿਭਾਈ। ਇਸੇ ਤਰ੍ਹਾਂ ਆਪ ਜੀ ਵੱਖ ਵੱਖ ਕਾਲਜਾਂ ਵਿੱਚ 1949-1963 ਤੱਕ ਜਲੰਧਰ, ਦਿੱਲੀ, ਬੰਬਈ, ਬਿਹਾਰ, ਹਰਿਆਣਾ ਵਿੱਚ ਪ੍ਰਿੰਸੀਪਲ ਦੀ ਪੱਦਵੀ ਤੇ ਰਹਿ ਕੇ ਤਨਦਹੀ ਨਾਲ ਸੇਵਾ ਕੀਤੀ। ਕੁੱਝ ਦੇਰ ਕੁਰੂਕਸ਼ੇਤਰ ਯੂਨੀਵਰਸਿਟੀ ਵਿੱਚ ਰਹਿ ਕੇ ਗੁਰੂ ਨਾਨਕ ਚੇਅਰ ਆਫ਼ ਸਿੱਖ ਸੱਟਡੀਜ਼, ਬਨਾਰਸ ਹਿੰਦੂ ਯੂਨੀਵਰਸਿਟੀ ਵਾਰਾਨਾਸੀ ਵਿੱਚ 1962-1976 ਤੱਕ ਪ੍ਰੋਫ਼ੈਸਰ ਰਹੇ। ਕੁੱਝ ਵਰ੍ਹੇ 1973-1976 ਦੌਰਾਨ ਡਿਪਾਰਟਮੈਂਟ ਆਫ਼ ਰਿਲੀਜਸ ਸੱਟਡੀਜ਼ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿੱਚ ਸੇਵਾ ਕਰਦੇ ਰਹੇ।

ਆਪ ਜੀ ਨੇ ਅਨੇਕਾਂ ਪੁਸਤਕਾਂ ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਛਾਪੀਆਂ ਜਿਵੇਂ ਅਣਪਛਾਤੇ ਰਾਹ (1952), ਆਧੁਨਿਕ ਪੰਜਾਬੀ ਸਾਹਿਤ (1955), ਉੱਨਤੀ ਦੇ ਪੜ੍ਹਾ (1956), ਆਧੁਨਿਕ ਵਾਰਤਕ ਲਿਖਾਰੀ (1957), ਪਵਿੱਤਰ ਜੀਵਨ-ਕਥਾਵਾਂ (1971), ਬਾਬਾ ਸ਼ੇਖ ਫ਼ਰੀਦ ਜੀਵਨ ਵਾਰਤਾ ਤੇ ਸਿੱਖਿਆ (1973), Guru Nanak–His vision and Personality (1969), The Impact of Guru Gobind Singh on Indian Society (1966), Baba Sheikh Farid (1973), Bhai Vir Singh : Life, Times and Works (1973), Selections from the Holy Granth (1975), The Origin and Development of Religion (1975), Perspectives on Sheikh Farid (1975), Spirit of the Sikhs, Japji, the Immortal Prayer Chant (1977), Studies in Indian Poetry : Sacred and Secular (1984),

Guru Tegh Bahadur–Background and Supreme Sacrifice (1976), Bhai Vir Singh– Poet of the Sikhs (1976), Bani of Guru Amardass (1979), Nitnem (1983), Sri Guru Granth Sahib (1984, IV vols), The Epic of Rana Surat Singh (1986) : Guru Nanak (1984).

ਲੇਖਕ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ 1976-85 ਤੱਕ ਫੈਲੋਸ਼ਿਪ ਪ੍ਰਧਾਨ ਕੀਤੀ। ਭਾਰਤ ਸਰਕਾਰ ਨੇ ਪਦਮ ਭੂਸ਼ਨ ਦੀ ਉਪਾਧੀ 1985 ਈ. ਵਿੱਚ ਦਿੱਤੀ। ਆਪ ਨੂੰ ਭਾਰਤ ਸਰਕਾਰ ਵਲੋਂ 1985-86 ਤੱਕ ਨੈਸ਼ਨਲ ਫੈਲੋਸ਼ਿਪ ਪ੍ਰਧਾਨ ਕੀਤੀ ਗਈ ਸੀ। ਆਪ ਜੀ ਬਾਰੇ ਜੋ ਪੁਸਤਕਾਂ ਛੱਪੀਆਂ, ਉਹ ਇਹ ਹਨ- ਗੁਰਬਚਨ ਸਿੰਘ ਅਭਿਨੰਦਨ ਗ੍ਰੰਥ (1978, ਟੀ.ਆਰ. ਵਿਨੋਦ) Prof. G.S. Talib : A Prospective (ਪ੍ਰੋ. ਗੁਰਚਰਨ ਸਿੰਘ, ਡਾ. ਮਨਜੀਤ ਇੰਦਰ ਸਿੰਘ, ਗੁਰਬਚਨ ਸਿੰਘ) ਤਾਲਿਬ : ਜੀਵਨ ਤੇ ਰਚਨਾ (ਡਾ. ਜੋਧ ਸਿੰਘ)

ਆਪ ਜੀ ਦਾ ਦੇਹਾਂਤ 9 ਅਪ੍ਰੈਲ 1986 ਨੂੰ ਹੋਇਆ।





# ਪ੍ਰੋ. ਕਿਸ਼ਨ ਸਿੰਘ (1911 ਈ.)

ਪ੍ਰੋ. ਕਿਸ਼ਨ ਸਿੰਘ ਦਾ ਜਨਮ 10 ਅਗਸਤ 1911 ਨੂੰ ਪਿਤਾ ਸ੍ਰ. ਦੰਮਾਂ ਸਿੰਘ ਅਤੇ ਮਾਤਾ ਭਾਨੀ ਦੇ ਘਰ ਪਿੰਡ ਬਰਵਾਲਾ, ਪੱਟੀ (ਅੰਮ੍ਰਿਤਸਰ) ਵਿੱਚ ਹੋਇਆ। ਉਨ੍ਹਾਂ ਕੁੱਝ ਵਰ੍ਹੇ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਵਿਦਿਆ ਪ੍ਰਾਪਤ ਕੀਤੀ। ਉਨ੍ਹਾਂ ਵਿਆਹ ਨਹੀਂ ਕੀਤਾ ਸੀ। ਕਈ ਵਰ੍ਹੇ ਦਿਆਲ ਸਿੰਘ, ਈਵਨਿੰਗ ਕਾਲਜ, ਨਵੀਂ ਦਿੱਲੀ ਵਿੱਚ ਅੰਗ੍ਰੇਜ਼ੀ ਦੇ ਲੈਕਚਰਾਰ ਵਲੋਂ ਸੇਵਾ ਨਿਭਾਈ।

ਪੰਜਾਬੀ ਸਾਹਿਤ ਵਿੱਚ ਉਨ੍ਹਾਂ ਦੀਆਂ ਪੁਸਤਕਾਂ ਬੜੀਆਂ ਚਰਚਿਤ ਰਹੀਆਂ। ਸਾਹਿਤ ਦੇ ਸੋਮੇਂ (1967), ਸਾਹਿਤ ਦੀ ਸਮਝ (1974), ਗੁਰਬਾਣੀ ਦਾ ਸੱਚ (1976), ਗੁਰਦਿਆਲ ਸਿੰਘ ਦੀ ਨਾਵਲ ਚੇਤਨਾ (1986), ਆਏ ਇਨਕਲਾਬ ਕੁਰਾਹੇ ਕਿਉਂ? (1986), ਕਲਚਰਲ ਇਨਕਲਾਬ (1987), ਸਚੁ ਪੁਰਾਣਾ ਨਾ ਥੀਐ (1991) ਸਿੱਖ ਲਹਿਰ (1978), ਸਿੱਖ ਇਨਕਲਾਬ ਦਾ ਮੋਢੀ, ਗੁਰੂ ਨਾਨਕ ਦੇਵ (1973)

ਆਪ ਨੂੰ 1992 ਵਿੱਚ ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਵਲੋਂ 'ਕਰਤਾਰ ਸਿੰਘ ਧਾਲੀਵਾਲ' ਅਵਾਰਡ ਨਾਲ ਸਨਮਾਨਿਆ ਗਿਆ। ਪ੍ਰੋ. ਕਿਸ਼ਨ ਸਿੰਘ 27 ਨਵੰਬਰ 1993 ਨੂੰ ਸਦੀ ਲਈ ਅਲਵ੍ਹਿਦਾ ਆਖ ਗਿਆ।





# ਡਾ. ਦੇਵਿੰਦਰ ਸਿੰਘ ਵਿਦਿਆਰਥੀ (1911 ਈ.)

ਡਾ. ਦੇਵਿੰਦਰ ਸਿੰਘ ਵਿਦਿਆਰਥੀ ਪ੍ਰਸਿੱਧ ਖੋਜੀ ਤੇ ਆਲੋਚਕ ਸਨ। ਉਨ੍ਹਾਂ ਵਲੋਂ ਵਰਤੇ ਬਿੰਬ ਤੇ ਅਲੰਕਾਰ, ਮਿੱਠੀ ਬੋਲੀ ਨਾਲ ਲਬਰੇਜ਼ ਅਸਲੋਂ ਮੌਲਿਕ ਬਿੰਬਾਵਲੀ ਸਿਰਜਦੇ ਹਨ। ਆਪ ਜੀ ਦਾ ਜਨਮ ਮਾਤਾ ਹਰਨਾਮ ਕੌਰ ਅਤੇ ਪਿਤਾ ਸ੍ਰ. ਮੰਗਲ ਸਿੰਘ ਦੇ ਘਰ 6 ਸਤੰਬਰ 1911 ਨੂੰ ਪਿੰਡ ਨਾਭਾ ਹਾਊਸ, ਕਸੌਲੀ (ਹਿਮਾਚਲ ਪ੍ਰਦੇਸ਼) ਵਿੱਚ ਹੋਇਆ। ਵਿਦਿਆ ਐਮ.ਏ. (ਹਿੰਦੀ, ਪੰਜਾਬੀ), ਪੀ.ਐਚ.ਡੀ. ਤੱਕ ਲਈ।

ਇਹ ਸਭ ਤੋਂ ਪਹਿਲਾਂ 1934-1948 ਤੱਕ ਰਿਆਸਤ ਨਾਭਾ ਵਿੱਚ ਗ੍ਰੰਥੀ ਸਿੰਘ ਦੀ ਸੇਵਾ ਨਿਭਾਉਂਦੇ ਰਹੇ। ਫ਼ਿਰ ਪੈਪਸੂ ਸਕੱਤਰੇਤ ਵਿੱਚ 1948-1956 ਤੱਕ ਸਰਕਾਰੀ ਕਰਮਚਾਰੀ ਰਹੇ। ਪੰਜਾਬ ਸਕੱਤਰੇਤ ਵਿੱਚ 1956-1972 ਤੱਕ ਸੈਕਸ਼ਨ ਅਫ਼ਸਰ ਦੀ ਪਦਵੀ ਤੇ ਰਹੇ। ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ 1972-1977 ਤੱਕ ਲੈਕਚਰਾਰ ਰਹੇ ਅਤੇ ਉਰਦੂ ਅਨੁਵਾਦਕ ਸ੍ਰੀ ਗੁਰੂ ਗ੍ਰੰਥ ਸਾਹਿਬ 1977-80 ਤੱਕ ਸੇਵਾ ਨਿਭਾਉਂਦੇ ਰਹੇ। ਖਾਲਸਾ ਕਾਲਜ ਅੰਮ੍ਰਿਤਸਰ ਵਿੱਚ, 1981-1986 ਤੱਕ ਮੁੱਖੀ ਸਿੱਖ ਇਤਿਹਾਸ ਖੋਜ ਵਿਭਾਗ ਦੀ ਸੇਵਾ ਨਿਭਾਉਂਦੇ ਰਹੇ। ਇਸ ਤੋਂ ਬਾਅਦ ਪ੍ਰਿੰਸੀਪਲ ਗੁਰੂ ਕਾਸ਼ੀ ਗੁਰਮਤਿ ਇਸੰਟੀਚਿਊਟ ਦਮਦਮਾ ਸਾਹਿਬ (1991-1992), ਰੀਸਰਚ ਸਕਾਲਰ, ਸਿੱਖ ਰੈਫ਼ਰੈਂਸ ਲਾਇਬ੍ਰੇਰੀ ਅੰਮ੍ਰਿਤਸਰ (1992) ਅਤੇ ਦੁਬਾਰਾ ਦਮਦਮਾ ਸਾਹਿਬ ਅਤੇ ਫ਼ਿਰ ਸਿੱਖ ਰੈਫ਼ਰੈਂਸ ਲਾਇਬਰੇਰੀ ਵਿੱਚ ਆ ਗਏ।

ਆਪ ਜੀ ਨੇ ਪੰਜਾਬੀ, ਹਿੰਦੀ ਵਿੱਚ ਕਾਫ਼ੀ ਪੁਸਤਕਾਂ ਲਿੱਖੀਆਂ ਜਿਨ੍ਹਾਂ ਵਿੱਚ ਅੱਠ ਗੁੰਦੇ ਹਾਰ (1940), ਵਿਚਾਰ ਵਿਗਾਸ (1947 ਵਿੱਚ ਨਸ਼ਟ ਹੋਈ), ਪੰਜਾਬੀ ਵਿੱਚ ਖੋਜ (1980), ਗੁਰੂ ਨਾਨਕ ਦੇਵ ਅਭਿਨੰਦਨ (1978), ਗੁਰੂ ਗੋਬਿੰਦ ਸਿੰਘ ਅਭਿਨੰਦਨ (1983), ਕੰਨਿਆ ਦਾਨ ਤੇ ਹੋਰ ਲੇਖ (1960, ਅਨੁ), ਗੁਰਬਾਣੀ ਦੇ ਰਾਗ (1986), ਕੀਰਤਨ : ਸੰਦਰਭ ਤੇ ਸਰੂਪ (1992), ਸ਼ਾਸਤ੍ਰੀ ਸੰਗੀਤ ਦੇ ਇਤਿਹਾਸ ਵਿਚ ਸਿੱਖ ਸੰਗੀਤ ਦਾ ਵਿਕਾਸ (1986) ਆਦਿ। ਹਿੰਦੀ ਵਿੱਚ ਜੋ ਪੁਸਤਕਾਂ ਛੱਪੀਆਂ, ਉਹ ਹਨ - ਪੰਜਾਬੀ ਦੇ ਦਰਬਾਰੀ ਹਿੰਦੀ ਕਵੀਉਂ ਕੇ ਪਰਿਪੇਕਸ਼ ਮੇਂ ਕਵਿ ਗਵਾਲ ਕੀ ਕਵਿਤਾ ਕਾ ਅਧਿਐਨ, ਸਾਤ ਹਿੰਦੀ ਸੀਹਰਫ਼ੀਆਂ (1982), ਭਾਰਤੀਯ ਨਾਟਕ ਸ਼ਾਸਤ੍ਰ ਕੀ ਪਰੰਪਰਾ (1981), ਖੁੱਲ੍ਹੇ ਲੇਖ (1968)।

ਆਪ ਜੀ ਨੂੰ ਲੇਖਕ ਮੰਡਲ ਕਰਨਾਲ ਵਲੋ ਸਨਮਾਨ 1987, ਇੰਡੋ-ਕਨੇਡੀਅਨ ਟਾਈਮਜ਼ ਟ੍ਰੱਸਟ, ਕਨੇਡਾ (1987), ਕੇਂਦਰੀ ਪੰਜਾਬੀ ਲੇਖਕ ਸਭਾ, ਕਨੇਡਾ ਵਲੋਂ 1987 ਵਿੱਚ ਸਨਮਾਨ ਮਿਲਿਆ। ਆਪ ਜੀ ਦਾ ਦੇਹਾਂਤ 13 ਸਤੰਬਰ 1997 ਨੂੰ ਹੋਇਆ।



# ਹੰਸ ਰਾਜ ਖ਼ੱਨਾ (1912 ਈ.)

ਪ੍ਰਸਿੱਧ ਵਕੀਲ ਹੰਸ ਰਾਜ ਖ਼ੱਨਾ ਦਾ ਜਨਮ 3 ਜੁਲਾਈ 1912 ਨੂੰ ਪਿਤਾ ਸਰਬ ਦਿਆਲ ਖ਼ੱਨਾ ਦੇ ਘਰ ਅੰਮ੍ਰਿਤਸਰ (ਪੰਜਾਬ) ਵਿੱਚ ਹੋਇਆ। ਮੁੱਢਲੀ ਵਿਦਿਆ (1918-1928 ਤੱਕ) ਡੀ.ਏ.ਵੀ. ਹਾਈ ਸਕੂਲ ਅੰਮ੍ਰਿਤਸਰ ਤੋਂ ਹਾਸਲ ਕੀਤੀ। ਇੱਕ ਸਾਲ ਹਿੰਦੂ ਕਾਲਜ ਅੰਮ੍ਰਿਤਸਰ ਵਿੱਚ ਪੜ੍ਹ ਕੇ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਦਾਖਲਾ ਲਿਆ। ਇਸੇ ਕਾਲਜ ਤੋਂ 1929-32 ਤੱਕ ਬੀ.ਏ. ਆਰਟਸ ਕੀਤੀ ਅਤੇ ਲਾਅ ਕਾਲਜ ਲਾਹੌਰ ਵਿੱਚ 1932-34 ਤੱਕ ਪੜ੍ਹਦੇ ਰਹੇ। ਲਾਅ ਪਾਸ ਕਰ ਕੇ ਅੰਮ੍ਰਿਤਸਰ ਵਿੱਚ ਪ੍ਰੈਕਟਿਸ ਸ਼ੁਰੂ ਕੀਤੀ ਜੋ 1953 ਤੱਕ ਕਰਦੇ ਰਹੇ। 1952 ਈ. ਵਿੱਚ ਜ਼ਿਲਾ ਸ਼ੈਸਨ ਜੱਜ ਵਜੋਂ ਸੇਵਾ ਨਿਭਾਈ। ਆਪ ਜੀ ਵੱਖ ਵੱਖ ਸਨਮਾਨ ਯੋਗ ਅਹੁਦਿਆਂ ਤੇ ਰਹੇ ਜਿਵੇਂ ਜੱਜ ਸਪਰੀਮ ਕੋਰਟ ਆਫ਼ ਇੰਡੀਆ (1971-77), ਮਿਨਸਟਰ ਆਫ਼ ਲਾਅ ਐਂਡ ਜਸਟਸ (1979), ਚੀਫ਼ ਜਸਟਸ ਆਫ਼ ਦਿੱਲੀ ਹਾਈ ਕੋਰਟ (1969-71)।

ਭਾਰਤ ਸਰਕਾਰ ਵਲੋਂ ਆਪ ਜੀ ਨੂੰ ਪਦਮ ਭੂਸ਼ਣ ਦਾ ਪੁਰਸਕਾਰ 1999 ਵਿੱਚ ਦਿੱਤਾ ਗਿਆ। ਯੂਨੀਵਰਸਿਟੀ ਆਫ਼ ਦਿੱਲੀ ਵਲੋਂ ਡਾਕਟਰ ਆਫ਼ ਲਾਅ, ਨੈਸ਼ਨਲ ਲਾਅ ਸਕੂਲ, ਸਰਕਾਰੀ ਲਾਅ ਕਾਲਜ ਬੰਬਈ, ਯੂਨੀਵਰਸਿਟੀ ਆਫ਼ ਕਲਕਤਾ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਲੋਂ ਸਮੇਂ-ਸਮੇਂ ਪੁਰਸਕਾਰ ਹਾਸਲ ਕੀਤੇ। ਅੰਗ੍ਰੇਜ਼ੀ ਵਿੱਚ ਆਪ ਨੇ ਅਨੇਕਾਂ ਪੁਸਤਕਾਂ ਛਾਪੀਆਂ ਜਿਵੇਂ Judicial review or confrontation (1977), Constitution and civil Liberties (1978), Constitution and Socio-economic changes (1979), Liberty, Democracy and Ethics (1979), The Judicial System (1980), Law and Layman (1980), Law, Men of Law and Education (1981), Society and the Law (1981), Federal element in the Indian Constitution (1984), Judiciary in India and Judicial Process (1985), The states and the centre in India (1985), Terrorism in Punjab cause and cure (1987), Issues Before the Nation (1988), Making of India's Constitution (2008), Neither Roses Nor Thorns (2003), Selected Writings of Justice H.R. Khanna (2013) ਆਦਿ।

ਇਨ੍ਹਾਂ ਦਾ ਦੇਹਾਂਤ 25 ਫ਼ਰਵਰੀ 2008 ਨੂੰ ਹੋਇਆ।





# ਡਾ. ਹਰਚਰਨ ਸਿੰਘ (1914 ਈ.)

ਡਾ. ਹਰਚਰਨ ਸਿੰਘ ਪੰਜਾਬੀ ਦੇ ਮੌਲਿਕ ਤੇ ਪ੍ਰਸਿੱਧ ਨਾਟਕਕਾਰ ਸਨ। ਉਹ ਯਥਾਰਥਵਾਦੀ ਲੇਖਕ ਹੈ ਜਿਸ ਦੇ ਨਾਟਕਾਂ ਦੀਆਂ ਜੜ੍ਹਾਂ ਪੰਜਾਬੀ ਸਭਿਆਚਾਰ, ਇਤਿਹਾਸ ਤੇ ਪੰਜਾਬੀ ਜੀਵਨ ਵਿੱਚ ਮੌਜੂਦ ਹਨ। ਪੰਜਾਬੀ ਸਾਹਿਤ ਨੂੰ ਉਸ ਦੀ ਮਹਾਨ ਦੇਣ ਹੈ। ਆਪ ਜੀ ਦਾ ਜਨਮ 10 ਦਸੰਬਰ 1914 ਨੂੰ ਮਾਤਾ ਧਰਮ ਕੌਰ ਅਤੇ ਪਿਤਾ ਸ੍. ਅਮਰਜੀਤ ਸਿੰਘ ਦੇ ਘਰ ਰੱਖੀ-ਕਿਰਪਾ ਸਿੰਘ, ਚੱਕ ਨੰਬਰ 576, ਸ਼ੇਖਪੁਰਾ (ਪਾਕਿਸਤਾਨ) ਵਿੱਚ ਹੋਇਆ। ਲੇਖਕ ਨੇ ਐਮ.ਏ. (ਹਿਸਟਰੀ, ਪੰਜਾਬੀ) ਅਤੇ ਪੀ.ਐਚ.ਡੀ. ਤੱਕ ਵਿਦਿਆ ਪ੍ਰਾਪਤ ਕੀਤੀ। ਲੇਖਕ ਭਿੰਨ-ਭਿੰਨ ਥਾਵਾਂ ਤੇ ਅਧਿਆਪਕ ਰਿਹਾ। ਕਾਫ਼ੀ ਦੇਰ ਖਾਲਸਾ ਕਾਲਜ ਅੰਮ੍ਰਿਤਸਰ ਪੜ੍ਹਾਉਂਦੇ ਰਹੇ ਹਨ। ਕਈ ਕਾਲਜਾਂ ਵਿੱਚ ਪ੍ਰੋਫੈਸਰ ਅਤੇ ਮੁੱਖੀ ਵਜੋਂ ਵੀ ਸੇਵਾਵਾਂ ਨਿਭਾਈਆਂ। ਪੰਜਾਬੀ ਨਾਟਕਾਂ ਵਿੱਚ ਅਭਿਨੈ ਹੀ ਨਹੀਂ ਕੀਤਾ, ਸਗੋਂ ਨਿਰਦੇਸ਼ਕ ਦੀ ਭੂਮਿਕਾ ਵੀ ਨਿਭਾਈ। ਨਾਟਕਾਂ ਵਿੱਚ ਉਸਾਰੂ ਹਿੱਸਾ ਹੀ ਨਹੀਂ ਪਾਇਆ, ਸਗੋਂ ਨਾਟਕ ਮੰਡਲੀਆਂ ਦੀ ਸਥਾਪਨਾ ਕਰ ਕੇ ਆਧੁਨਿਕ ਲੀਹਾਂ ਤੇ ਲਿਆਉਣ ਦਾ ਸਫ਼ਲ ਉਪਰਾਲਾ ਅਤੇ ਸ਼ੁਰੂਆਤ ਕੀਤੀ।

ਉਸ ਦੀਆਂ ਛੱਪੀਆਂ ਪੁਸਤਕਾਂ ਵਿੱਚ ਰਾਜਾ ਪੋਰਸ (1938), ਦੂਰ ਦੁਰਾਡੇ ਸ਼ਹਿਰੋਂ (1939), ਅਨਜੋੜ (1941), ਖੇਡਣ ਦੇ ਦਿਨ ਚਾਰ (1942), ਦੋਸ਼ (1949), ਪੁੰਨਿਆ ਦਾ ਚੰਨ (1953), ਤੇਰਾ ਘਰ ਸੋ ਮੇਰਾ ਘਰ (1954), ਰੱਤਾ ਸਾਲੂ (1952), ਸ਼ੋਭਾ ਸ਼ਕਤੀ (1962), ਮਿੱਟੀ ਧੁੰਧ ਜਗੁ ਚਾਨਣ ਹੋਆ, ਕੱਲ, ਅੱਜ ਤੇ ਭਲਕ (1972), ਜੀਵਨ ਲੀਲ੍ਹਾ, ਸਪਤ ਰਿਸ਼ੀ, ਪੰਜ ਗੀਟੜਾ, ਮੇਰੇ ਚੋਣਵੇਂ ਇਕਾਂਗੀ, ਮੁੜ੍ਹਕੇ ਦੀ ਖੁਸ਼ਬੋ, ਚਮਕੌਰ ਦੀ ਗੜ੍ਹੀ, ਸਿੱਪੀਆਂ (1942), ਨਵੀਂ ਸਵੇਰ (1952), ਪੰਜਾਬੀ ਸਾਹਿਤ ਦਾ ਇਤਿਹਾਸ (1959), ਨਾਟਕਕਾਰ ਨੰਦਾ, ਪੰਜਾਬੀ ਬਾਤ, ਹਿੰਦ ਦੀ ਚਾਦਰ (1975), ਜ਼ਫ਼ਰਨਾਮਾ (1972), ਦੇਖ ਕਬੀਰਾ ਰੋਈਆ (1976), ਮਸੀਹਾ ਸੂਲੀ ਤੇ ਮੁਸਕਰਾਇਆ (1980), ਤਾਰਾ ਚੜ੍ਹਿਆ ਲੰਮਾ (1988), ਅੱਗ ਬੁਝਾਓ (1989), ਨੰਗਾ ਜ਼ਖਮ (1990), ਰਾਣੀ ਜਿੰਦਾ (1981), ਕਾਮਾਗਾਟਾਮਾਰੂ (1983), ਅੰਬਰ ਕਾਲਾ (1986), ਪੰਜਾਬੀ ਵਾਰਤਕ-ਜਨਮ ਤੇ ਵਿਕਾਸ (1970), ਮੇਰੀ ਚੋਣਵੀਂ ਸਾਹਿਤ ਰਚਨਾ (1988), ਨਾਟਕ ਕਲਾ ਤੇ ਮੇਰਾ ਅਨੁਭਵ, ਨਾਟਕ ਕਲਾ ਤੇ ਹੋਰ ਲੇਖ (1971), ਸ਼ੁਭ ਕਰਮਨ ਤੇ ਕਬਹੂੰ ਨਾ ਟਰੂੰ (1991), ਮਿੱਟੀ ਪੁੱਛੇ ਘੁਮਿਆਰ ਤੋਂ (1996), ਪੱਛਮ ਦਾ ਮਾਇਆ

ਜਾਲ (2000), ਮੇਰੀ ਸਾਹਿੱਤਿਕ ਸੁਜੀਵਨੀ (1988), ਭਾਰਤ ਦਾ ਇਤਿਹਾਸ (1946), ਮੇਰੇ ਚੌਣਵੇਂ ਇਕਾਂਗੀ (ਦੋ ਭਾਗ, 1955, 1958), ਪੰਜਾਬੀ ਸਾਹਿਤਕ ਧਾਰਾ (1964) ਪੰਜਾਬੀ ਬਾਤਚੀਤ : ਸ਼ਰਧਾ ਰਾਮ ਫ਼ਲੌਰੀ (1967), ਚੌਣਵੇਂ ਪੰਜਾਬੀ ਇਕਾਂਗੀ (1969), ਨੰਦਾ : ਜੀਵਨ ਤੇ ਰਚਨਾ (1971), ਮੇਰੀ ਚੋਣਵੀਂ ਕਹਾਣੀ (1981), ਪੰਜਾਬ ਦੇ ਲੋਕ ਨਾਚ (1986), ਪੰਜਾਬ ਦੇ ਲੋਕ ਗੀਤ (1986), ਆਦਿ। ਹਿੰਦੀ ਵਿੱਚ ਬਾਪ ਕੀ ਘੋੜੀ (1958) ਵਿੱਚ ਛਾਪੀ।

ਆਪ ਕਾਫ਼ੀ ਵਰ੍ਹੇ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਦੇ ਸੀਨੀਅਰ ਉੱਪ-ਪ੍ਰਧਾਨ, ਪੰਜਾਬੀ ਲੇਖਕ ਸਭਾ, ਚੰਡੀਗੜ੍ਹ ਦੇ ਪ੍ਰਧਾਨ, ਸਾਬਕਾ ਪ੍ਰਧਾਨ ਕੇਂਦਰੀ ਪੰਜਾਬੀ ਲੇਖਕ ਸਭਾ, ਸਾਬਕਾ ਪ੍ਰਧਾਨ ਪੰਜਾਬੀ ਸੰਗੀਤ ਨਾਟਕ ਅਕਾਡਮੀ ਚੰਡੀਗੜ੍ਹ, ਸਰਪ੍ਰਸਤ ਪੰਜਾਬੀ ਕਲਾ ਕੇਂਦਰ ਚੰਡੀਗੜ੍ਹ ਅਤੇ ਚੈਅਰਮੈਨ ਪੰਜਾਬੀ ਕਲਾ ਪਰਿਸ਼ਦ ਚੰਡੀਗੜ੍ਹ ਰਹੇ। ਕਾਫ਼ੀ ਸਮੇਂ 'ਦੇਸ ਪੰਜਾਬ' ਮਾਸਿਕ ਦੀ ਸੰਪਾਦਨ 1987 ਤੋਂ ਕਰਦੇ ਰਹੇ।

ਆਪ ਜੀ ਦੀਆਂ ਰਚਨਾਵਾਂ ਬਾਰੇ ਜੋ ਵੱਖ-ਵੱਖ ਵਿਦਵਾਨਾਂ ਪੁਸਤਕਾਂ ਛਾਪੀਆਂ ਹਨ, ਉਹ ਹਨ - ਹਰਚਰਨ ਸਿੰਘ ਦੀ ਨਾਟਕ-ਕਲਾ (1957, ਪ੍ਰਿਤਪਾਲ ਸਿੰਘ), ਨਾਟਕ ਹਰਚਰਨ ਸਿੰਘ (1970, ਦਰਬਾਰਾ ਸਿੰਘ), ਡਾ. ਹਰਚਰਨ ਸਿੰਘ ਦੀ ਨਾਟਕ ਕਲਾ (1975, ਰਣਧੀਰ ਧਾਲੀਵਾਲ), ਡਾ. ਹਰਚਰਨ ਸਿੰਘ ਦੀ ਨਾਟ-ਕਲਾ (1975, ਪ੍ਰੀਤਮ ਸੈਨੀ)।

ਆਪ ਜੀ ਨੂੰ ਅਨੇਕਾਂ ਪੁਰਸਕਾਰ ਅਤੇ ਸਨਮਾਨ ਮਿਲੇ ਹਨ ਜਿਵੇਂ ਪੰਜਾਬੀ ਸਿੱਖਿਆ ਬੋਰਡ, ਨਵੀਂ ਦਿੱਲੀ (1962), ਸ਼ੋਭਾ ਸ਼ਕਤੀ ਸਨਮਾਨ (1963), ਸਿੰਘ ਸਭਾ ਬੰਬਈ ਵਲੋਂ (1967), ਪੰਜਾਬੀ ਸਾਹਿਤ ਸਦਨ, ਚੰਡੀਗੜ੍ਹ (1972), ਭਾਰਤ ਸਰਕਾਰ ਵਲੋਂ ਪੁਰਸਕਾਰ (1973), ਭਾਸ਼ਾ ਵਿਭਾਗ ਵਲੋਂ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਪੁਰਸਕਾਰ (1973), ਪੰਜਾਬੀ ਅਕਾਡਮੀ ਲੁਧਿਆਣਾ ਵਲੋਂ ਫ਼ੈਲੋਸ਼ਿਪ (1977), ਸਿੱਖ ਕੌਂਸਲ ਆਫ਼ ਨਾਰਥ ਅਮੈਰਿਕਾ (1981) ਭਾਸ਼ਾ ਵਿਭਾਗ ਪੰਜਾਬ (1985), ਕਰਤਾਰ ਸਿੰਘ ਧਾਲੀਵਾਲ ਪੁਰਸਕਾਰ (1985, 1996), ਇਆਪਾ ਕਨੇਡਾ ਵਲੋਂ ਸਨਮਾਨ (1986), ਇੰਡੋ-ਕੈਨੇਡੀਅਨ ਐਸੋਸੇਸ਼ਨ ਵੈਨਕੂਵਰ ਵਲੋਂ ਸਨਮਾਨ (1986), ਪੰਜਾਬ ਸਭਿਆਚਾਰਕ ਮਾਮਲੇ ਵਲੋਂ ਸਨਮਾਨ (1990) ਆਦਿ।

ਆਪ ਜੀ ਦਾ ਦੇਹਾਂਤ 12 ਅਪ੍ਰੈਲ 2006 ਨੂੰ ਹੋਇਆ।





# ਭੀਸ਼ਮ ਸਾਹਨੀ (1915 ਈ.)

ਭੀਸ਼ਮ ਸਾਹਨੀ ਪ੍ਰਸਿੱਧ ਲੇਖਕ, ਅਨੁਵਾਦਕ ਅਤੇ ਫ਼ਿਲਮ ਨਿਰਮਾਤਾ ਵਜੋਂ ਜਾਣੇ ਜਾਂਦੇ ਸਨ। ਆਪ ਜੀ ਪ੍ਰਸਿੱਧ ਹਸਤੀ ਬਲਰਾਜ ਸਾਹਨੀ ਜੀ ਦੇ ਭਰਾਤਾ ਸਨ। ਭੀਸ਼ਮ ਜੀ ਦਾ ਜਨਮ 8 ਅਗਸਤ 1915 ਨੂੰ ਰਾਵਲਪਿੰਡੀ (ਪਾਕਿਸਤਾਨ) ਵਿੱਚ ਹੋਇਆ। ਆਪ ਨੇ ਬੀ.ਏ. (ਆਨਰਜ਼), ਐਮ.ਏ. (ਅੰਗ੍ਰੇਜ਼ੀ) 1937 ਵਿੱਚ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਕੀਤੀ ਅਤੇ 1950 ਈ. ਵਿੱਚ ਪੀ.ਐਚ.ਡੀ. ਪੰਜਾਬ ਯੂਨੀਵਰਸਿਟੀ ਤੋਂ ਲਈ।

ਪਹਿਲਾਂ ਅਧਿਆਪਨ ਦਾ ਕਾਰਜ ਕੀਤਾ ਅਤੇ ਬਾਅਦ ਵਿੱਚ ਕੁਲਵਕੱਤੀ ਲੇਖਕ ਵਜੋਂ ਉੱਭਰੇ। ਅੰਗ੍ਰੇਜ਼ੀ ਦੇ ਲੈਕਚਰਾਰ ਕੁੱਝ ਦੇਰ ਖਾਲਸਾ ਕਾਲਜ ਅੰਮ੍ਰਿਤਸਰ ਅਤੇ ਬਾਅਦ ਵਿੱਚ ਜ਼ਾਕਰ ਹੁਸੈਨ ਕਾਲਜ ਵਿੱਚ ਲੱਗੇ ਰਹੇ। ਕਾਫ਼ੀ ਵਰੇ ਹਿੰਦੀ ਪਤ੍ਰਕਾ 'ਨਈ ਕਹਾਨੀਆਂ' ਮੈਗਜ਼ੀਨ ਕੱਢਦੇ ਰਹੇ। 1955 ਤੋਂ 67 ਤੱਕ ਅਨੁਵਾਦਕ ਦਾ ਕੰਮ ਕਰਦੇ ਰਹੇ। ਬਦੇਸ਼ੀ ਭਾਸ਼ਾਵਾਂ, ਪ੍ਰਕਾਸ਼ਿਨ ਹੋਵਸ ਮਾਸਕੋ ਵਿੱਚ 1957-63 ਤੱਕ ਰਹੇ। 1993-97 ਤੱਕ ਸਾਹਿਤ ਅਕੈਡਮੀ ਮਾਸਕੋ ਦੇ ਮੈਂਬਰ ਰਹੇ।

ਆਪ ਨੇ ਤਕਰੀਬਨ ਦੋ ਦਰਜਨ ਤੋਂ ਵੱਧ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ ਜਿਨ੍ਹਾਂ ਵਿੱਚ ਭਾਗ ਰੇਖਾ (1953), ਨਿਸਚਾ ਚਾਰ (1983), ਝਰੋਖੇ (1967), ਵੰਗ ਚੌਂ, ਥੰਮਸ (1974), ਬਸੰਤੀ (1978), ਮਾਇਆ ਦਾਸ ਕੀ ਮਰੀ (1988), ਕੰਤੋ (1994), ਹਨੂਸ਼ (1977), ਮਾਦਵੀ (1984), ਮੁਵਜੇ (1993), ਮੇਰੀ ਸਾਹਿਤ ਯਾਤਰਾ, ਕਬੀਰਾ ਖੜ੍ਹਾ ਬਾਜ਼ਾਰ ਮੈਂ (1982), Balraj My Brother ਆਦਿ। ਕਈ ਰੂਸੀ ਲੇਖਕਾਂ ਦੀਆਂ ਪੁਸਤਕਾਂ ਦੇ ਅਨੁਵਾਦ ਹਿੰਦੀ ਵਿੱਚ ਕੀਤੇ। ਇਨ੍ਹਾਂ ਦੇ ਸਾਰੇ ਨਾਵਲ ਅੰਗ੍ਰੇਜ਼ੀ ਅਤੇ ਦੂਜੀ ਭਾਰਤੀ ਭਾਸ਼ਾਵਾਂ ਵਿੱਚ ਅਨੁਵਾਦ ਹੋ ਚੱਕੇ ਹਨ। ਬਹੁਤ ਸਾਰੇ ਮੁਲਕਾਂ ਦਾ ਪਰਮਣ ਕੀਤਾ ਜਿਵੇਂ ਸੋਵੀਅਤ ਯੂਨੀਅਨ, ਜਰਮਨੀ, ਫਰਾਂਸ, ਇਜਪਟ, ਇਟਲੀ, ਅਫ਼ਰੀਕਨ ਦੇਸ਼ ਆਦਿ। 1976-1986 ਤੱਕ ਜਨਰਲ ਸਕੱਤਰ Progressive writers Association, Afro-Asian Writers ਦੀ ਸਾਹਿਤ ਅਕਾਡਮੀ ਦੀ ਕੌਂਸਲ ਵਿੱਚ ਵੀ 1985-1987 ਤੱਕ ਰਹੇ।

ਕਈ ਨਾਵਲਾਂ ਤੇ ਫ਼ਿਲਮਾਂ ਬਣੀਆਂ। 'ਥਮਸ' ਨੇ ਕਈ ਸਨਮਾਨ ਪਾਏ। ਆਪ ਜੀ ਦਾ ਦੇਹਾਂਤ 11 ਜੁਲਾਈ 2003 ਨੂੰ ਹੋਇਆ।



# ਗੁਰਦਿਆਲ ਸਿੰਘ ਢਿਲੋਂ (1915 ਈ.)

ਸ੍ਰ. ਗੁਰਦਿਆਲ ਸਿੰਘ ਢਿਲੋਂ ਦਾ ਜਨਮ 6 ਅਗਸਤ 1915 ਈ. ਨੂੰ ਪਿੰਡ ਪੰਜਵੜ, ਅੰਮ੍ਰਿਤਸਰ (ਪੰਜਾਬ) ਵਿੱਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ, ਸਰਕਾਰੀ ਕਾਲਜ ਲਾਹੌਰ ਅਤੇ ਪੰਜਾਬ ਯੂਨਿਵਰਸਿਟੀ ਲਾਅ ਕਾਲਜ ਲਾਹੌਰ ਤੋਂ ਵਿਦਿਆ ਪ੍ਰਾਪਤ ਕੀਤੀ। ਆਪ ਪ੍ਰਸਿੱਧ ਨੀਤੀਵਾਨ ਤੇ ਲੇਖਕ ਵਜੋਂ ਜਾਣੇ ਜਾਂਦੇ ਸਨ। ਆਪ ਪੰਜਾਬ ਲੈਜਸਲੇਟੀਉ ਅਸੈਂਬਲੀ (1952-1967), ਡਿਪਟੀ ਸਪੀਕਰ (1952-54), ਸਪੀਕਰ (1954-62), ਲੋਕ ਸਭਾ ਦੇ ਸਪੀਕਰ (1969-71, 1971-75), ਖੇਤੀਬਾੜੀ ਮੰਤਰੀ (1986-1988) ਆਦਿ ਵੀ ਰਹੇ।

1937-45 ਵਿੱਚ ਇੱਕ ਚੰਗੇ ਵਕੀਲ ਵਜੋਂ ਪ੍ਰੈਕਟਿਸ ਕੀਤੀ। ਆਪ ਜੀ ਕਿਸਾਨ ਅਤੇ ਸੁਤੰਤਰਤਾ ਸੰਗ੍ਰਾਮ ਵਿੱਚ ਸਰਗਰਮ ਭੂਮਿਕਾ ਨਿਭਾਉਂਦੇ ਰਹੇ ਜਿਸ ਕਾਰਨ ਦੋ ਸਾਲ ਜੇਲ੍ਹ ਵਿੱਚ ਵੀ ਜਾਣਾ ਪਿਆ। 1947 ਤੋਂ ਬਾਅਦ ਆਪ ਚੰਗੇ ਵਕੀਲ ਅਤੇ ਤਾਕਤਵਰ [illegible] 1946-1954 ਤੱਕ ਅੰਮ੍ਰਿਤਸਰ ਦੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਜ਼ਿਲਾ ਬੋਰਡ ਦੇ ਮੈਂਬਰ ਰਹੇ। ਇਸੇ ਤਰ੍ਹਾਂ ਉਹ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ (1956), ਗੁਰੂ ਨਾਨਕ ਦੇਵ ਯੂਨੀਵਰਸਿਟੀ (1971-78, 85-86), ਪੰਜਾਬੀ ਯੂਨੀ ਪਟਿਆਲਾ (1968-69) ਦੇ ਸੈਂਡੀਕੇਟ ਅਤੇ ਸੈਨਿਟ ਮੈਂਬਰ ਰਹੇ। ਆਪ ਜੀ ਕਈ ਵੇਰ ਬਦੇਸ਼ਾਂ ਵਿੱਚ ਜਾ ਕੇ ਭਾਰਤੀ ਡੈਲੀਕਸ਼ਨਜ਼ ਦੀ ਨੁਮੰਇਦਗੀ ਕੀਤੀ (1976, 1980-82) ਆਦਿ। ਆਪ ਜੀ ਨੂੰ ਸਮੇਂ-ਸਮੇਂ ਕਈ ਮਾਣ ਸਨਮਾਨ ਵੀ ਮਿਲੇ ਜਿਵੇਂ ਪੰਜਾਬ ਯੂਨੀ ਵਲੋਂ ਐਲ.ਐਲ.ਡੀ 1969, 1971, ਕੁਰੂਕਸ਼ੇਤਰ ਯੂਨੀ ਵਲੋਂ 1973, ਗੁਰੂ ਨਾਨਕ ਦੇਵ ਯੂਨੀ, ਅੰਮ੍ਰਿਤਸਰ ਵਲੋਂ ਡੀ.ਲਿੱਟ 1971, ਜਰਮਨੀ ਵਲੋਂ 1973, ਕੋਰੀਇਆ ਯੂਨੀ. ਵਲੋਂ ਪੀ.ਐਚ ਡੀ. 1973, ਦੇਹਾਂਤ ਉਪਰੰਤ ਆਈ.ਪੀ.ਯੂ. 1993.

1947 ਵਿੱਚ ਆਪ ਜੀ ਨੇ ਰੋਜ਼ਾਨਾ 'ਵਰਤਮਾਨ' ਪੰਜਾਬੀ ਅਖ਼ਬਾਰ ਸ਼ੁਰੂ ਕੀਤਾ। ਇਸੇ ਤਰ੍ਹਾਂ 'ਸ਼ੇਰੇ-ਏ-ਭਾਰਤ' ਉਰਦੂ ਦੇ ਮੁੱਖ ਸੰਪਾਦਕ ਰਹੇ। ਆਪ ਜੀ ਨੇ ਕਈ ਛੋਟੇ ਕਿਤਾਬਚੇ ਆਦਿ ਵੀ ਛਾਪੇ। ਇੱਕ ਪੁਸਤਕ 'Chatrik Abhnandan Granth' ਦੇ ਸਹਿ-ਸੰਪਾਦਕ ਰਹੇ। ਆਪ ਮੈਨੇਜਰ ਡਾਇਰੈਕਟਰ 'ਨੈਸ਼ਨਲ ਸਿੱਖ ਨੁਈਜ਼ ਪੇਪਰ ਲਮਿ' ਵੀ। 1970 ਵਿੱਚ 'Stories from Sikh History' ਪੁਸਤਕ ਦੇ ਸਹਿ-ਸੰਪਾਦਕ ਰਹੇ। ਆਪ ਜੀ ਦਾ ਦੇਹਾਂਤ 23 ਮਾਰਚ 1992 ਨੂੰ ਨਵੀਂ-ਦਿੱਲੀ ਵਿੱਚ ਹੋਇਆ।

O



# ਡਾ. ਗੋਪਾਲ ਸਿੰਘ ਪੁਰੀ (1915 ਈ.)

ਡਾ. ਗੋਪਾਲ ਸਿੰਘ ਪੁਰੀ ਪ੍ਰਸਿੱਧ ਪੋਦਾ ਵਿਗਿਆਨੀ ਸਨ। ਉਨ੍ਹਾਂ ਦਾ ਜਨਮ ਮਾਤਾ ਲਾਜ ਕੌਰ ਅਤੇ ਪਿਤਾ ਸ੍. ਹਰਾ ਸਿੰਘ ਦੇ ਘਰ 18 ਅਗਸਤ 1915 ਈ. ਨੂੰ ਪਿੰਡ ਕਲੱਰ (ਰਾਵਲਪਿੰਡੀ) ਵਿੱਚ ਹੋਇਆ। ਉੱਚ ਵਿਦਿਆ ਪ੍ਰਾਪਤ ਕਰ ਕੇ ਆਪ ਗਾਰਡਨ ਕਾਲਜ, ਰਾਵਲਪਿੰਡੀ ਵਿੱਚ 1937-39 ਤੱਕ ਲੈਕਚਰਾਰ ਲੱਗੇ ਰਹੇ। ਫ਼ਿਰ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ 1939-1941 ਤੱਕ ਬੋਟਨੀ ਦੇ ਲੈਕਚਰਾਰ ਲੱਗੇ ਰਹੇ। ਲਖਨਊ ਯੂਨੀਵਰਸਿਟੀ ਵਿੱਚ 1937, 1943-45 ਤੱਕ ਰੀਸਰਚ ਫ਼ੈਲੋ ਰਹੇ। ਇੰਡੀਅਨ ਆਰਮੀ ਦੀ ਮੈਡੀਕਲ ਕੋਰ ਵਿੱਚ ਕੈਪਟਨ ਡਾਕਟਰ 1941-43 ਤੱਕ ਰਹੇ। ਸੈਂਟ ਜੋਸਫ਼ ਕਾਲਜ ਬਾਰਾਮੂਲਾ ਵਿੱਚ ਵੀ 1943-45 ਵਿੱਚ ਲੈਕਚਰਾਰ ਰਹੇ। 1945-48 ਤੱਕ ਲੈਕਚਰਾਰ ਯੂਨੀਵਰਸਿਟੀ ਆਫ਼ ਲੰਡਨ ਰਹੇ। 1948-1955 ਤੱਕ ਦੇਹਰਾਦੂਨ ਐਫ.ਆਰ.ਆਈ. ਵਿੱਚ ਸੀਨੀਅਰ ਈਕਾਲੋਜਿਸਟ ਦੀ ਪਦਵੀ ਤੇ ਰਹੇ। 1955-58 ਤੱਕ ਡਿਪਟੀ ਡਾਇਰੈਕਟਰ ਬੋਟੈਨੀਕਲ ਸਰਵੇ ਆਫ਼ ਇੰਡੀਆ ਪੂਨਾ ਵਿੱਚ ਰਹੇ। ਇਲਾਹਾਬਾਦ ਵਿੱਚ 1958-62 ਤੱਕ ਡਾਇਰੈਕਟਰ ਸੈਂਟਰਲ ਬੋਟੈਨੀਕਲ ਲੈਬੋਰੇਟਰੀ ਵਿੱਚ ਸੇਵਾਵਾਂ ਨਿਭਾਉਂਦੇ ਰਹੇ। ਇਸੇ ਤਰ੍ਹਾਂ 1962-64 ਵਿੱਚ ਪ੍ਰੋਫ਼ੈਸਰ ਕੇ.ਐਨ.ਯੂ.ਆਫ਼ ਸਾਇੰਸ ਐਂਡ ਟੈਕਨਾਲੋਜੀ, ਕੁਮਾਸੀ, ਗਾਨਾ, ਪ੍ਰੋਫ਼ੈਸਰ ਹਿਊਮਲ ਈਕਾਲੋਜੀ, ਲਿਵਰਪੂਲ ਵਿੱਚ 1967-1980 ਤੱਕ ਸੇਵਾ ਨਿਭਾਈ।

ਆਪ ਜੀ ਨੇ ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਜੋ ਪੁਸਤਕਾਂ ਲਿੱਖੀਆਂ, ਉਹ ਇਹ ਹਨ : ਅਣਬਲਿਆ ਦੀਵਾ (1983), ਚਉਮੁਖੀਆ ਦੀਵਾ (1984), ਲੋਅ ਦੀਵੇ ਦੀ (1993), Indian Manual of plant Ecology (1959), Indian Forest Ecology (1960, 2 vols), Flora of Rajasthan (1962), Practical Ecology (1964), Yoga : Relaxation-Meditation (1972), Multicultural Society and Sikh Faith (1992), Self Realisation and Sikh Faith (1993), Forest Ecology ( 3 vols, 1983-93), African savanna. Plants in the Service of Man, The changing Pattern of agriculture in tropical India compared to Nigeria. The geo-botanical indications of some plant Fossils from

Nigera and other regions. Yoga notes for the western aspirant. Research Methods in plants Ecology etc.

ਕਈ ਦੇਸ਼-ਬਦੇਸ਼ਾਂ ਵਿੱਚ ਪੁਰਸਕਾਰ ਤੇ ਸਨਮਾਨ ਵੀ ਮਿਲੇ। ਉਹ ਪ੍ਰਸਿੱਧ ਪੰਜਾਬੀ ਲੇਖਕਾ ਕੈਲਾਸ਼ਪੁਰੀ ਦੇ ਪੱਤੀ ਸਨ। ਉਹ ਕਾਫ਼ੀ ਵਰ੍ਹੇ ਆਨਰੇਰੀ ਕੰਨਸਸਟੈਂਟ UNESCO ਦੇ ਵੀ ਰਹੇ। ਜ਼ਿੰਦਗੀ ਦੇ ਆਖ਼ਰੀ ਵਰ੍ਹੇ ਪੁਸਤਕ Man : Environment Crisis and Sikh Faith ਤੇ ਕੰਮ ਕੀਤਾ। ਉਨ੍ਹਾਂ ਦਾ ਦੇਹਾਂਤ ਇੰਗਲੈਂਡ ਵਿੱਚ ਹੀ 1995 ਨੂੰ ਹੋਇਆ।





# ਪ੍ਰੀਤਮ ਸਿੰਘ ਸਫ਼ੀਰ (1916 ਈ.)

ਸ੍. ਪ੍ਰੀਤਮ ਸਿੰਘ ਸਫ਼ੀਰ 'ਪਜਾਬੀ ਦਾ ਅਜਿਹਾ ਕਵੀ ਸੀ ਜਿਸ ਨੇ ਕਵਿਤਾ ਵਿੱਚ ਸਿਖ਼ਰ ਪ੍ਰਾਪਤ ਕੀਤੀ। ਉਹ ਗੁਰੂ ਗੋਬਿੰਦ ਸਿੰਘ ਜੀ ਦਾ ਬੜਾ ਪ੍ਰਸ਼ੰਸਕ ਸੀ। ਇਸ ਦਾ ਜਨਮ 14 ਅਪ੍ਰੈਲ 1916 ਨੂੰ ਪਿੰਡ ਮਲੱਕਪੁਰ (ਰਾਵਲਪਿੰਡੀ)। ਮਾਸਟਰ ਮਹਿਤਾਬ ਸਿੰਘ ਤੇ ਮਾਤਾ ਤੇਜਵੰਤ ਕੌਰ ਦੇ ਘਰ ਹੋਇਆ। ਮੁੱਢਲੀ ਵਿਦਿਆ ਰਾਵਲਪਿੰਡੀ ਤੋਂ ਲੈ ਕੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਗ੍ਰੈਜੂਏਸ਼ਨ ਪਾਸ ਕੀਤੀ। ਲਾਹੌਰ ਦੇ ਲਾਅ ਕਾਲਜ ਤੋਂ ਐਲ.ਐਲ.ਬੀ. ਦੀ ਡਿਗਰੀ ਲੈ ਕੇ 1938 ਵਿੱਚ ਲਾਹੌਰ ਵਿੱਚ ਹੀ ਪ੍ਰੈਕਟਸ ਸ਼ੁਰੂ ਕੀਤੀ।

ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਜੋ ਪੁਸਤਕਾਂ ਲਿੱਖੀਆਂ, ਉਹ ਇਹ ਹਨ, ਪੰਜ ਨਾਟਕ, [illegible] (1946), ਰਾਗ ਰਿਸ਼ਮਨੀ [illegible] (1955), ਸਰਬ ਕਲਾ (1960), ਅਨੇਕ ਬਿਸਥਾਰ (1981), [illegible] ਰਾਗ ਕੀ ਬਾਣੀ (1975), ਆਪਾਰ [illegible] ਪੁਸਤਕਾਂ ਵਿਚ Guru Gobind Singh (1966), Masters and their commandents (1980), The Tenth Master (1983), A study of Bhai Vir Singh's Poetry (1985).

ਆਪ ਜੀ ਸਪਰੀਮ ਕੋਰਟ ਆਫ਼ ਇੰਡੀਆ ਦੇ ਜੱਜ ਤੋਂ ਸੇਵਾ ਮੁਕਤ ਹੋਏ। ਆਪ ਜੀ ਨੂੰ ਕਈ ਪੁਰਸਕਾਰ ਅਤੇ ਸਨਮਾਨ ਮਿਲੇ ਜਿਨ੍ਹਾਂ ਵਿੱਚ ਸਾਹਿਤ ਅਕੈਡਮੀ ਐਵਾਰਡ 1983, ਸ਼੍ਰੋਮਣੀ ਸਾਹਿਤਕਾਰ ਐਵਾਰਡ ਪੰਜਾਬ ਸਰਕਾਰ ਵਲੋਂ 1966, ਸਾਹਿਤ ਵਿਚਾਰ ਮੰਚ ਐਵਾਰਡ 1987, ਕਰਤਾਰ ਸਿੰਘ ਧਾਲੀਵਾਲ ਐਵਾਰਡ 1988 ਆਦਿ।

ਆਪ ਕਈ ਵਰ੍ਹੇ 'ਪ੍ਰੀਤਮ' , 'ਫਤੇਹ' ਅਤੇ 'ਕੁੰਦਨ' ਲਾਹੌਰ ਤੋਂ (1947 ਤੋਂ ਪਹਿਲਾਂ) ਸੰਪਾਦਕ ਦੀ ਸੇਵਾ ਨਿਭਾਉਂਦੇ ਰਹੇ। ਆਪ ਚੇਅਰਮੈਨ, ਬਾਰ ਕਾਊਂਸਿਲ ਦਿੱਲੀ (1965-69), ਜਜ, ਹਾਈ ਕੋਰਟ ਦਿੱਲੀ (1969-78), ਚੇਅਰਮੈਨ, ਮਿਨੀਮਮ ਵੇਜ਼ਿਜ਼ ਐਡਵਾਈਜ਼ਰੀ ਬੋਰਡ, ਲੇਬਰ ਭਾਰਤ ਸਰਕਾਰ (1979-80), ਸੀਨੀਅਰ ਐਡਵੋਕੇਟ, ਸੁਪਰੀਮ ਕੋਰਟ ਆਫ਼ ਇੰਡੀਆ ਅਤੇ ਫ਼ਾਊਂਡਰ ਚੇਅਰਮੈਨ, ਪੰਜਾਬੀ ਰਾਈਟਰਜ਼ ਕੋਆਪਰੇਟਿਵ ਸੋਸਾਇਟੀ ਲਿਮਿਟਿਡ ਦਿੱਲੀ ਵੀ ਰਹੇ। ਆਪ ਜੀ ਦਾ ਦੇਹਾਂਤ 31 ਮਾਰਚ 1999 ਨੂੰ ਹੋਇਆ।

○

# ਡਾ. ਗੁਰਚਰਨ ਸਿੰਘ (1917 ਈ.)

ਡਾ. ਗੁਰਚਰਨ ਸਿੰਘ ਬੜੇ ਪ੍ਰਸਿੱਧ ਵਿਦਵਾਨ ਹੋਏ ਹਨ। ਇਨ੍ਹਾਂ ਦਾ ਜਨਮ 8 ਫ਼ਰਵਰੀ 1917 ਈ. ਨੂੰ ਪਿਤਾ ਸ੍ਰ. ਬੂੜ ਸਿੰਘ ਦੇ ਘਰ ਲੰਬਾ ਪਿੰਡ ਜਲੰਧਰ ਵਿੱਚ ਹੋਇਆ। ਅੰਗ੍ਰੇਜ਼ੀ ਦੀ ਐਮ.ਏ. ਅਤੇ ਪੰਜਾਬੀ ਦੀ ਐਮ.ਏ. ਕਰ ਕੇ ਪੀ.ਐਚ.ਡੀ ਕੀਤੀ। ਆਪ ਜੀ 1936-1938 ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀ ਰਹੇ ਸਨ। ਆਪ ਜੀ ਕਈ ਵਿਭਾਗਾਂ ਵਿੱਚ ਸੇਵਾ ਨਿਭਾਉਂਦੇ ਰਹੇ ਜਿਵੇਂ ਪੰਜਾਬ ਦੇ ਮੁੜ ਵਸਾਉ ਵਿਭਾਗ (1947-48), ਪੈਪਸੂ ਪਰਚਾਰ ਅਫ਼ਸਰ (1949-54), ਸੀਨੀਅਰ ਲੈਕਚਰਾਰ ਪੰਜਾਬੀ ਵਿਭਾਗ, ਮਹਿੰਦਰਾ ਕਾਲਜ ਪਟਿਆਲਾ (1954-65), ਸੀਨੀਅਰ ਲੈਕਚਰਾਰ ਸਰਕਾਰੀ ਕਾਲਜ, ਚੰਡੀਗੜ੍ਹ (1965-66), ਪੰਜਾਬ ਯੂਨੀਵਰਸਿਟੀ, ਮੁੱਖੀ ਪੰਜਾਬੀ ਵਿਭਾਗ ਖਾਲਸਾ ਕਾਲਜ, ਪਟਿਆਲਾ, ਫ਼ਿਰ ਪ੍ਰਿੰਸੀਪਲ ਖਾਲਸਾ ਕਾਲਜ ਪਟਿਆਲਾ (1966-72) ਰਹੇ। ਵਾਈਸ ਚੇਅਰਮੈਨ, ਚੇਅਰਮੈਨ ਪੰਜਾਬ ਸਕੂਲ ਸਿੱਖਿਆ ਬੋਰਡ, ਚੰਡੀਗੜ (1976-77) ਇਥੋਂ ਹੀ 1977 ਈ. ਵਿੱਚ ਸੇਵਾ ਮੁਕਤ ਹੋਏ।

ਪੰਜਾਬੀ ਵਿੱਚ ਆਪ ਨੇ ਪੰਜਾਹ ਪੁਸਤਕਾਂ ਤੋਂ ਵਧੀਕ ਲਿੱਖੀਆਂ ਹਨ। ਗੁਰੂ ਗੋਬਿੰਦ ਸਿੰਘ ਦੀ ਵਾਰ (1958), ਸੁਭਾਸ਼ ਚੰਦਰ ਬੋਸ ਦੀ ਵਾਰ (1960), ਅਗਨਾਰ ਬਿੰਦ (1964), ਭਗਤ ਸਿੰਘ ਦੀ ਵਾਰ (1964), ਤ੍ਰਿਖਾਵੰਤ (1965), ਖੰਡੇ ਕੀ ਬੇਲਾ (1965), ਤਿੰਨ ਅੱਗੀ (1969), ਧਰਤੀ ਦਾ ਸੰਧੂਰ (1970), ਰੂਪ ਗੰਗਾ (1972), ਬੈਂਤਾਂ ਊਧਮ ਸਿੰਘ ਦੀਆਂ (1972), ਗੀਤ ਮੇਰੇ ਮੀਤ (1974), ਬੇਹੀ ਸ਼ਰਾਬ (1974), ਮਦਿਰਾ ਨਗਰੀ (1975), ਗੁਰਚਰਨ ਗਜ਼ਲ ਘਰ (1975), ਗੁਰਚਰਨ ਕਾਵਿ-ਲੋਕ (1976), ਬਿਰਹਾ ਕਾਲਕਾ (1986), ਭਰ ਸਰਵਰ ਜਬ ਉਤਲੇ (1988), ਜੈ ਇਨਕਲਾਬ (1989), ਮਹਿਫ਼ਿਲ ਦਿਲ ਦੀ (1989), ਕੂਕੇ ਜਿੰਦ ਪਪੀਹਰਾ (1991), ਮਕਤਲ (1991), ਜਿਨ ਕੇ ਚੋਲੇ ਰਤੜੇ ਪਿਆਰੇ (1991), ਮਹਾਨਾਰ(1992), ਦਿਲ ਦੀਵਾਨਾ (1992), ਮਨ ਬਉਰਾ ਰੇ (1992), ਕੁੱਲੀ ਝਨਾਂ ਤੋਂ ਪਾਰ ਹੈ (1993), ਭਲਕੇ ਵਜਦੀ (1993), ਲਾਰਿਆਂ ਤੋਂ ਲੰਘ ਕੇ (1993), ਬੰਗਲਾਦੇਸ਼ ਦੀ ਵਾਰ, ਸੱਚ ਚੰਦਰਮਾ (1999), ਜ਼ੁਲਫ਼ਰੀਆਂ, ਧੀਆਂ ਦੇ ਦਾਨ ਦਿਉ ਜੀ, ਵਗਦੀ ਦੀ ਰਾਵੀ (1951), ਵਣ ਤੇ ਕਰੀਰ (1949), ਦੁਨੀਆਂ ਤੋਂ ਬਾਹਰੀ ਗੱਲ (1955), ਕੱਚੀਆਂ ਅੰਬੀਆਂ (1966), ਬਹਾਰ ਦੇ ਸੁਫ਼ਨੇ (1990), ਸਮੇਂ ਦੀ ਹਵਾ (1953), ਧਰਤੀ ਦਾ ਵਰਦਾਨ (1953), ਸਰਗਮ (1953), ਅਮਰ ਸ਼ਹੀਦ ਗੁਰੂ ਤੇਗ਼ ਬਹਾਦਰ (1975), ਪੰਜਾਬੀ ਨਾਟਕਕਾਰ (1951) ਮੋਹਨ ਸਿੰਘ ਤੇ ਉਸ ਦੀ ਕਵਿਤਾ (1953), ਪੰਜਾਬੀ ਗਲਪਕਾਰ (1954),

ਸਾਹਿਤ ਦੀ ਰੂਪ ਰੇਖਾ (1955), ਪੰਜਾਬੀ ਕਾਵਿ ਦਾ ਕਲਾ ਪੱਖ (1957), ਪੰਜਾਬੀ ਗਲਪ ਦਾ ਵਿਕਾਸ (1961), ਪੰਜਾਬੀ ਗਲਪ ਦਾ ਇਤਿਹਾਸ (1961), ਪੰਜਾਬੀ ਕਿੱਸਾ ਕਾਵਿ (1962), ਪੰਜਾਬੀ ਸਾਹਿਤ : ਖੋਜ ਤੇ ਇਤਿਹਾਸ (1962), ਪੰਜਾਬੀ ਸਾਹਿਤ : ਪੁਸਤਕਾਂ ਤੇ ਸ਼ਖ਼ਸੀਅਤਾਂ (1969), ਨਾਟਕਕਾਰ ਈਸ਼ਵਰ ਚੰਦ ਨੰਦਾ (1969), ਪੰਜਾਬੀ ਸਾਹਿਤ : ਗਿਆਨ ਤੇ ਚਿੰਤਨ (1970), ਇਕਾਂਗੀਕਾਰ ਈਸ਼ਵਰ ਚੰਦ ਨੰਦਾ (1971), ਪੰਜਾਬੀ ਸਾਹਿਤ : ਸਮੱਸਿਆ ਤੇ ਸਿਧਾਂਤ (1971), ਸਾਹਿਤਕ ਵਾਦ ਵਿਵਾਦ (1981), ਸਮੀਖਿਆ ਮਹਾਨ ਗ੍ਰੰਥ, ਵਿਚਾਰ ਮਾਲਾ (1955), ਸੁਨਾਮ ਦਾ ਸੂਰਮਾ (1968), ਸ਼ਹੀਦ ਊਧਮ ਸਿੰਘ (1987), ਗਊ ਦਾ ਜਾਇਆ (1963), ਰਿਮਝਿਮ ਬਰਸੇ (1986), ਅਮੀਲ (ਅਨੁ) (1961), ਗੁਤਨੀ ਹਰਨ (1942 ਅਨੁ), ਅੰਮ੍ਰਿਤ ਪਾਠ ਮਾਲਾ (1960), ਫ਼ਸਲਾਂ ਦੀ ਰੱਖਿਆ (1954)। ਇਨ੍ਹਾਂ ਤੋਂ ਇਲਾਵਾ ਅੰਗ੍ਰੇਜ਼ੀ ਵਿੱਚ ਵੀ ਪੁਸਤਕਾਂ ਲਿੱਖੀਆਂ ਜਿਵੇਂ Origin, Development, Characteristics and Trends of Drama in the Punjab (1963), Communal Problem in India (1988), New Messiah (1975), Guru Gobind Singh : Man and Mission (1976), Studies in Punjab History and culture (1990), Waris Shah etc.

ਉਹ ਕਈ ਵਰ੍ਹੇ ਰੋਜ਼ਾਨਾ 'ਰਣਜੀਤ' (ਉਰਦੂ) ਲਾਹੌਰ, ਸਹਿ-ਸੰਪਾਦਕ 'Northern Review Weekly Lahore' 'ਆਫ਼ਤਾਬ' (ਉਰਦੂ ਸਪਤਾਹਿਕ) ਲਾਹੌਰ, ਕੁੰਦਨ (ਸਪਤਾਹਿਕ) ਲਾਹੌਰ, ਰੋਜ਼ਾਨਾ 'ਖਾਲਸਾ ਸੇਵਕ' ਅੰਮ੍ਰਿਤਸਰ, ਖੇਤੀਬਾੜੀ (ਮਾਸਿਕ) ਨਾਭਾ, ਸਾਂਝੀ ਦੁਨੀਆ (ਮਾਸਿਕ) ਜਲੰਧਰ ਅਤੇ 'ਖੋਜ ਪਤ੍ਰਿਕਾ' ਪੰਜਾਬੀ ਯੂਨੀ. ਪਟਿਆਲਾ ਨਾਲ ਜੁੜੇ ਰਹੇ। ਉਹ ਕਈ ਸਭਾ-ਸੋਸਾਇਟੀਆਂ ਦੇ ਪ੍ਰਧਾਨ ਵੀ ਰਹੇ। ਉਨ੍ਹਾਂ ਨੂੰ ਸਾਹਿਤਕ ਖੇਤਰ ਵਿੱਚ ਬਹੁਤ ਸਾਰੇ ਇਨਾਮ/ਸਨਮਾਨ ਵੀ ਮਿਲੇ ਜਿਨ੍ਹਾਂ ਵਿਚੋਂ ਖਾਸ ਜਿਕਰੇ-ਯੋਗ ਹਨ. ਪੈਪਸੂ (1952), ਪੰਜਾਬ ਸਰਕਾਰ ਵਲੋਂ ਪੁਰਸਕਾਰ (1957, 1962, 1972), ਭਾਸ਼ਾ ਵਿਭਾਗ ਪੰਜਾਬ (1963), ਸ਼੍ਰੋਮਣੀ ਪੰਜਾਬੀ ਸਾਹਿਤਕਾਰ, ਭਾਸ਼ਾ ਵਿਭਾਗ (1976), ਇੰਡੀਅਨ ਰਾਈਟਰਜ਼ ਯੂਨੀਅਨ (1985), ਖਾਲਸਾ ਕਾਲਜ ਅੰਮ੍ਰਿਤਸਰ ਵਲੋਂ ਖਾਲਸਾ ਕਾਲਜ-ਸ਼ਤਾਬਦੀ ਸਨਮਾਨ (1992), ਡਾ. ਅੰਬੇਦਕਰ ਅਵਾਰਡ (1994), ਜਗਤਪੁਰ ਵਲੋਂ (1995), 'ਸੂਲ ਸੁਰਾਹੀ' ਚੰਡੀਗੜ੍ਹ (1996), ਸੁਤੰਤਰਤਾ ਗੋਲਡਨ ਜੁਬਲੀ (1997), ਪੰਜਾਬੀ ਕਵੀ ਮੰਡਲ ਚੰਡੀਗੜ੍ਹ (1997), ਪੰਜਾਬੀ ਗ਼ਜ਼ਲਮੰਚ ਫਿਲੌਰ (2000), ਪੰਜਾਬੀ ਯੂਨੀਵਰਸਿਟੀ ਪਟਿਆਲਾ (2000) ਆਦਿ।

ਕੁੱਝ ਵਰ੍ਹੇ ਪਹਿਲਾਂ ਆਪ ਦਾ ਦੇਹਾਂਤ ਹੋ ਚੁੱਕਾ ਹੈ।

o



# ਪ੍ਰੋ. ਸੁਰਿੰਦਰ ਸਿੰਘ ਨਰੂਲਾ (1917 ਈ.)

ਸ੍ਰ. ਸੁਰਿੰਦਰ ਸਿੰਘ ਨਰੂਲਾ ਪ੍ਰਸਿੱਧ ਕਵੀ, ਕਹਾਣੀਕਾਰ, ਨਾਵਲਕਾਰ ਅਤੇ ਆਲੋਚਕ ਹਨ। ਆਪ ਜੀ ਦਾ ਜਨਮ 8 ਨਵੰਬਰ 1917 ਨੂੰ ਮਾਤਾ ਜਸਵੰਤ ਕੌਰ ਅਤੇ ਪਿਤਾ ਸ੍ਰ. ਜਵਾਹਰ ਸਿੰਘ ਦੇ ਘਰ ਅੰਮ੍ਰਿਤਸਰ ਵਿੱਚ ਹੋਇਆ। ਬੀ. ਏ. ਖਾਲਸਾ ਕਾਲਜ ਅੰਮ੍ਰਿਤਸਰ ਤੋਂ ਪਾਸ ਕੀਤੀ ਅਤੇ ਪੜ੍ਹਾਈ ਵਿੱਚ ਚੇਤਨ ਹੋਣ ਕਾਰਨ ਤਿੰਨ ਤਗਮੇਂ ਪ੍ਰਾਪਤ ਕੀਤੇ। 1938 ਵਿੱਚ ਕੇਂਦਰੀ, ਸਰਕਾਰ ਦੇ ਸੱਕਤਰੇਤ ਵਿਚ ਕੁੱਝ ਵਰ੍ਹੇ ਨੌਕਰੀ ਕੀਤੀ। 1942 ਵਿੱਚ ਚੰਗੇ ਨੰਬਰ ਲੈ ਕੇ ਅੰਗ੍ਰੇਜ਼ੀ ਵਿੱਚ ਐਮ.ਏ. ਕੀਤੀ ਅਤੇ ਤੁਰੰਤ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਅੰਗ੍ਰੇਜ਼ੀ ਦੇ ਲੈਕਚਰਾਰ ਲੱਗ ਗਏ। ਬਾਅਦ ਵਿੱਚ ਸਰਕਾਰੀ ਕਾਲਜ ਲੁਧਿਆਣੇ ਦੇ ਪ੍ਰੋ. ਅਤੇ ਮੁੱਖੀ ਅੰਗ੍ਰੇਜ਼ੀ ਵਿਭਾਗ ਰਹੇ ਜਿਥੋਂ ਸੇਵਾ ਮੁਕਤ ਹੋਏ।

ਲੇਖਕ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਦੇ ਮੀਤ ਪ੍ਰਧਾਨ ਅਤੇ ਭਾਰਤੀਯ ਭਾਸ਼ਾ ਸੰਗਮ, ਨਵੀਂ ਦਿੱਲੀ ਦੇ ਵੀ ਕਈ ਵਰ੍ਹੇ ਮੀਤ ਪ੍ਰਧਾਨ ਰਹੇ। ਆਪ ਜੀ ਨੇ ਅਨੇਕਾਂ ਪੁਸਤਕਾਂ ਲਿੱਖੀਆਂ ਜਿਵੇਂ ਪਿਉ-ਪੁੱਤਰ (1946), ਪੰਜਾਬੀ ਸਾਹਿਤ ਦੀ ਜਾਣ-ਪਛਾਣ (1943), ਰੰਗ ਮਹੱਲ (1950), ਜਗਰਾਤਾ (1950), ਦੀਨ ਤੇ ਦੁਨੀਆ (1951), ਨੀਲੀਬਾਰ (1952), ਲੋਕ ਦੁਸ਼ਮਣ (1952), ਜੱਗ ਬੀਤੀ (1954), ਸਿਲ ਅਲਣੀ (1962), ਦਿਲ ਦਰਿਆ (1963), ਗੱਲਾਂ ਦਿਨ ਰਾਤ ਦੀਆਂ (1968), ਰਾਹੇ-ਕੁਰਾਹੇ (1980), ਰਾਤਾਂ ਹੋਈਆਂ ਵੱਡੀਆਂ (1983), ਕਾਮਾਗਾਟਾ ਮਾਰੂ (1985), ਪੀਲੇ ਪੱਤਰ (1985), ਲੋਕ ਪਰਲੋਕ (1952), ਰੂਪ ਦੇ ਪ੍ਰਛਾਵੇਂ (1953), ਜੰਜਾਲ (1962), ਗਲੀ-ਗਵਾਂਢ(1977), ਨਰੂਲਾ ਪਚੀਸੀ (1979), ਨਰੂਲਾ ਬਤੀਸੀ (1988), ਨਟਰਾਜ ਦੀ ਵਾਪਸੀ (1988), ਪੰਛੀ ਦੀ ਉਡਾਣ (1999), ਸਾਹਿਤ ਸਮਾਚਾਰ (1951), ਸਾਡੇ ਨਾਵਲਕਾਰ (1951), ਭਾਈ ਵੀਰ ਸਿੰਘ (1952), ਪੰਜਾਬੀ ਸਾਹਿਤ ਦਾ ਇਤਿਹਾਸ (1953), ਸ਼ੋਲੋਖੋਵ ਬਾਰੇ (1969), ਮੋਹਨ ਸਿੰਘ : ਇਕ ਪਰਿਚੈ (1981), ਆਲੋਚਨਾ ਵਿਸਥਾਰ (1984), ਨਾਵਲ ਕਲਾ ਤੇ ਮੇਰਾ ਅਨੁਭਵ (1988), ਸਾਹਿਤਕ ਸਵ-ਜੀਵਨੀ (1995), ਮੋਹਨ ਸਿੰਘ : ਇਕ ਵਿਸ਼ਲੇਸ਼ਨ (1981), ਭਾਈ ਵੀਰ ਸਿੰਘ (ਅਨੁ), ਚੰਗੇਰੀ ਵਿਦਿਆ ਵਲ ਪਹਿਲ ਕਦਮੀ (ਅਨੁ), ਉਪਨਿਆਸ ਦੀ ਬਣਤਰ (1969 ਅਨੁ), ਉਡੀਸੀ (ਅਨੁ), ਜਰਮੀਨਲ (ਅਨੁ), ਅੰਗ੍ਰੇਜ਼ੀ ਸਾਹਿਤ (ਅਨੁ), ਭਾਰਤੀ ਸਾਹਿਤ (ਅਨੁ), ਪੈਗੰਬਰ (ਅਨੁ)

ਆਪ ਜੀ ਨੇ ਅੰਗ੍ਰੇਜ਼ੀ ਵਿੱਚ ਵੀ ਕੁੱਝ ਪੁਸਤਕਾਂ ਲਿੱਖੀਆਂ, ਜਿਵੇਂ Critical Essays (1965), Galsworthy and The English Novel (1971), Critical Essays; Indian Perspectives on Punjabi Literature; Dhani Ram Chatrik (1985), Aspects of Punjabi Culture (1991) ਆਦਿ।

ਆਪ ਜੀ ਨੂੰ ਕਈ ਪੁਰਸਕਾਰ ਤੇ ਸਨਮਾਨ ਪ੍ਰਾਪਤ ਹੋਏ ਹਨ। ਭਾਰਤੀਯ ਭਾਸ਼ਾ ਸੰਗਮ, ਨਵੀਂ ਦਿੱਲੀ 1978, ਰੋਟਰੀ ਇੰਟਰਨੈਸ਼ਨਲ ਅਵਾਰਡ (1980), ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ (1980), ਭਾਸ਼ਾ ਵਿਭਾਗ ਪੰਜਾਬ ਵਲੋਂ, ਸ਼੍ਰੋਮਣੀ ਪੰਜਾਬੀ ਸਾਹਿਤਕਾਰ (1981), ਵਿਸ਼ਵ ਪੰਜਾਬੀ ਸੰਮੇਲਨ ਵਲੋਂ ਮੈਡਲ (1983), ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਵਲੋਂ ਫ਼ੈਲੋਸ਼ਿਪ 1986, ਫ਼ੈਲੋਸ਼ਿਪ ਜਰਮਨ ਫਿਕਸ਼ਨ ਮਈਟਰਜ਼ ਗਿਲਡ 1989, ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਵਲੋਂ 'ਕਰਤਾਰ ਸਿੰਘ ਧਾਲੀਵਾਲ', ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਵਲੋਂ 'ਸਰਵ ਸ੍ਰੇਸ਼ਟ ਪੰਜਾਬੀ ਸਾਹਿਤਕਾਰ 1997, ਪੰਜਾਬੀ ਲੇਖਕ ਸਭਾ ਵਲੋਂ-ਸਨਮਾਨ 2000 ਆਦਿ।



# ਡਾ. ਪ੍ਰੀਤਮ ਸਿੰਘ (1917 ਈ.)

ਡਾ. ਪ੍ਰੀਤਮ ਸਿੰਘ ਦਾ ਜਨਮ ਮਾਤਾ ਬਸੰਤ ਕੌਰ ਅਤੇ ਪਿਤਾ ਮਾਸਟਰ ਸੁਜਾਨ ਸਿੰਘ ਸਰਹਾਲੀ ਦੇ ਘਰ ਜੋਗੋਂ (ਬਰ੍ਹਮਾ) ਵਿੱਚ 15 ਨਵੰਬਰ 1917 ਈ. ਨੂੰ ਹੋਇਆ। ਉੱਚ ਵਿਦਿਆ ਪ੍ਰਾਪਤ ਕਰ ਕੇ ਆਪ ਜੀ 1942-43 ਤੱਕ ਸਿੱਖ ਨੈਸ਼ਨਲ ਕਾਲਜ ਲਾਹੌਰ ਵਿੱਚ ਫ਼ਿਜਿਕਸ ਦੇ ਲੈਕੇਚਰਾਰ ਲੱਗੇ। 1943-45 ਤੱਕ ਸਰਹਾਲੀ ਵਿੱਚ ਅਧਿਆਪਕ ਅਤੇ ਦੁਬਾਰਾ ਸਿੱਖ ਨੈਸ਼ਨਲ ਕਾਲਜ ਲਾਹੌਰ ਵਿੱਚ 1945-47 ਤੱਕ ਲੈਕਚਰਾਰ ਫ਼ਿਜ਼ਿਕਸ ਰਹੇ। ਦਿੱਲੀ ਦੇ ਕੈਂਪ ਕਾਲਜ ਅਤੇ ਅੰਬਾਲਾ ਦੇ ਕਾਲਜ ਵਿੱਚ 1948-49 ਤੱਕ ਰਹੇ। 1949-59 ਤੱਕ ਸਿੱਖ ਨੈਸ਼ਨਲ ਕਾਲਜ ਕਾਦੀਆਂ ਵਿੱਚ ਲੈਕਚਰਾਰ ਰਹੇ। ਖਾਲਸਾ ਕਾਲਜ ਅੰਮ੍ਰਿਤਸਰ ਵਿੱਚ 1959-60 ਤੱਕ ਲੈਕਚਰਾਰ ਰਹੇ। ਇਸੇ ਤਰ੍ਹਾਂ ਕਰਨਾਲ, ਹੁਸ਼ਿਆਰਪੁਰ ਵਿੱਚ 1960-63 ਤੱਕ ਸੇਵਾ ਨਿਭਾਈ। ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿੱਚ 1963-66 ਤੱਕ ਕੈਮੀਕਲ ਇੰਜੀਨੀਅਰ ਵਿਭਾਗ ਵਿੱਚ ਸੇਵਾ ਨਿਭਾਉਂਦੇ ਰਹੇ। ਫ਼ਿਰ ਆਪ ਬਦੇਸ਼ ਚਲੇ ਗਏ ਜਿਥੇ ਲੈਕਚਰਾਰ ਫ਼ਿਜ਼ਿਕਸ Illinois Institute of Technology, Chicago, USA (1967-77) Roosevelltini Chicago community college, wisconson, University Milwaukee, Jolio Junior College Jolio ਵਿੱਚ 1977-1985 ਤੱਕ ਸੇਵਾ ਨਿਭਾਉਂਦੇ ਰਹੇ।

ਪੰਜਾਬੀ ਵਿੱਚ ਇਕ ਪੁਸਤਕ ਪੰਥ ਉਡੀਕਦੀ ਲਹਿਰ 1998 ਵਿੱਚ ਛਪੀ।





# ਡਾ. ਗੋਪਾਲ ਸਿੰਘ ਦਰਦੀ (1917 ਈ.)

ਡਾ. ਗੋਪਾਲ ਸਿੰਘ ਦਰਦੀ ਇਕ ਕੂਟ ਨੀਤੀਵਾਨ, ਕਵੀ, ਆਲੋਚਕ ਅਤੇ ਅਨੁਵਾਦਕ ਸੀ। ਉਸ ਦਾ ਜਨਮ ਮਾਤਾ ਨਾਨਕੀ ਦੇਵੀ ਅਤੇ ਪਿਤਾ ਸ੍ਰ. ਆਤਮਾ ਸਿੰਘ ਦੇ ਘਰ 29 ਨਵੰਬਰ 1917 ਨੂੰ ਪਿੰਡ ਸਰਾਏ ਨਿਆਮਤ ਖ਼ਾਨ, ਹਜ਼ਾਰਾ (ਉੱਤਰੀ ਪੱਛਮੀ ਸੀਮਾ ਪ੍ਰਾਂਤ) ਵਿਚ ਹੋਇਆ। ਖਾਲਸਾ ਹਾਈ ਸਕੂਲ ਹਜ਼ਾਰਾ ਤੋਂ ਦਸਵੀਂ ਪਾਸ ਕੀਤੀ। ਖਾਲਸਾ ਕਾਲਜ ਅਮ੍ਰਿਤਸਰ ਤੋਂ ਐਮ.ਏ. ਦੀ ਪ੍ਰੀਖਿਆ ਪਾਸ ਕੀਤੀ।

1935 ਈ. ਵਿੱਚ 'ਮੌਜੀ' ਅਖਬਾਰ ਦੀ ਸੰਪਾਦਨਾ ਕੀਤੀ। 1936-1946 ਤੱਕ ਡੀ.ਏ.ਵੀ. ਕਾਲਜ ਰਾਵਲਪਿੰਡੀ ਵਿੱਚ ਅੰਗ੍ਰਜ਼ੀ ਦੇ ਲੈਕਚਰਾਰ ਦੀ ਸੇਵਾ ਨਿਭਾਈ। 'ਪੰਜਾਬੀ ਸਾਹਿਤ ਦੇ ਨਵੇਂ ਝੁਕਾ' ਵਿਸ਼ੇ ਉੱਤੇ ਪੀ.ਐਚ.ਡੀ. ਦਾ ਖੋਜ ਕਾਰਜ ਕਰ ਕੇ ਡਿਗਰੀ ਹਾਸਲ ਕੀਤੀ। 1946 ਵਿੱਚ ਦਿੱਲੀ ਤੋਂ ਅੰਗ੍ਰੇਜ਼ੀ ਪੱਤਰ 'ਲਿਬਰੇਟਰ' ਸ਼ੁਰੂ ਕੀਤਾ ਜੋ 1950 ਤੱਕ ਲਗਾਤਾਰ ਛੱਪਦਾ ਰਿਹਾ। 1951 ਤੋਂ ਕੁੱਝ ਵਰ੍ਹੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿੱਚ ਲੈਕਚਰਾਰ ਰਹੇ। ਫ਼ਿਰ ਆਪ ਇੰਗਲੈਂਡ ਚਲੇ ਗਏ। ਭਾਰਤ ਵਾਪਸ ਆ ਕੇ ਰਾਜ ਸਭਾ ਦੇ ਨਾਮਜ਼ਦ ਮੈਂਬਰ ਰਹੇ। 1961 ਵਿਚ ਪੰਜਾਬ ਸਰਕਾਰ ਨੇ ਸਨਮਾਨਿਤ ਕੀਤੀ। 1970 ਵਿੱਚ ਬਲਗਾਰੀਆ ਵਿਚ ਭਾਰਤੀ ਰਾਜਦੂਤ ਨਿਯੁਕਤ ਹੋਏ। 1962-68 ਤੱਕ ਭਾਰਤ ਸਰਕਾਰ ਦੇ ਰਾਜ ਸਭਾ ਮੈਂਬਰ ਰਹੇ। ਫ਼ਿਰ 1970-1976 ਤੱਕ ਭਾਰਤੀ ਸਫ਼ੀਰ ਵਜੋਂ ਬਦੇਸ਼ਾਂ ਵਿੱਚ ਵਿੱਚਰਦੇ ਰਹੇ।

ਘੱਟ-ਗਿਣਤੀ ਤੇ ਕਮਜ਼ੋਰ ਵਰਗ ਕਮਿਸ਼ਨ ਦੇ ਸਾਬਕਾ ਚੇਅਰਮੈਨ ਤੋਂ ਛੁੱਟ ਗੋਆ, ਨਾਗਾਲੈਂਡ ਅਤੇ ਅਰੁਣਾਂਚਲ ਪ੍ਰਦੇਸ਼ ਦੇ ਸਾਬਕਾ ਰਾਜਪਾਲ ਰਹੇ। ਆਪ ਨੇ ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਕਈ ਪੁਸਤਕਾਂ ਲਿੱਖੀਆਂ - ਝਨਾਂ (1943), ਹਨੇਰੇ ਸਵੇਰੇ (1950), ਅਨਹਦ ਨਾਦ (1964 ਅਨੁ), ਚਾਨਣ ਦਾ ਪਹਾੜ (1976), ਮਾਇਆ ਤੇ ਬ੍ਰਹਮ (x), ਰੋਮਾਂਚਿਕ ਪੰਜਾਬੀ ਕਵੀ (1938), ਪੰਜਾਬੀ ਸਾਹਿਤ ਦਾ ਇਤਿਹਾਸ (1944), ਸਾਹਿਤ ਦੀ ਪਰਖ (1953), ਗੁਰੂ ਗ੍ਰੰਥ ਸਾਹਿਬ ਦੀ ਸਾਹਿਤਿਕ ਵਿਸ਼ੇਸ਼ਤਾ (1958), ਪੰਜਾਬੀ ਲੇਖ (x), ਗੁਰੂ ਗੋਬਿੰਦ ਸਿੰਘ (1966), ਗੁਰੂ ਨਾਨਕ ਦੇਵ ਜੀ (1988), ਹੈਲਮੇਟ, ਮੈਕਬੇਥ, ਉਥੈਲੋ, ਕਿੰਗ ਲੀਅਰ, ਜੂਲੀਅਸ ਸੀਜ਼ਰ, ਵਾਲਡਨ ਦੀਆਂ ਪੁਸਤਕਾਂ ਦੇ ਅਨੁਵਾਦ ਕੀਤੇ। The Man who Never Died; A History of the Sikh People (1981); The Sikhs; Religion and Society; God and Illusion, The Religion of the Sikhs (1971); Sri Guru Granth Sahib (4 vols, 1960, Translation); Thus spake The Tenth Master (1981); Sikh Prayer Book, India ! My India etc. ਆਪ ਦਾ ਦੇਹਾਂਤ 8 ਅਗਸਤ 1990 ਨੂੰ ਹੋਇਆ।

O



# ਪ੍ਰੋ. ਪ੍ਰੀਤਮ ਸਿੰਘ (1918 ਈ.)

ਪ੍ਰੋ. ਪ੍ਰੀਤਮ ਸਿੰਘ ਪੰਜਾਬੀ ਸਾਹਿਤ ਦੇ ਸਿਰਕੱਢ ਵਿਦਵਾਨ ਅਤੇ ਤੁਰੰਤਰ ਵਿਦਵਾਨ ਵਜੋਂ ਜਾਣੇ ਜਾਂਦੇ ਸਨ। ਆਪ ਜੀ ਦਾ ਜਨਮ ਸ੍ਰ. ਚਾਨਣ ਸਿੰਘ ਅਤੇ ਮਾਤਾ ਜਸਵੰਤ ਕੌਰ ਦੇ ਘਰ 11 ਜਨਵਰੀ 1918 ਈ. ਨੂੰ ਪਟਿਆਲਾ (ਪੰਜਾਬ) ਵਿੱਚ ਹੋਇਆ। ਮੁੱਢਲੀ ਵਿਦਿਆ ਤੋਂ ਬਾਅਦ ਐਮ.ਏ. (ਅੰਗ੍ਰੇਜ਼ੀ) ਖਾਲਸਾ ਕਾਲਜ ਅੰਮ੍ਰਿਤਸਰ ਤੋਂ ਪਾਸ ਕੀਤੀ। ਫ਼ਿਰ ਆਪ ਨੇ ਐਮ.ਏ. (ਫ਼ਾਰਸੀ) ਐਮ. ਉ.ਐਲ, ਮਨੁਸ਼ੀ ਫ਼ਾਜ਼ਲ, ਗਿਆਨੀ ਆਦਿ ਦੇ ਇਮਤਿਹਾਨ ਵੀ ਪਾਸ ਕੀਤੇ। ਆਪ ਕਾਫ਼ੀ ਵਰ੍ਹੇ ਅਧਿਆਪਨ ਅਤੇ ਖੋਜ ਦਾ ਕਾਰਜ ਕਰਦੇ ਰਹੇ।

ਆਪ ਜੀ ਵੱਖ-ਵੱਖ ਕਾਲਜਾਂ ਵਿੱਚ ਸੇਵਾ ਨਿਭਾਉਂਦੇ ਰਹੇ ਜਿਵੇਂ ਮੁੱਖੀ ਪੰਜਾਬੀ ਵਿਭਾਗ ਦੋਆਬਾ ਕਾਲਜ ਜਲੰਧਰ (1941-42), ਮੁੱਖੀ ਪੰਜਾਬੀ ਤੇ ਫ਼ਾਰਸੀ ਵਿਭਾਗ ਸਿੱਖ ਨੈਸ਼ਨਲ ਕਾਲਜ, ਲਾਹੌਰ (1942-47), ਇਸੇ ਤਰ੍ਹਾਂ ਦਿੱਲੀ, ਸ਼ਿਮਲਾ, ਪਟਿਆਲਾ, ਲੁਧਿਆਣਾ, ਚੰਡੀਗੜ, ਮੁਕਤਸਰ ਵਿੱਚ (1947-1972) ਤੱਕ ਸੇਵਾ ਬਾ-ਖ਼ੂਬੀ ਨਿਭਾਈ। ਆਖ਼ਰ ਆਪ ਜੀ ਗੁਰ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਗੁਰੂ ਨਾਨਕ ਅਧਿਐਨ ਵਿਭਾਗ ਦੇ ਪ੍ਰੋਫ਼ੈਸਰ ਤੇ ਮੁੱਖੀ 1972-1980 ਤੱਕ ਰਹੇ। 1980 ਵਿੱਚ ਹੀ ਸੇਵਾ ਮੁਕਤ ਹੋਏ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ 'Journal of Sikh Studies' ਛਿਮਾਹੀ ਦੇ ਸਾਬਕਾ ਮੁੱਖ ਸੰਪਾਦਕ ਰਹੇ। ਪੰਜਾਬੀ ਅਕਾਦਮੀ ਲੁਧਿਆਣਾ ਦੇ 1965-71 ਤੱਕ ਤਿਮਾਹੀ 'ਆਲੋਚਨਾ' ਦੇ ਸਾਬਕਾ ਮੁੱਖ ਸੰਪਾਦਕ ਵੀ ਰਹੇ।

ਪੰਜਾਬੀ ਮਾਂ ਬੋਲੀ ਦੀ ਝੋਲੀ ਵਿੱਚ ਆਪ ਨੇ ਅਨੇਕਾਂ ਪੁਸਤਕਾਂ ਪਾਈਆਂ, ਜੋ ਇੰਝ ਹਨ - ਪੰਜਾਬੀ ਕਾਵਿਧਾਰਾ (1948), ਸੋਚ ਵਿਚਾਰ (1951), ਭਾਵ ਚਿੱਤਰ (1952), ਦਸ ਲੇਖ (1952), ਗੱਦ ਪਰਵੇਸ਼ (1958), ਸ਼ਾਹ ਬਹਿਰਾਮ (1960), ਕਾਵਿ-ਸਿਖਰਾਂ (1973), ਹਾਸ਼ਮ ਬਾਰੇ (1952), ਡਾ. ਮੋਹਨ ਸਿੰਘ (1955), ਪੰਜਾਬ ਤੇ ਪੰਜਾਬੀ ਉੱਤੇ ਪਏ ਬਦੇਸ਼ੀ ਪ੍ਰਭਾਵ (1978), ਪੁਸ਼ਪਮਾਲਾ (1951), ਗੁਰੂ ਮਹਿਮਾ ਰਤਨਾਵਲੀ (1984), ਸੁਚੱਜੀ ਤੇ ਸੁਖਾਵੀਂ ਜ਼ਿੰਦਗੀ (1946), ਸ੍ਰੇਸ਼ਟ ਗੋਸ਼ਟਾਂ (1974), ਮੂਰਤਾਂ (1997), ਪੰਜਾਬ, ਪੰਜਾਬੀ, ਪੰਜਾਬੀਅਤ (1998), ਝਰੋਖੇ (2000), ਭਾਈ ਕਾਨ੍ਹ ਸਿੰਘ ਲਾਭਾ : ਪਛੋਕੜ, ਰਚਨਾ ਤੇ ਮੁਲੰਕਣ (1989), ਕੱਚੀਆਂ, ਪੱਕੀਆਂ ਦੇ ਭਾਅ (2001), ਦਸਵਾਂ

ਗੁਰੂ ਨਾਨਕ (1999), ਅਹੀਆਪੁਰ ਵਾਲੀ ਪੋਥੀ (ਭਾਗ ਪਹਿਲਾ, 1998), ਸਿੱਖ ਧਰਮ ਤੇ ਸਿਆਸਤ (1984), ਖੁਸ਼ਹਾਲ ਖਾਂ, ਖਟੱਕ (1974), ਪੰਜਾਬੀ ਦੀਆਂ ਜੜ੍ਹਾਂ ਵਿੱਚ ਤੇਲ (2001), ਮਹਾਰਾਜਾ ਰਣਜੀਤ ਸਿੰਘ (1989), ਵੱਡੇ ਰਾਜੇ ਦੇ ਮੱਥੇ ਵਿੱਚ ਵੱਟਾ (1989), ਲੋਹੇ ਦਾ ਸੋਨਾ (1989), ਇਕ ਦੀ ਥਾਂ ਦੋ (1990), ਵੱਡੇ ਰਾਜੇ ਦੇ ਸਿਰ ਉੱਤੇ ਪੰਡ (1990), ਮੁਸਲਮਾਨਾਂ ਦੀ ਬਾਂਗ (1990), ਪੰਜਾਬੀ-ਫੁਲਾਂ ਰਾਣੀ (1955), ਪੰਜਾਬੀ ਲੇਖਕ ਕੋਸ਼ (2003)। ਇਨ੍ਹਾਂ ਤੋਂ ਇਲਾਵਾ ਆਪ ਜੀ ਨੇ ਕਈ ਅਨੁਵਾਦ ਵੀ ਕੀਤੇ ਜਿਵੇਂ ਪਾਰਸ ਭਾਗ (1952), ਸਿੱਖਾਂ ਦੇ ਰਾਜ ਦੀ ਵਿਥਿਆ (1956), ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ (1969), ਕਲਿ ਤਾਰਕ (1969), ਸ੍ਰੀ ਗੁਰੂ ਗ੍ਰੰਥ ਜੀ; ਮੋਹਨ ਸਿੰਘ ਦੀ ਕਾਵਿ-ਕਲਾ (1973), ਨਉ ਨਿਧ (1976), ਸ੍ਰੀ ਗੁਰੂ ਨਾਨਕ ਅਭਿਨੰਦਨ (1978), ਨਿਰਮਲ ਸੰਪ੍ਰਦਾਇ (1981), ਸ਼ਕਰ ਗੰਜ (1982), ਸ੍ਰੀ ਗੁਰੂ ਗ੍ਰੰਥ ਅਭਿਨੰਦਨ (1983), ਸੰਤ ਸਿੰਘ ਸੇਖੋਂ (1991), ਪੰਜਾਬੀ ਸਾਹਿਤ ਦੀ ਇਤਿਹਾਸਕਾਰੀ (1993), ਪੂਰਨ ਵਾਲਾ ਸ਼ਾਸਤ੍ਰੀ (1989)। ਆਪ ਜੀ ਨੇ ਇੱਕ ਦਰਜਨ ਤੋਂ ਵਧੀਕ ਪੁਸਤਕਾਂ ਦੇ ਅਨੁਵਾਦ ਵੀ ਕੀਤੇ। ਅੰਗ੍ਰੇਜ਼ੀ ਵਿੱਚ Bhai Gurdas (1991), Sikh Concept of the Divine (1984) ਆਦਿ ਛੱਪੇ ਹਨ।

ਆਪ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ) ਦੇ ਸਾਬਕਾ ਪ੍ਰਧਾਨ ਰਹੇ, ਉੱਥੇ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਦੇ 1986-88 ਤੱਕ ਪ੍ਰਧਾਨ ਦੀ ਸੇਵਾ ਨਿਭਾਈ। ਆਪ ਜੀ ਬਾਰੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਸਤੰਬਰ 1992 ਵਿੱਚ 'ਖੋਜ ਪਤ੍ਰਿਕਾ' ਦਾ 'ਪ੍ਰੋ. ਪ੍ਰੀਤਮ ਸਿੰਘ ਵਿਸ਼ੇਸ਼ ਅੰਕ' ਪ੍ਰਕਾਸ਼ਿਤ ਕੀਤਾ।

ਪ੍ਰੋ. ਸਾਹਿਬ ਨੇ ਸਮੇਂ-ਸਮੇਂ ਅਨੇਕਾਂ ਪੁਰਸਕਾਰ ਅਤੇ ਸਨਮਾਨ ਮਿਲੇ ਜਿਨ੍ਹਾਂ ਵਿੱਚ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਵਲੋਂ- ਫੈਲੋਸ਼ਿਪ (1980), ਬਾਵਾ ਬਲਵੰਤ ਅਵਾਰਡ (1982), ਅਮੈਰਿਟਸ ਫੈਲੋਸ਼ਿਪ (1984-86), ਵਰਲਡ ਪੰਜਾਬੀ ਕਾਨਫਰੰਸ ਲੁਧਿਆਣਾ (1984), ਕਰਤਾਰ ਸਿੰਘ ਧਾਲੀਵਾਲ ਅਵਾਰਡ (1988) ਭਾਈ ਵੀਰ ਸਿੰਘ ਇੰਟਰਨੈਸ਼ਨਲ ਅਵਾਰਡ (1993), ਗਿ. ਹੀਰਾ ਸਿੰਘ ਦਰਦ ਸੇਵਾ ਸਨਮਾਨ (1993), ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ-ਲਾਈਫ਼ ਫ਼ੈਲੋਸ਼ਿਪ (1993 ਤੋਂ), ਪ੍ਰੋ. ਪ੍ਰੀਤਮ ਸਿੰਘ ਸਨਮਾਨ ਕਮੇਟੀ ਪਟਿਆਲਾ (1994), ਬਾਲ ਸਾਹਿਤ ਲੇਖਕ ਅਵਾਰਡ (1994), ਗੁਰਬਖਸ਼ ਸਿੰਘ ਪ੍ਰੀਤਲੜੀ ਅਵਾਰਡ (1994), ਭਾਈ ਗੁਰਦਾਸ ਅਵਾਰਡ (1994), ਰਾਸ਼ਟਰਪਤੀ ਵਲੋਂ ਸਨਮਾਨ (1998), ਭਾਰਤ ਸਰਕਾਰ ਵਲੋਂ ਲਾਈਫ਼ ਫੈਲੋਸ਼ਿਪ (1998 ਤੋਂ) ਪੰਜਾਬ ਆਰਟਸ ਕੌਂਸਲ ਚੰਡੀਗੜ੍ਹ ਵਲੋਂ ਸਨਮਾਨ (1999), ਕਰਤਾਰ ਸਿੰਘ ਧਾਲੀਵਾਲ ਪੁਰਸਕਾਰ (1999), ਭਾਸ਼ਾ ਵਿਭਾਗ ਪੰਜਾਬ ਵਲੋਂ 'ਪੰਜਾਬੀ ਸਾਹਿਤ ਸ਼੍ਰੋਮਣੀ ਪੁਰਸਕਾਰ (2001) ਆਦਿ।

ਆਪ ਜੀ ਦਾ ਦੇਹਾਂਤ......... ਨੂੰ ਹੋਇਆ।

O



# ਪ੍ਰੋ. ਰਜਿੰਦਰ ਸਿੰਘ (1918 ਈ.)

ਪ੍ਰੋ. ਰਜਿੰਦਰ ਸਿੰਘ ਗੁਰਮੁੱਖ ਸੁਭਾ ਵਾਲੇ ਚਿੰਤਕ ਵਿਦਵਾਨ ਸਨ। ਆਪ ਜੀ ਦਾ ਜਨਮ ਮਾਤਾ ਮਹਿੰਦਰ ਕੌਰ ਅਤੇ ਪਿਤਾ ਮੋਹਨ ਸਿੰਘ ਦੇ ਘਰ 25 ਜੁਲਾਈ 1918 ਈ. ਨੂੰ ਅੰਮ੍ਰਿਤਸਰ ਵਿੱਚ ਹੋਇਆ। ਮੁੱਢਲੀ ਵਿਦਿਆ ਪ੍ਰਾਪਤ ਕਰ ਕੇ ਆਪ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ 1941-43 ਤੱਕ ਡਿਮਾਨਸਟ੍ਰੇਟਰ ਲੱਗ ਗਏ। ਫਿਰ ਇਸੇ ਕਾਲਜ ਵਿੱਚ 1946-1950 ਤੱਕ ਬਾਟਨੀ ਦੇ ਲੈਕਚਰਾਰ ਲੱਗੇ ਰਹੇ। ਫ਼ਿਰ ਆਪ ਜੀ 1950-1958 ਤੱਕ ਬਾਟਨੀ ਦੇ ਲੈਕਚਰਾਰ ਸਰਕਾਰੀ ਕਾਲਜ ਰੋਪੜ ਅਤੇ ਚੰਡੀਗੜ੍ਹ ਰਹੇ। 1958 ਤੋਂ 1976 ਤੱਕ ਪ੍ਰੋ. ਅਤੇ ਮੁੱਖੀ ਬਾਟਨੀ ਵਿਭਾਗ, ਸਰਕਾਰੀ ਕਾਲਜ ਚੰਡੀਗੜ੍ਹ ਰਹੇ ਜਿਥੋਂ 1976 ਈ. ਵਿੱਚ ਸੇਵਾ ਮੁਕਤ ਹੋਏ।

ਕਈ ਵਰ੍ਹੇ ਪੰਜਾਬੀ ਲੇਖਕ ਸਭਾ, ਅੰਮ੍ਰਿਤਸਰ ਦੇ ਸਕੱਤਰ ਦੀ ਸੇਵਾਂ ਵੀ ਨਿਭਾਈ। ਆਪ ਜੀ ਨੇ ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਜੋ ਪੁਸਤਕਾਂ ਲਿੱਖੀਆਂ, ਉਹ ਇਹ ਹਨ - ਨਿਰਛਲ ਵੇਗ (1978), ਪੌਦਿਆਂ ਦੇ ਚਮਤਕਾਰ (1970), ਈਸਮ ਦੀਆਂ ਕਹਾਣੀਆਂ (1976 ਅਨੁ), ਕੁੱਝ ਸੱਚੀਆਂ, ਕੁੱਝ ਰੱਚੀਆਂ (1986), ਐਸੇ ਲੋਕ, ਵੈਸੇ ਲੋਕ (1997), Botany : An Introduction (2 Parts : 65, 71, V.B. Mehra); Glimpses of Greatness(1998).

ਪੰਜਾਬ ਸਰਕਾਰ ਵਲੋਂ ਆਪ ਜੀ ਨੂੰ 1965 ਵਿੱਚ ਪ੍ਰੰਸ਼ਸਾ ਪੱਤਰ ਮਿਲਿਆ। Indian Society for plant physiology ਵਲੋਂ 1992 ਤੋਂ ਫ਼ੈਲੋਸ਼ਿਪ ਦਿੱਤੀ ਗਈ ਸੀ। ਆਪ ਜੀ ਦਾ ਦੇਹਾਂਤ 16 ਅਕਤੂਬਰ 1999 ਨੂੰ ਹੋਇਆ।



# ਬਲਬੀਰ ਸਿੰਘ (1918 ਈ.)

ਨਾਟਕਕਾਰ ਸ੍ਰ. ਬਲਬੀਰ ਸਿੰਘ ਦਾ ਜਨਮ 20 ਅਕਤੂਬਰ 1918 ਨੂੰ ਸ੍ਰ. ਹੁਕਮ ਸਿੰਘ (ਰੇਲਵੇ ਇੰਸਪੈਕਟਰ) ਦੇ ਘਰ ਪਿੰਡ ਢਿਲਵਾਂ (ਕਪੂਰਥਲਾ) ਵਿੱਚ ਹੋਇਆ। ਹਾਈ ਸਕੂਲ ਦੀ ਪੜ੍ਹਾਈ ਗੁਜਰਾਂ ਵਾਲੋਂ ਤੋਂ ਕਰ ਕੇ ਫ਼ਾਰਮਨ ਕਾਲਜ ਲਾਹੌਰ ਤੋਂ ਐਮ.ਏ. ਕੀਤੀ। 1942 ਈ. ਵਿਚ ਗਿਆਨੀ ਵੀ ਪਾਸ ਕੀਤੀ। ਖਾਲਸਾ ਕਾਲਜ ਅੰਮ੍ਰਿਤਸਰ ਵਿੱਚ 1954 ਈ. ਤੱਕ ਅਧਿਆਪਕ ਵਜੋਂ ਸੇਵਾ ਨਿਭਾਈ।

ਆਪ ਦੀਆਂ ਜੋ ਪੁਸਤਕਾਂ ਛੱਪੀਆਂ ਉਹ ਹਨ - ਸੁਪਨਾ ਟੁਟ ਗਿਆ (1950), ਵਣਜਾਰੇ (1954), ਯੁਵਰਾਜ (1954), ਅਰਵਿੰਦ (1954), ਇਕ ਸਰਕਾਰ ਬਾਝੋਂ (1958), ਮ੍ਰਿਗਨੈਣੀ (1954), ਅਸੀਂ ਇਕ ਹਾਂ (1954), ਉਦੋਂ ਤੇ ਹੁਣ (1947), ਸਤਿਜੁਗ ਤੇ ਕਲਿਜੁਗ (1952), ਮੋਹ ਮਾਇਆ (1952), ਚੋਣਵੇਂ ਇਕਾਂਗੀ, ਸੱਭ ਚੋਰ (1955), ਪੰਦਰਾਂ ਚੋਣਵੇਂ ਇਕਾਂਗੀ (1958), ਮੇਰੀਆਂ ਦਸ ਕਹਾਣੀਆਂ, ਦਸ ਚੋਣਵੀਆਂ ਕਹਾਣੀਆਂ।



# ਗੁਰਬਖਸ਼ ਸਿੰਘ ਸਚਦੇਵ (1919 ਈ.)

ਸ੍. ਗੁਰਬਖਸ਼ ਸਿੰਘ ਸਚਦੇਵ ਪੰਜਾਬੀ ਦੇ ਅਨੁਵਾਦਕ ਕਰ ਕੇ ਜਾਣੇ ਜਾਂਦੇ ਸਨ। ਆਪ ਜੀ ਦਾ ਜਨਮ 3 ਅਕਤੂਬਰ 1919 ਨੂੰ ਮਾਤਾ ਪੂਰਣ ਦੇਵੀ ਅਤੇ ਪਿਤਾ ਸ੍. ਪ੍ਰਤਾਪ ਸਿੰਘ ਦੇ ਘਰ ਅੰਮ੍ਰਿਤਸਰ ਵਿੱਚ ਹੋਇਆ। ਆਪ ਜੀ ਨੇ ਐਮ.ਏ. (ਪੰਜਾਬੀ) ਖਾਲਸਾ ਕਾਲਜ ਅੰਮ੍ਰਿਤਸਰ ਤੋਂ 1951 ਈ. ਵਿੱਚ ਪਾਸ ਕੀਤੀ। ਕਾਫ਼ੀ ਸਮਾਂ ਪੰਜਾਬੀ ਦੇ ਲੈਕਚਰਾਰ ਐਮ.ਆਰ. ਕਾਲਜ ਫ਼ਾਜ਼ਿਲਕਾ (1951-1965), ਲੈਕਚਰਾਰ ਰਾਜਨੀਤੀ ਸ਼ਾਸਤਰ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ (1965-1979) ਰਹਿ ਕੇ ਬਾਅਦ ਵਿੱਚ ਕੈਲੀਫ਼ੋਰਨਿਆ (ਅਮਰੀਕਾ) ਚਲੇ ਗਏ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿੱਚ 1967-1970 ਤੱਕ 'ਸਮਾਜ ਵਿਗਿਆਨ ਪੱਤਰ' ਦੇ ਸੰਪਾਦਕ ਦੀ ਸੇਵਾ-ਨਿਭਾਈ। ਇਨ੍ਹਾਂ ਨੇ ਕਈ ਬਦੇਸ਼ੀ ਪੁਸਤਕਾਂ ਦੇ ਅਨੁਵਾਦ ਪੰਜਾਬੀ ਵਿੱਚ ਕੀਤੇ, ਜਿਵੇਂ ਆਧੁਨਿਕ ਵਿਦੇਸ਼ੀ ਸ਼ਾਸਨ (1972), ਕੇਨੈਡਾ ਦੀ ਸਰਕਾਰ (1980), ਲੋਕ ਪ੍ਰਸ਼ਾਸਨ ਨਾਲ ਜਾਣ ਪਛਾਣ (1981), ਰਾਜਨੀਤੀ ਸਿਧਾਂਤ ਦਾ ਇਤਿਹਾਸ (ਦੋ ਭਾਗ, 1989, 1991) ਆਦਿ।





# ਪ੍ਰੋ. ਗੁਲਵੰਤ ਸਿੰਘ (1920 ਈ)

ਫ਼ਾਰਸੀ ਅਤੇ ਪੰਜਾਬੀ ਦੇ ਪ੍ਰਸਿੱਧ ਵਿਦਵਾਨ ਪ੍ਰੋ. ਗੁਲਵੰਤ ਸਿੰਘ ਦਾ ਜਨਮ 13 ਜੁਲਾਈ 1920 ਨੂੰ ਮਾਤਾ ਪ੍ਰਤਾਪ ਕੌਰ ਅਤੇ ਪਿਤਾ ਸ੍ਰ. ਬੋਹਗ ਸਿੰਘ ਦੇ ਘਰ ਦੌਲਤਪੁਰਾ (ਹਰਿਆਣਾ) ਵਿੱਚ ਹੋਇਆ। 1949 ਈ. ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਐਮ. ਏ (ਪੰਜਾਬੀ) ਕੀਤੀ। ਪਹਿਲਾਂ ਆਪ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਪੰਜਾਬੀ ਦੇ ਲੈਕਚਰਾਰ ਲੱਗੇ ਰਹੇ। ਫ਼ਿਰ ਸਰਕਾਰੀ ਮਹਿੰਦਰਾ ਕਾਲਜ ਪਟਿਆਲਾ ਅਤੇ ਸਰਕਾਰੀ ਕਾਲਜ ਲੁਧਿਆਣਾ ਵਿਚ ਲੈਕਚਰਾਰ ਰਹੇ। 1966-1976 ਤੱਕ ਰੀਡਰ ਫ਼ਾਰਸੀ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ ਅਤੇ ਉਸ ਤੋਂ ਬਾਅਦ ਇਸੇ ਯੂਨੀਵਰਸਿਟੀ ਵਿੱਚ ਬਾਬਾ ਫ਼ਰੀਦ ਚੇਅਰ ਆਫ਼ ਸੂਫ਼ੀਇਜ਼ਮ ਵਿੱਚ ਪ੍ਰੋਫ਼ੈਸਰ ਅਤੇ ਮੁੱਖੀ 1976-1980 ਤੱਕ ਰਹਿ ਕੇ ਇਥੋਂ ਹੀ ਸੇਵਾ ਮੁਕਤ ਹੋਏ।

ਆਪ ਜੀ ਨੇ ਜੋ ਪੁਸਤਕਾਂ ਪੰਜਾਬੀ ਅਤੇ ਫ਼ਾਰਸੀ ਵਿੱਚ ਛਾਪੀਆਂ, ਉਹ ਹਨ: ਗੁਰਮਤਿ ਸਾਹਿਤ ਚਿੰਤਨ (1997), ਕਾਦਰਯਾਰ : ਜੀਵਨ ਤੇ ਰਚਨਾ (1986), ਮੌਲਾਨਾ ਜਲਾਲ-ਉਦ-ਦੀਨ ਮੁਹੰਮਦ ਰੂਮੀ ( 1971), ਪੰਜਾਬੀ ਸਾਹਿਤ ਵਿੱਚ ਪ੍ਰਮੁੱਖ ਝਕਾਉ (1976 ਸਹਿ ਲੇਖਕ), ਇਸਲਾਮ ਅਤੇ ਸੂਫ਼ੀਵਾਦ (1985), ਸੂਫ਼ੀਵਾਦ (1997), ਪੰਜਾਬੀ ਫ਼ਾਰਸੀ ਕੋਸ਼ (2000), ਪੰਜਾਬੀ ਪਰਿਆਇ ਤੇ ਵਿਪਰਿਆਇ ਕੋਸ਼ (1968 ਸਹਿ ਸੰਪਾਦਕ), ਟੀ. ਐਸ. ਐਲੀਅਟ ਦੁਆਰਾ ਰਚਿਤ ਆਲੋਚਨਾਤਮਿਕ ਨਿਬੰਧ (ਅਨੁ), ਤੁਆਰਿਫ਼-ਉਲ-ਮੁਆਰਿਫ਼ (ਅਨੁ) ਆਦਿ।

ਫ਼ਾਰਸੀ ਪੁਸਤਕਾਂ ਵਿੱਚ ਸਰੂਦਿ-ਸਹਰ (ਜਪੁਜੀ ਅਨੁ), ਸਰੂਦਿ-ਸਕੂਲ (2000, ਸੁਖਮਨੀ ਅਨੁ), ਸਰੂਦਿ-ਮੁਕੱਦਸ (2000, ਜਾਪੁ ਸਾਹਿਬ ਅਨੁ),

ਫ਼ਾਰਸੀ ਸਾਹਿਤ ਦੇ ਸੰਬੰਧ ਵਿੱਚ ਕੀਤੀ ਵੱਡਮੁੱਲੀ ਸੇਵਾ ਵਜੋਂ ਆਪ ਜੀ ਨੂੰ 1993 ਵਿੱਚ ਰਾਸ਼ਟਰਪਤੀ ਵਲੋਂ ਸਨਮਾਨ ਪ੍ਰਾਪਤ ਹੋਇਆ। ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਆਪ ਜੀ ਨੂੰ ਫ਼ੈਲੋਸ਼ਿਪ ਨਾਲ ਨਵਾਜਿਆ। ਆਪ ਜੀ ਦਾ ਦੇਹਾਂਤ 7 ਦਸੰਬਰ 2000 ਨੂੰ ਹੋਇਆ।





# ਡਾ. ਦੀਵਾਨ ਸਿੰਘ (1920 ਈ.)

ਡਾ. ਦੀਵਾਨ ਸਿੰਘ ਸਰਬੰਗੀ ਲੇਖਕ ਸਨ ਜਿਨ੍ਹਾਂ ਅਧਿਆਤਮਵਾਦ, ਰਹੱਸਵਾਦ, ਰੁਮਾਂਸਵਾਦ, ਕਿੱਸਾ ਸਾਹਿਤ ਆਦਿ ਤੇ ਬੜਾ ਕੰਮ ਕੀਤਾ ਹੈ। ਆਪ ਜੀ ਦਾ ਜਨਮ 19 ਅਗਸਤ 1920 ਨੂੰ ਚੱਕ ਨੰਬਰ 115 ਜਨੂਬੀ (ਸਰਗੋਧਾ, ਪਾਕਿਸਤਾਨ) ਵਿੱਚ ਸ੍. ਉਜਾਗਰ ਸਿੰਘ ਅਤੇ ਮਾਤਾ ਹਰਨਾਮ ਕੌਰ ਦੇ ਘਰ ਹੋਇਆ। ਇਨ੍ਹਾਂ ਨੇ ਐਮ.ਏ. (ਅੰਗ੍ਰੇਜ਼ੀ, ਫ਼ਾਰਸੀ, ਪੰਜਾਬੀ), ਪੀ. ਐਚ. ਡੀ. ਤੱਕ ਵਿਦਿਆ ਪ੍ਰਾਪਤ ਕੀਤੀ। ਆਪ ਜੀ ਫ਼ਾਰਸੀ ਤੇ ਉਰਦੂ ਵਿਭਾਗ, ਖਾਲਸਾ ਕਾਲਜ ਅੰਮ੍ਰਿਤਸਰ ਵਿੱਚ 1943-47 ਤੱਕ ਪ੍ਰੋਫ਼ੈਸਰ ਰਹੇ। ਬਾਅਦ ਵਿੱਚ ਪ੍ਰੋਫੈਸਰ ਤੇ ਮੁੱਖੀ ਪੰਜਾਬੀ ਵਿਭਾਗ ਖਾਲਸਾ ਕਾਲਜ ਅੰਮ੍ਰਿਤਸਰ (1947 ਤੋਂ 1970) ਤੱਕ ਰਹੇ। 1970-1981 ਤੱਕ ਪ੍ਰੋ. ਤੇ ਮੁੱਖੀ ਪੰਜਾਬੀ ਵਿਭਾਗ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਰਹੇ। 1981-1983 ਤੱਕ ਪ੍ਰੋ. ਤੇ ਮੁੱਖੀ ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ ਰਹੇ। ਇਥੋਂ ਹੀ ਫ਼ਿਰ ਸੇਵਾ ਮੁਕਤ ਹੋਏ।

ਡਾ. ਦੀਵਾਨ ਸਿੰਘ ਨੇ ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਢੇਰ ਸਾਰੀਆਂ ਪੁਸਤਕਾਂ ਲਿੱਖੀਆਂ ਜਿਵੇਂ ਫ਼ਰੀਦ ਦਰਸ਼ਨ (1951), ਸੂਫ਼ੀਵਾਦ ਤੇ ਹੋਰ ਲੇਖ (1956), ਰਸ ਰੰਗ (1960), ਤਿਹਾਏ ਸੁਪਨੇ (1970), ਅੰਦਾਜ਼ਿ ਗਜ਼ਲ (1978), ਆਧੁਨਿਕ ਪੰਜਾਬੀ ਸਾਹਿਤ (1967), ਗੁਰੂ ਨਾਨਕ ਦੇਵ ਦੀ ਸਾਹਿਤਕ ਪ੍ਰਤਿਭਾ (1969), ਫ਼ਾਰਸੀ ਸਾਹਿਤ ਦਾ ਇਤਿਹਾਸ (1971), ਵੀਹਵੀਂ ਸਦੀ ਦਾ ਪੰਜਾਬੀ ਸਾਹਿਤ (1998), ਦਸਮ ਗੁਰੂ : ਜੀਵਨ ਤੇ ਸ਼ਖਸੀਅਤ (1966), ਮੇਰਾ ਜੀਵਨ ਪੰਧ (1989), ਸਿੱਧ ਗੋਸ਼ਟ ਤੇ ਹੋਰ ਲੇਖ (1983), ਸਿੱਖ ਧਰਮ ਬਾਰੇ (1988), ਗੁਰਬਾਣੀ ਚਿੰਤਨ (1990), ਗੁਰਮਤਿ ਸਿਧਾਂਤ (1990) ਗੁਰਮਤਿ ਅਨੁਭਵ (1992), ਹਮ ਸੰਤਨ ਦੀ ਰੇਣ (1992), ਗੁਰਮਤਿ ਵਿਚਾਰ (1992), ਚਾਤ੍ਰਿਕ ਪੁਸ਼ਪ ਮਾਲਾ (1968), ਦੋਨੋਂ ਹੀ ਹੈਰਾਨ (1951), ਅਨਮੋਲ ਪੰਜਾਬੀ ਲੇਖ (1957), ਸੱਸੀ ਪੁਨੂੰ : ਹਾਸ਼ਮ (1953), ਚਾਤ੍ਰਿਕ ਦੀ ਚੌਣਵੀਂ ਕਵਿਤਾ (1954), ਸੋਹਣੀ ਮਹੀਂਵਾਲ- ਫਜ਼ਲ ਸ਼ਾਹ (1954), ਤੇਜਾ ਸਿੰਘ ਦੀ ਵਾਰਤਕ ਕਲਾ (1973), ਵਾਰਸ ਸ਼ਾਹ ਦਾ ਕਾਵਿ-ਲੋਕ (1974),.ਬੁੱਲੇ ਸ਼ਾਹ ਦਾ ਕਾਵਿ-ਲੋਕ (1974), ਗੁਰੂ ਤੇਗ ਬਹਾਦਰ : ਚਿੰਤਨ, ਕਲਾ ਤੇ ਬਾਣੀ (1975), ਡਾ. ਬਲਬੀਰ ਸਿੰਘ ਦੀ ਵਾਰਤਕ ਕਲਾ (1977), ਉਪਨਿਆਸਕਾਰ ਹਰਨਾਮ ਦਾਸ ਸਹਿਰਾਈ (1977),

ਬਾਬਾ ਜਲ੍ਹੱਣ : ਜੀਵਨ ਤੇ ਰਚਨਾ (1982) ਆਦਿ। ਅੰਗ੍ਰੇਜ਼ੀ ਵਿੱਚ ਜੋ ਪੁਸਤਕਾਂ ਲਿਖੀਆਂ, ਉਹ ਹਨ : Guru Nanak and Indian Mystic Tradition (1981), What is Mysticism ? (1982), Guru Nanak's Message in Japji (1970), Baba Dayal : A crusader of True Sikhism (1997); Sikh Religion and Culture (1998); Mysticism of Guru Nanak.

ਸਾਹਿਤਕ ਸੇਵਾ ਲਈ ਉਨ੍ਹਾਂ ਨੂੰ ਕਾਫ਼ੀ ਮਾਨ-ਸਨਮਾਨ ਮਿਲੇ ਹਨ ਜਿਨ੍ਹਾਂ ਵਿਚੋਂ ਪੰਜਾਬੀ ਸਾਹਿਤ ਸਮੀਖਿਆ ਬੋਰਡ ਐਵਾਰਡ ਜਲੰਧਰ (ਦੋ ਵਾਰ), ਮਾਸਟਰ ਤਾਰਾ ਸਿੰਘ ਮੈਮੋਰੀਅਲ ਕਾਲਜ ਫ਼ਾਰ ਵਿਮੈਨ ਲੁਧਿਆਣਾ ਵਲੋਂ-1991 ਵਿੱਚ ਸਨਮਾਨ, 'ਕਰਤਾਰ ਸਿੰਘ ਧਾਲੀਵਾਲ' ਐਵਾਰਡ 1995, ਫ਼ਾਰਸੀ ਸੇਵਾ ਲਈ ਰਾਸ਼ਟਰਪਤੀ ਵਲੋਂ ਸਨਮਾਨ 1997, ਰੋਟਰੀ ਕਲੱਬ ਅੰਮ੍ਰਿਤਸਰ ਵਲੋਂ ਸਨਮਾਨ 1998। ਆਪ ਜੀ ਦਾ ਦੇਹਾਂਤ 4 ਅਕਤੂਬਰ 2003 ਨੂੰ ਹੋਇਆ।





# ਡਾ. ਅਮਰੀਕ ਸਿੰਘ (1920 ਈ.)

ਡਾ. ਅਮਰੀਕ ਸਿੰਘ ਵਿਦਿਅਕ ਖੇਤਰ ਦੀ ਪ੍ਰਮੁੱਖ ਹਸਤੀ ਸਨ। ਉਨ੍ਹਾਂ ਦਾ ਜਨਮ 20 ਸਤੰਬਰ 1920 ਨੂੰ ਮਾਤਾ ਅਮਰ ਕੌਰ ਅਤੇ ਪਿਤਾ ਸ੍ਰ. ਗੋਪਾਲ ਸਿੰਘ ਦੇ ਘਰ ਐਬਟਾਬਾਦ (ਪਾਕਿਸਤਾਨ) ਵਿੱਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ (1937), ਅਤੇ ਸਰਕਾਰੀ ਕਾਲਜ ਲਾਹੌਰ ਤੋਂ ਵਿਦਿਆ ਪ੍ਰਾਪਤ ਕਰਕੇ ਉਹ ਪੀ. ਐਚ. ਡੀ. ਲਈ ਯੂਨੀਵਰਸਿਟੀ ਕਾਲਜ, ਲੰਡਨ ਚਲੇ ਗਏ। ਖਾਲਸਾ ਕਾਲਜ ਵਿੱਚ ਕੁੱਝ ਦੇਰ ਅੰਗ੍ਰੇਜ਼ੀ ਵੀ ਪੜਾਉਂਦੇ ਰਹੇ। 1973-75 ਤੱਕ ਡਾਇਰੈਕਟਰ ਦਿੱਲੀ ਯੂਨੀਵਰਸਿਟੀ ਰਹੇ ਅਤੇ ਫ਼ਿਰ 1977-1979 ਤੱਕ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵਾਈਸ ਚਾਂਸਲਰ ਦੀ ਪਦਵੀ ਤੇ ਰਹੇ। ਆਪ ਜੀ ਕਾਫ਼ੀ ਵਰ੍ਹੇ ਭਾਰਤ ਤੇ ਲੰਕਾਂ ਦੇ ਅੰਤਰ-ਯੂਨੀਵਰਸਿਟੀ ਬੋਰਡ ਦੇ ਸਕੱਤਰ ਰਹੇ। 1960-1970 ਤੱਕ ਵਿਜ਼ਟਿੰਗ ਯੂਨੀਵਰਸਿਟੀ ਆਫ਼ ਵਿੰਨਕਾਨਸਨ ਰਹੇ।

ਆਪ ਜੀ ਅੰਗ੍ਰੇਜ਼ੀ ਦੇ ਦੋ ਪ੍ਰਸਿੱਧ ਮੈਗਜ਼ੀਨਾਂ ਦੇ ਸੰਪਾਦਕ ਰਹੇ : Journal of University Education ; Indian Book Chronicler : News and Reviews. ਪੰਜਾਬੀ ਤੇ ਅੰਗ੍ਰੇਜ਼ੀ ਵਿੱਚ ਅਨੇਕਾਂ ਪੁਸਤਕਾਂ ਛਾਪੀਆਂ ਜਿਵੇਂ ਜੀਵਨ ਝਲਕਾਂ (1951), ਰਾਹਾਂ ਦੇ ਨਿਖੇੜ ਤੇ (1953), ਆਸਾਂ ਦੇ ਅੰਬਰ (1954), ਪਰਛਾਇਆਂ ਦੀ ਪਕੜ (1954), ਕੰਮ ਕਿ ਖੜੰਮ (1956), ਤਿੰਨ ਨਾਟਕ (1979) ; Punjab in Indian Politics (1985); The Higher Learning in India (1973 et.al) ; The Management of Examination ; (1976, et. al), University And College Finances (1980, et.al) ; Higher Education in India : The Social context (1988, et. al) ; Higher Education in India : The Institutional Context (1989, et.al) ; Asking For Trouble : what it means to be a vice chancellor Today (1984), Common sense about Examination (1984) ; Redeeming Higher Education : Essay in Education Policy (1985).

ਪੰਜਾਬੀ ਅਕੈਡਮੀ ਦਿੱਲੀ ਵਲੋਂ 1993 ਵਿੱਚ ਪੁਰਸਕਾਰ ਅਤੇ 1982 ਵਿੱਚ ਐਸੋਸੀਏਸ਼ਨ ਆਫ਼ ਕਾਮਨਵੈਲਥ ਯੂਨੀਵਰਸਿਟੀਜ਼ ਵਜੋਂ - ਟੌਮ ਸਾਈਸਨਜ਼ ਅਵਾਰਡ ਪ੍ਰਾਪਤ ਹੋਇਆ। ਆਪ ਜੀ ਦਾ ਦੇਹਾਂਤ ਦਿੱਲੀ ਵਿੱਚ 22 ਮਾਰਚ 2010 ਨੂੰ ਹੋਇਆ।

○



# ਪ੍ਰੋ. ਹਰਬੰਸ ਸਿੰਘ (1921 ਈ.)

ਪ੍ਰੋ. ਹਰਬੰਸ ਸਿੰਘ ਇੱਕ ਪ੍ਰਸਿੱਧ ਸਿੱਖ ਬੁੱਧੀਜੀਵੀ ਹੋਏ ਹਨ। ਆਪ ਜੀ ਦਾ ਜਨਮ ਪਿਤਾ ਭਾਈ ਰਾਮ ਲਾਲ, ਪਿੰਡ ਕੋਠਾ ਗੁਰੂ (ਬਠਿੰਡਾ) ਵਿੱਚ 6 ਮਾਰਚ 1921 ਨੂੰ ਹੋਇਆ। ਮੁੱਢਲੀ ਵਿਦਿਆ ਪ੍ਰਾਪਤ ਕਰ ਕੇ ਆਪ ਜੀ 1943 ਈ. ਵਿੱਚ ਅੰਗ੍ਰੇਜ਼ੀ ਦੇ ਲੈਕਚਰਾਰ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਲੱਗੇ। ਫਿਰ 1950 ਵਿੱਚ ਪ੍ਰਿੰਸੀਪਲ ਸਰਕਾਰੀ ਕਾਲਜ ਮੁੱਕਤਸਰ। 1962 ਵਿੱਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਰਿਜਿਸਟਰਾਰ ਰਹੇ। 1968 ਵਿੱਚ ਹਾਰਵੱਡ ਯੂਨੀਵਰਸਿਟੀ ਦੇ ਵਿਜ਼ਟਿੰਗ ਪ੍ਰੋਫੈਸਰ ਰਹੇ। 1969 ਵਿੱਚ ਪ੍ਰੋ ਅਤੇ ਮੁੱਖੀ ਡਿਪਾਰਮੈਂਟ ਆਫ਼ ਰਿਲਿਜਸ ਸੱਟਡੀਜ਼ ਰਹੇ। 1972 ਵਿੱਚ 'ਸਿੱਖ ਇੰਨਸਾਈਕਲੋਪੀਡੀਆ' ਕੰਮ ਸ਼ੁਰੂ ਕੀਤਾ ਅਤੇ ਵਾਇਸ ਚਾਂਸਲੈਰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਪਦਵੀ ਕੋਲੋਂ ਇੰਨਸਾਇਕਲੋਪੀਡੀਆ ਨੂੰ ਮੁਕੰਮਲ ਕਰਨ ਦੀ ਤਰਜ਼ੀਹ ਦਿੱਤੀ। ਇਹ ਚਾਰ ਭਾਗਾਂ ਵਿੱਚ 1994 ਤੋਂ ਬਾਅਦ ਛੱਪ ਕੇ ਤਿਆਰ ਹੋਇਆ।

ਆਪ ਜੀ ਦੀਆਂ ਪ੍ਰਸਿੱਧ ਪੁਸਤਕਾਂ ਵਿੱਚ Heritage of the Sikhs; Guru Nanak and Origin of the Sikh Faith; Guru Gobind Singh; Bhai Vir Singh; Barkeleys Lectures in Sikhism; Encyclopaedia of Sikhism (chief Ed, 4 vols) etc. ਉਨ੍ਹਾਂ ਦੀਆਂ ਕਈ ਪੁਸਤਕਾਂ ਦੇ ਅਨੁਵਾਦ ਕਈ ਭਾਸ਼ਾਵਾਂ ਵਿੱਚ ਹੋ ਚੁੱਕੇ ਹਨ। 1992 ਵਿੱਚ The Sikhs : Past & Present ਨੇ ਉਨ੍ਹਾਂ ਦੇ ਚੋਣਵੇਂ ਲੇਖਾਂ ਨੂੰ ਪ੍ਰਕਾਸ਼ਿਤ ਕੀਤਾ ਸੀ। ਉਨ੍ਹਾਂ ਦੀ ਬੇਟੀ ਨਿੱਕੀ ਗੁਰਇੰਦਰ ਕੌਰ ਬਦੇਸ਼ੀ ਯੂਨੀਵਰਸਿਟੀ ਵਿੱਚ ਪ੍ਰੋਫ਼ੈਸਰ ਹੈ। ਪ੍ਰੋ. ਹਰਬੰਸ ਸਿੰਘ ਦਾ ਦੇਹਾਂਤ ਨੂੰ ਹੋਇਆ।





# ਕੁਲਵੰਤ ਸਿੰਘ ਵਿਰਕ (1921 ਈ.)

ਪ੍ਰਸਿੱਧ ਕਹਾਣੀਕਾਰ ਸ੍ਰ. ਕੁਲਵੰਤ ਸਿੰਘ ਵਿਰਕ ਦਾ ਜਨਮ 7 ਮਾਰਚ 1921 ਨੂੰ ਮਾਤਾ ਈਸ਼ਰ ਕੌਰ ਅਤੇ ਪਿਤਾ ਸ੍ਰ. ਆਸਾ ਸਿੰਘ ਦੇ ਘਰ ਪਿੰਡ ਫੁੱਲਰਵਾਨ, ਸ਼ੇਖੂਪੁਰਾ (ਪਾਕਿਸਤਾਨ) ਵਿੱਚ ਹੋਇਆ। ਦਸਵੀਂ ਸ਼ੇਖੂਪੁਰਾ ਤੋਂ ਕਰ ਕੇ ਬੀ. ਏ ਐਫ਼. ਸੀ. ਕਾਲਜ, ਲਾਹੌਰ ਤੋਂ ਪ੍ਰਾਪਤ ਕੀਤੀ। ਇਸ ਤੋਂ ਬਾਅਦ ਆਪ ਜੀ ਨੇ ਐਮ. ਏ (ਅੰਗ੍ਰੇਜ਼ੀ) ਖਾਲਸਾ ਕਾਲਜ ਅੰਮ੍ਰਿਤਸਰ) ਤੋਂ ਪਾਸ ਕਰ ਕੇ ਭਾਰਤੀ ਫੌਜ ਵਿੱਚ ਕਮਿਸ਼ਨ ਅਫ਼ਸਰ ਭਰਤੀ ਹੋ ਗਏ। ਸ਼ੇਖੂਪੁਰਾ ਵਿੱਚ ਲਿਏਜ਼ਾਂ ਅਫ਼ਸਰ ਲਗੱਣ ਤੋਂ ਬਾਅਦ ਪੰਜਾਬ ਸਰਕਾਰ ਦੇ ਲੋਕ-ਸੰਪਰਕ ਵਿਭਾਗ ਵਿੱਚ ਕੰਮ ਕੀਤਾ। ਇਥੇ ਆਪ ਜੀ ਕਈ ਸਾਲਾਂ ਤੱਕ ਪੰਜਾਬੀ ਮੈਗਜ਼ੀਨ 'ਜਾਗ੍ਰਿਤੀ' ਅਤੇ 'ਐਡਵਾਂਸ' ਅੰਗ੍ਰੇਜ਼ੀ ਦੇ ਸੰਪਾਦਕ (1954-56) ਦੀਆਂ ਜ਼ਿਮੇਵਾਰੀਆਂ ਬਾ-ਖ਼ੂਬੀ ਨਿਭਾਉਂਦੇ ਰੁਹੇ। ਭਾਰਤ ਸਰਕਾਰ ਦੇ ਪ੍ਰੈਸ ਇਨਫ਼ਾਰਮੇਸ਼ਨ ਬਿਊਰੋ ਵਿੱਚ ਰਹਿ ਕੇ ਬਾਅਦ ਵਿੱਚ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਿੱਚ ਇਨਫ਼ਾਰਮੇਸ਼ਨ ਅਫ਼ਸਰ ਲੱਗੇ ਰਹੇ ਅਤੇ ਇਥੋਂ ਹੀ ਸੇਵਾ ਮੁਕਤ ਹੋਏ।

ਕੁਲਵੰਤ ਸਿੰਘ ਵਿਰਕ ਸਾਹਿਬ ਨੇ ਅਨੇਕਾਂ ਪੁਸਤਕਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ, ਛਾਹ ਵੇਲ (1950), ਧਰਤੀ ਤੇ ਆਕਾਸ਼ (1952), ਤੂੜੀ ਦੀ ਪੰਡ (1954), ਦੁੱਧ ਦਾ ਛੱਪੜ (1958), ਨਵੇਂ ਲੋਕ (1968), ਏਕਸ ਕੇ ਹਮ ਬਾਰੀਕ (1955), ਗੋਲ੍ਹਾਂ (1961), ਮੇਰੀਆਂ ਸ੍ਰੇਸ਼ਟੀ ਕਹਾਣੀਆਂ (1983), ਅਸਤਬਾਜ਼ੀ (1984), ਮੇਰੀਆਂ ਸਾਰੀਆਂ ਕਹਾਣੀਆਂ (1986), ਸੁਗੰਧ ਸਾਗਰ (1989), ਪੰਜਾਬ ਦੇ ਲੋਕ ਗੀਤ (1954, ਨੌਰੰਗ ਸਿੰਘ), ਪੰਜ ਇਕਾਂਗੀ ਅਤੇ ਕਹਾਣੀਆਂ (1976, ਬਲਵੰਤ ਗਾਰਗੀ) ਆਦਿ। ਆਪ ਨੇ ਕਈ ਪੁਰਸਕਾਰ ਤੇ ਸਨਮਾਨ ਵੀ ਪ੍ਰਾਪਤ ਕੀਤੇ ਜਿਵੇਂ ਭਾਰਤ ਸਰਕਾਰ ਵਲੋਂ 1968, ਸਾਹਿਤ ਵਿਚਾਰ ਮੰਚ ਕਨੇਡਾ ਵਲੋਂ 1984, ਭਾਸ਼ਾ ਵਿਭਾਗ ਪੰਜਾਬ ਵਲੋਂ ਸ਼੍ਰੋਮਣੀ ਪੰਜਾਬੀ ਸਾਹਿਤਕਾਰ 1985, ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਵਲੋਂ - 'ਕਰਤਾਰ ਸਿੰਘ ਧਾਲੀਵਾਲ' ਪੁਰਸਕਾਰ 1986, 'ਇੰਦਰ ਸਿੰਘ ਚੱਕਰਵਰਤੀ' ਤਪਾਮੰਡੀ ਵਲੋਂ 1986 ਆਦਿ।

ਲੇਖਕ ਬਾਰੇ ਵੀ ਬਹੁਤ ਸਾਰੀਆਂ ਪੁਸਤਕਾਂ ਛੱਪੀਆਂ ਹਨ, ਜਿਵੇਂ ਕਹਾਣੀਕਾਰ ਕੁਲਵੰਤ ਸਿੰਘ ਵਿਰਕ (1964, ਟੀ. ਆਰ. ਵਿਨੋਦ), ਕਹਾਣੀਕਾਰ ਕੁਲਵੰਤ ਸਿੰਘ ਵਿਰਕ (1972, ਰਣਧੀਰ ਸਿੰਘ ਚੰਦ), ਕੁਲਵੰਤ ਸਿੰਘ ਵਿਰਕ ਦਾ ਕਹਾਣੀ ਸੰਸਾਰ

(1979, ਵਰਿਆਮ ਸਿੰਘ ਸੰਧੂ), 'ਦੁੱਧ ਦਾ ਛੱਪੜ', ਇਕ ਅਧਿਐਨ (1982, ਤੇਜ ਪ੍ਰਕਾਸ਼), ਕੁਲਵੰਤ ਸਿੰਘ ਵਿਰਕ : ਜੀਵਨ ਤੇ ਰਚਨਾ (1991, ਟੀ.ਆਰ. ਵਿਨੋਦ), ਕੁਲਵੰਤ ਸਿੰਘ ਵਿਰਕ (1996, ਅਜੀਤ ਕੌਰ), ਕੁਲਵੰਤ ਸਿੰਘ ਵਿਰਕ ਵਿਸ਼ੇਸ਼ ਅੰਕ (1996, ਮਾਸਿਕ ਮਾਂ ਬੋਲੀ)। ਇਨ੍ਹਾਂ ਤੋਂ ਛੁੱਟ ਮਾਸਕੋ ਵਲੋਂ ਨਤਾਸ਼ਾ ਤਾਲਸਤਾਏ ਨੇ ਰੂਸੀ ਭਾਸ਼ਾ ਵਿੱਚ ਵਿਰਕ ਦੀਆਂ ਕਹਾਣੀਆਂ ਦਾ ਅਨੁਵਾਦ ਕੀਤਾ ਹੈ। ਆਪ ਜੀ ਦਾ ਦੇਹਾਂਤ 24 ਦਸੰਬਰ 1987 ਨੂੰ ਹੋਇਆ।



# ਡਾ. ਗੋਵਿੰਦ ਨਾਥ ਰਾਜਗੁਰੂ (1922 ਈ.)

ਡਾ. ਗੋਵਿੰਦ ਨਾਥ ਰਾਜਗੁਰੂ ਹਿੰਦੀ ਤੇ ਸੰਸਕ੍ਰਿਤ ਦੇ ਪ੍ਰਸਿੱਧ ਵਿਦਵਾਨ ਹਨ। ਇਨ੍ਹਾਂ ਦਾ ਜਨਮ ਮਾਤਾ ਸੀਤਾ ਦੇਵੀ ਅਤੇ ਪਿਤਾ ਮੌਕਤਿਕ ਨਾਥ ਰਾਜ ਗੁਰੂ ਦੇ ਘਰ ਲਾਹੌਰ ਵਿਚ ਹੋਇਆ। ਉੱਚ ਵਿਦਿਆ ਪ੍ਰਾਪਤ ਕਰ ਕੇ ਆਪ ਜੀ ਸੈਂਟਰਲ ਕਾਲਜ ਲਾਹੌਰ ਵਿੱਚ 1945-46 ਤੱਕ ਮੁੱਖੀ ਹਿੰਦੀ ਵਿਭਾਗ ਰਹੇ। ਫ਼ਿਰ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਹਿੰਦੀ ਤੇ ਸੰਸਕ੍ਰਿਤ ਦੇ ਲੈਕਚਰਾਰ 1947-1950 ਤੱਕ ਰਹੇ। ਇਸੇ ਤਰ੍ਹਾਂ 1954 ਤੱਕ ਡੀ.ਏ.ਵੀ. ਕਾਲਜ ਅੰਮ੍ਰਿਤਸਰ, ਪੰਜਾਬ ਸਿੱਖਿਆ ਵਿਭਾਗ ਵਿੱਚ 1954-66 ਤੱਕ ਕਾਰਜਸ਼ੀਲ ਰਹੇ। ਪੰਜਾਬੀ ਯੂਨੀਵਰਸਿਟੀ ਚੰਡੀਗੜ ਵਿੱਚ ਹਿੰਦੀ ਦੇ ਲੈਕਚਰਾਰ 1975-1982 ਤੱਕ ਰਹੇ ਅਤੇ 1982 ਵਿੱਚ ਹੀ ਸੇਵਾ ਮੁਕਤ ਹੋਏ। ਬੀਜਿੰਗ ਯੂਨੀਵਰਸਿਟੀ ਬੀਜ਼ਿੰਗ ਚੀਨ ਵਿੱਚ ਦੋ ਵਰ੍ਹੇ ਪ੍ਰੋ. ਭਾਰਤੀ ਸ਼ਾਸਤਰੀ ਰਹੇ।

ਆਪ ਜੀ ਨੇ ਪੰਜਾਬੀ, ਹਿੰਦੀ, ਸੰਸਕ੍ਰਿਤ ਅਤੇ ਅੰਗ੍ਰੇਜ਼ੀ ਵਿੱਚ ਪੁਸਤਕਾਂ ਛਾਪੀਆਂ। ਅਰਥ ਸ਼ਾਸਤ੍ਰ (1966 ਅਨੁ), ਵਿਚਾਰਾਂ ਦੇ ਪੜਾਅ (1984), ਨਾਟਯ ਸ਼ਾਸਤ੍ਰ (1985, ਅਨੁ), ਗੁਰਮੁਖੀ ਲਿਪੀ ਮੇਂ ਹਿੰਦੀ ਗੱਦਯ (1964), ਪਾਠ ਆਲੋਚਨਾ ਕੇ ਸਿਧਾਂਤ (1987), ਹਿੰਦੀ ਗਰਾਮਰ (1950), ਭਾਸ਼ਾ ਵਿਗਿਆਨ ਏਕ ਸਰਲੀਕਰਣ (1982), ਗੋਸਟਿ ਗੁਰੂ ਮਿਹਰਵਾਨੁ (1974), ਪਾਰਸ ਭਾਗ (1990), ਦਸਮ ਗ੍ਰੰਥ ਦਰਸ਼ਨ (1999), ਕੌਟਿਲਿਯ ਕ੍ਰਿਤ-ਅਰਥ ਸ਼ਾਸਤ੍ਰ (ਅਨੁ), ਸੰਸਕ੍ਰਿਤ ਪ੍ਰੇਵਸ਼ਿਕਾ (1969), History of Apabhramsha Literature (1981) ਆਦਿ

ਆਪ ਜੀ ਨੂੰ ਕਈ ਪੁਰਸਕਾਰ ਤੇ ਸਨਮਾਨ ਮਿਲੇ ਜਿਵੇਂ ਭਾਸ਼ਾ ਵਿਭਾਗ ਵਲੋਂ 1969, ਬਿਹਾਰ ਰਾਸ਼ਟਰ ਭਾਸ਼ਾ ਪਰਿਸ਼ਦ, ਪਟਨਾਪੁਰ (1970), ਉੱਤਰ ਪ੍ਰਦੇਸ਼ ਸਰਕਾਰ ਵਲੋਂ ਪੁਰਸਕਾਰ (1972), ਭਾਰਤ ਸਰਕਾਰ ਵਲੋਂ ਰਾਸ਼ਟਰੀ ਪੁਰਸਕਾਰ 1992, ਭਾਸ਼ਾ ਵਿਭਾਗ ਪੰਜਾਬ ਵਲੋਂ ਸ਼੍ਰੋਮਣੀ ਸੰਸਕ੍ਰਿਤ ਸਾਹਿਤਕਾਰ (1998) ਆਦਿ।





# ਡਾ. ਤਾਰਨ ਸਿੰਘ (1923 ਈ.)

ਡਾ. ਤਾਰਨ ਸਿੰਘ ਸਿੱਖ ਸਿਧਾਂਤਾਂ ਦੇ ਇੱਕ ਸੁਪ੍ਰਸਿੱਧ ਵਿਦਵਾਨ ਤੇ ਲੇਖਕ ਸਨ। ਗੁਰਮਤਿ ਦੀ ਤਰਕਸ਼ੀਲ ਵਿਆਖਿਆ ਬੜੀ ਸਰਲ ਸ਼ੈਲੀ ਰਾਹੀਂ ਕੀਤੀ। ਆਪ ਜੀ ਦਾ ਜਨਮ 8 ਫਰਵਰੀ 1923 ਨੂੰ ਪਿੰਡ ਕਲਰ ਕਹਾਰ, ਚੱਕਵਾਲ (ਜਿਹਲਮ) ਵਿੱਚ ਮਾਤਾ ਗਿਆਨ ਕੌਰ ਅਤੇ ਪਿਤਾ ਸ੍. ਨਿਧਾਨ ਸਿੰਘ ਦੇ ਘਰ ਹੋਇਆ। ਚੱਕਵਾਲ, ਲਾਹੌਰ ਤੇ ਅੰਮ੍ਰਿਤਸਰ ਤੋਂ ਵਿਦਿਆ ਪ੍ਰਾਪਤ ਕੀਤੀ। ਆਪ ਜੀ ਨੇ ਐਮ. ਏ. (ਪੰਜਾਬੀ, ਅੰਗ੍ਰੇਜ਼ੀ), ਪੀ. ਐਚ. ਡੀ. ਤੱਕ ਵਿਦਿਆ ਹਾਸਲ ਕੀਤੀ।

ਕਈ ਵਰ੍ਹੇ ਪੰਜਾਬ ਸਰਕਾਰ ਵਿੱਚ ਆਡਿਟਰ ਰਹਿ ਕੇ ਰਾਮਗੜ੍ਹੀਆ ਕਾਲਜ ਫ਼ਗਵਾੜਾ ਵਿੱਚ ਅਧਿਆਪਨ ਦਾ ਕਾਰਜ ਕਰਦੇ ਰਹੇ। ਕਾਫ਼ੀ ਵਰ੍ਹੇ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਲੈਕਚਰਾਰ ਰਹੇ। ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿੱਚ ਕਈ ਵਰ੍ਹੇ ਪ੍ਰੋਫੈਸਰ ਅਤੇ ਮੁੱਖੀ ਦੀਆਂ ਸੇਵਾਵਾਂ ਨਿਭਾਈਆਂ। ਆਪ ਜੀ ਨੇ ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਕਈ ਪੁਸਤਕਾਂ ਲਿੱਖੀਆਂ ਜਿਵੇਂ ਗੁਰਦੀਪਕ (1959), ਪੰਜਾਬੀ ਸਾਹਿਤ ਦੇ ਮੁੱਢਲੇ ਸੋਮੇ (1961), ਭਗਤੀ ਤੇ ਸ਼ਕਤੀ (1962), ਨੇਮ ਤੇ ਪ੍ਰੇਮ (1963), ਸਿੱਖ ਧਰਮ : ਰਹਿਸ ਤੇ ਰਮਜ਼ (1965), ਦਸਮਗ੍ਰੰਥ : ਰੂਪ ਤੇ ਰੱਸ (1966), ਨਾਮ ਨਿਧਾਨ (1966), ਪੰਜਾਬੀ ਸਾਹਿਤ ਤੇ ਸਾਹਿੱਤਕਾਰ (1963), ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿੱਤਿਕ ਇਤਿਹਾਸ (1963), ਗੁਰੂ ਤੇਗ ਬਹਾਦਰ : ਜੀਵਨ ਤੇ ਰਚਨਾ (1966), ਗੁਰੂ ਨਾਨਕ ਦੇਵ ਜੀ : ਚਿੰਤਨ ਤੇ ਕਲਾ (1969), ਗੁਰੂ ਨਾਨਕ ਦੇਵ-ਦਰਘਰ (1969), ਦਸ਼ਮੇਸ਼ ਦਰਪਣ (1967), ਪੰਜਾਬੀ ਮੁਹਾਵਰਾ ਕੋਸ਼ (1964), ਮੁਹਾਵਰਾ ਤੇ ਅਖਾਣ ਕੋਸ਼ (1968), ਗੁਰੂ ਅੰਗਦ ਦੇਵ ਜੀ (1988), ਬਾਰਾਮਾਹ ਦਰਪਣ (1962), ਸਹਿਜ ਤੇ ਆਨੰਦ (1963), ਗੁਰੂ ਗ੍ਰੰਥ ਰਤਨਾਵਲੀ (1971), ਸ਼ੇਖ ਫ਼ਰੀਦ : ਜੀਵਨ ਤੇ ਰਚਨਾ (1974), ਗੁਰੂ ਤੇਗ ਬਹਾਦਰ : ਜੀਵਨੀ ਤੇ ਸਿੱਖਿਆ (1978), ਜਪੁ : ਦਰਸ਼ਨ ਦੀਦਾਰ (1969), ਗੁਰੂ ਨਾਨਕ ਬਾਣੀ ਪ੍ਰਕਾਸ਼ (1969, ਦੋ ਭਾਗ), ਮੁੱਢਲੀ ਪੰਜਾਬੀ ਵਾਰਤਕ (1975), ਗੁਰੂ ਤੇਗ ਬਹਾਦਰ-ਜੀਵਨ, ਸੰਦੇਸ਼ ਤੇ ਸ਼ਹਾਦਤ (1976), ਧਰਮ ਦੀ ਉੱਤਪਤੀ ਤੇ ਵਿਕਾਸ (1977), ਗੁਰੂ ਅਮਰਦਾਸ : ਸਿਧਾਂਤ ਤੇ ਸਿੱਖਿਆ (1979), ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ (1980), ਅਨੰਦ ਜੋਤ ਤੇ ਜੁਗਤ (1980), ਸਿੱਖ, ਸਿੱਖੀ ਅਤੇ ਸਿਧਾਂਤ (1982), ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਅਤੇ ਮੂਲ-ਮੰਤਰ (ਟ੍ਰੈ), ਗੁਰੂ

ਅਮਰਦਾਸ : ਜੀਵਨ, ਰਚਨਾ ਤੇ ਸਿੱਖਿਆ (1980) ਆਦਿ। ਅੰਗ੍ਰੇਜ਼ੀ ਵਿੱਚ ਵੀ ਕਈ ਪੁਸਤਕਾਂ ਅਤੇ ਟ੍ਰੈਕਟ ਛਾਪੇ ਜਿਵੇਂ Guru Nanak and Indian Religious Thought (1981); Religious Situation in Present Day World (1980); The Ideal Man of the Guru Granth (1966, ਟ੍ਰੈ); Teachings of Guru Nanak Dev (1977, ਟ੍ਰੈ); The Influence of Mul-Mantra on Gurbani (1978, ਟ੍ਰੈ) Sikh Gurus and the Indian spiritual thought (1975); ।

ਆਪ ਜੀ ਨੂੰ ਪੁਰਸਕਾਰ ਤੇ ਸਨਮਾਨ ਵੀ ਮਿਲੇ ਹਨ ਜਿਨ੍ਹਾਂ ਵਿਚੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ ਪੁਰਸਕਾਰ, ਪੰਜਾਬੀ ਅਕਾਦਮੀ ਲੁਧਿਆਣਾ ਵਲੋਂ ਪੁਰਸਕਾਰ, ਟੈਕਸਲਾ ਟੀ.ਵੀ ਵਲੋਂ ਸਨਮਾਨ 1980 ਅਤੇ ਪੰਜਾਬ ਸਰਕਾਰ ਵਲੋਂ 1963 ਵਿੱਚ ਪੁਰਸਕਾਰ।

ਆਪ ਜੀ ਦਾ ਦੇਹਾਂਤ 30 ਜਨਵਰੀ 1981 ਵਿੱਚ ਹੋਇਆ।





# ਡਾ. ਪਰਮਿੰਦਰ ਸਿੰਘ (1923 ਈ.)

ਡਾ. ਪਰਮਿੰਦਰ ਸਿੰਘ ਪੰਜਾਬੀ ਸਾਹਿਤ ਦੇ ਪ੍ਰਸਿੱਧ ਵਿਦਵਾਨ ਸਨ। ਉਨ੍ਹਾਂ ਦਾ ਜਨਮ 20 ਜੂਨ 1923 ਈ. ਨੂੰ ਮਾਤਾ ਗਿਆਨ ਕੌਰ ਅਤੇ ਪਿਤਾ ਸ੍ਰ. ਅਮਰ ਸਿੰਘ ਦੇ ਘਰ ਪਿੰਡ ਢੌਲੋਵਾਲ (ਹੁਸ਼ਿਆਰਪੁਰ) ਵਿੱਚ ਹੋਇਆ। ਆਪ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ 1951 ਈ. ਵਿੱਚ ਐਮ.ਏ (ਪੰਜਾਬੀ) ਅਤੇ ਪੀ.ਐਚ.ਡੀ. ਤੱਕ ਵਿਦਿਆ ਪ੍ਰਾਪਤ ਕੀਤੀ। ਆਪ ਜੀ ਕਈ ਕਾਲਜਾਂ ਵਿੱਚ ਲੈਕਚਰਾਰ ਲੱਗੇ ਰਹੇ ਜਿਵੇਂ ਸਰਕਾਰੀ ਕਾਲਜ ਰੋਪੜ (1951-53), ਸਰਕਾਰੀ ਕਾਲਜ ਟਾਂਡਾ ਉੱੜਮੁੜ (1953-60), ਸਰਕਾਰੀ ਕਾਲਜ ਲੁਧਿਆਣਾ (1961-74), ਸਰਕਾਰੀ ਮਹਿੰਦਰਾ ਕਾਲਜ ਪਟਿਆਲਾ (1974-1981)। ਇਥੋਂ ਹੀ 1981 ਵਿੱਚ ਸੇਵਾ ਮੁਕਤ ਹੋਏ।

ਆਪ ਜੀ ਕਈ ਵਰ੍ਹੇ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੇ ਜਨਰਲ ਸਕੱਤਰ, ਪ੍ਰੋ. ਮੋਹਨ ਸਿੰਘ ਮੈਮੋਰੀਅਲ ਫ਼ਾਊਂਡੇਸ਼ਨ ਲੁਧਿਆਣਾ ਦੇ ਮੀਤ ਪ੍ਰਧਾਨ ਅਤੇ ਜਲੰਧਰ ਵਿੱਚ ਪੰਜਾਬੀ ਸਾਹਿਤ ਸਮੀਖਿਆ ਬੋਰਡ ਵਿੱਚ ਵੀ ਸੇਵਾ ਨਿਭਾਂਦੇ ਰਹੇ। ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਵਲੋਂ 2000 ਵਿੱਚ ਫ਼ੈਲੋਸ਼ਿਪ ਪ੍ਰਦਾਨ ਕੀਤੀ ਗਈ।

ਆਪ ਜੀ ਨੇ ਢੇਰ ਸਾਰਾ ਸਾਹਿਤ ਪੰਜਾਬੀ ਮਾਂ ਬੋਲੀ ਦੀ ਝੋਲੀ ਵਿੱਚ ਪਾਇਆ ਹੈ। ਪੰਜਾਬੀ ਸਾਹਿਤ ਦਾ ਇਤਿਹਾਸ (1968), ਪੰਜਾਬੀ ਸਮਾਲੋਚਨਾ : ਸਿਧਾਂਤ ਤੇ ਸਰੂਪ (1974), ਪੰਜਾਬੀ ਸਾਹਿਤ ਦੇ ਮੂਲ ਲੱਛਣ ਤੇ ਪ੍ਰਮੁੱਖ ਪ੍ਰਵਿਰਤੀਆਂ (1976), ਪੰਜਾਬੀ ਸਾਹਿਤ ਦਾ ਇਤਿਹਾਸ : ਆਦਿ ਕਾਲ ਤੋਂ 1708 ਈ. ਤੱਕ (1976), ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ (1977), ਈਸਾਈ ਮਿਸ਼ਨਰੀਆਂ ਦਾ ਪੰਜਾਬੀ ਸਾਹਿਤ ਨੂੰ ਯੋਗਦਾਨ (1978), ਪੰਜਾਬੀ ਸਾਹਿਤ ਦੇ ਮੂਲ ਲੱਛਣ ਤੇ ਪ੍ਰਮੁੱਖ ਪ੍ਰਵਿਰਤੀਆਂ 1849-1900 (1986), ਬਾਬੂ ਫ਼ੀਰੋਜ਼ਦੀਨ ਸ਼ਰਫ : ਜੀਵਨ ਤੇ ਰਚਨਾ (1986), ਪ੍ਰਗਤੀਵਾਦੀ ਪੰਜਾਬੀ ਸਾਹਿਤ ਦੇ ਪੰਜਾਹ ਸਾਲ (1987), ਪੰਜਾਬੀ ਸਾਹਿਤ ਉੱਤੇ ਪੱਛਮੀ ਪ੍ਰਭਾਵ (1988), ਸਿੰਘ ਸਭਾ ਲਹਿਰ ਦੀ ਪੰਜਾਬੀ ਸਾਹਿਤ ਨੂੰ ਦੇਣ (1989), ਉੱਤਰ ਪ੍ਰਗਤੀਵਾਦੀ ਪੰਜਾਬੀ ਸਾਹਿਤ ਦੇ ਪ੍ਰਮੁੱਖ ਝੁਕਾਅ (1989), ਵਰਤਮਾਨ ਪੰਜਾਬੀ ਸੰਕਟ ਤੇ ਪੰਜਾਬੀ ਸਾਹਿਤ (1992), ਗੁਰੂ ਨਾਨਕ ਦੇਵ (1950), ਭਾਰਤ ਦੇ ਗਵਾਂਢੀ ਦੇਸ਼ (1953), ਕਸ਼ਮੀਰ ਦੀ ਕਹਾਣੀ (1953), ਨਾਜ਼ਰਥ ਦਾ ਯਸੂਹ (1950), ਹੀਰ ਦਮੋਦਰ : ਕਲਮ ਤੇ ਕਲਾਮ, ਆਧੁਨਿਕ ਕਾਵਿ-ਬੋਧ (1984), ਜਸਬੀਰ ਸਿੰਘ

ਆਹਲੂਵਾਲਿਆ ਦੀ ਕਵਿਤਾ : ਚੋਣ ਤੇ ਮੁਲਾਂਕਣ (ਦੋ ਭਾਗ, 1985), ਸਮਾਲੋਚਨਾ ਦੇ ਮੁੱਖ ਆਧਾਰ (1999), ਸਾਹਿਤ ਦੇ ਰੂਪ (1951, ਕਸੇਲ), ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ (ਦੋ ਭਾਗ, 1952-53, ਕਸੇਲ, ਲਾਂਬਾ), ਸਾਹਿਤ ਪ੍ਰਕਾਸ਼ (1951, ਕਸੇਲ), ਚੰਡੀ ਦੀ ਵਾਰ (1951, ਕਸੇਲ), ਟਪਰੀਵਾਸ ਕੁੜੀ (1944 ਅਨੁ), ਮਾਲਵਿਕਾਰਨੀ ਮਿਤ੍ਰ (1946 ਅਨੁ), ਜੂਡੀ ਤੇ ਲਕਸ਼ਮੀ (1950 ਅਨੁ) ਪਾਪ ਤੇ ਪੁੰਨ (53 ਅਨੁ), ਲੋਕ ਵੈਰੀ (1956 ਅਨੁ) ਹੈਮਲਿੱਟ (1976 ਅਨੁ)। ਆਪ ਦਾ ਦੇਹਾਂਤ 11 ਨਵੰਬਰ 2003 ਨੂੰ ਹੋਇਆ।





# ਡਾ. ਕਿਰਪਾਲ ਸਿੰਘ (1924 ਈ.)

ਡਾ. ਕਿਰਪਾਲ ਸਿੰਘ ਪ੍ਰਸਿੱਧ ਸਿੱਖ ਇਤਿਹਾਸਕਾਰ ਵਜੋਂ ਦੇਸ਼ ਬਦੇਸ਼ਾਂ ਵਿੱਚ ਨਾਮਵਰ ਸ਼ਖਸੀਅਤ ਵਜੋਂ ਪ੍ਰਸਿੱਧ ਹਨ। ਆਪ ਜੀ ਦਾ ਜਨਮ 4 ਜਨਵਰੀ 1924 ਨੂੰ ਮਾਤਾ ਮਾਨ ਕੌਰ ਅਤੇ ਪਿਤਾ ਧਨੀ ਰਾਮ ਦੇ ਘਰ ਪਿੰਡ ਗੁਨਾਉਰ (ਗੁਜਰਾਂ) ਵਿੱਚ ਹੋਇਆ। 1950-1965 ਤੱਕ ਖਾਲਸਾ ਕਾਲਜ ਅੰਮ੍ਰਿਤਸਰ ਦੇ ਸਿੱਖ ਇਤਿਹਾਸ ਖੋਜ ਵਿਭਾਗ ਦੇ ਮੁੱਖੀ ਵਲੋਂ ਕਾਰਜਸ਼ੀਲ ਰਹੇ।

ਪ੍ਰੋਫ਼ੈਸਰ ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀ. ਪਟਿਆਲਾ ਵਿੱਖੇ ਸੇਵਾ ਮੁਕਤ ਹੋਏ। ਸੀਨੀਅਰ ਫ਼ੈਲੋ ਇੰਡੀਅਨ ਕਾਊਂਸਿਲ ਆਫ਼ ਹਿਸਟਾਰੀਕਲ ਰੀਸਰਚ ਨਵੀਂ ਦਿੱਲੀ (1989-1992) ਤੱਕ ਰਹੇ।

ਆਪ ਜੀ ਨੇ ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਕਈ ਪੁਸਤਕਾਂ ਲਿੱਖੀਆਂ - ਬਾਬਾ ਬੀਰ ਸਿੰਘ ਨੌਰੰਗਾਬਾਦੀ (1958), ਕੱਲਕਤੇ ਦੇ ਫ਼ਸਾਦਾਂ ਵਿੱਚ ਸਿੱਖਾਂ ਦੀ ਸੇਵਾ (1956), ਗੋਲਡਨ ਜੁਬਲੀ ਬੁੱਕ (1958), ਪਾਕਿਸਤਾਨ ਦੇ ਸਫ਼ਰ : ਅਕਾਲੀ ਚੱਕਰ ਕੌਰ ਸਿੰਘ ਦੀ ਡਾਇਰੀ (1959), ਸ੍ਰ. ਸ਼ਾਮ ਸਿੰਘ ਅਟਾਰੀਵਾਲਾ (1969), ਦਸ ਗੁਰ ਕਥਾ : ਕ੍ਰਿਤ ਕੰਕਨ (1967), ਜਨਮਸਾਖੀ ਪਰੰਪਰਾ (1969), ਸ਼ਹੀਦੀਆਂ (1964), ਮਨੋਹਰ ਦਾਸ ਮਿਹਰਵਾਨ : ਜੀਵਨ ਤੇ ਰਚਨਾ, (1974), ਭਾਈ ਵੀਰ ਸਿੰਘ ਦੀ ਇਤਿਹਾਸਕ ਰਚਨਾ (1974), ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਮ੍ਰਿਤ ਮਿਹਰਵਾਨ (1962, ਭਾਗ ਪਹਿਲਾ), ਜਫ਼ਰਨਾਮਾਇ-ਰਣਜੀਤ ਸਿੰਘ (1983), ਪੰਥਕ ਮਤੇ (2000) ਸਿੱਖ ਇਤਿਹਾਸ ਦੇ ਵਿਸ਼ੇਸ਼ ਪੱਖ (1995), ਪੰਜਾਬ ਦਾ ਬਟਵਾਰਾ ਤੇ ਸਿੱਖ ਨੇਤਾ (1997) ਸਿੱਖਾਂ ਦੇ ਪੰਜਾਬ ਵਿਚੋਂ ਨਿਕਲਣ ਦੀ ਗਾਥਾ (2002), ਸ੍ਰੀ ਗੁਰੂ ਨਾਨਕ ਪ੍ਰਕਾਸ਼ : ਇਤਿਹਾਸਕ ਪਰਿਪੇਖ, ਭਾਰਤ ਦੀ ਆਜ਼ਾਦੀ ਦਾ ਆਗਮਨ ਤੇ ਸਿੱਖ ਸਥਿਤੀ।

ਅੰਗ੍ਰੇਜ਼ੀ ਪੁਸਤਕਾਂ ਵਿੱਚ Bhai Vasti Ram and Bhai Ram Singh (1957), Life of Maharaja Ala Singh of patiala and his times (1954), A Catalogue of Persian and Sanskrit Manuscripts (1962), A Catalogue of Punjabi and Urdu Manuscripts (1963), Atlas Travels of Guru Nanak (1976, Dr. Fauja Singh), History and Culture of Punjab (1975), Punjab's pioneer Freedom Fighters (1963), Select Documents on

Partition of Punjab-India and Pakistan 1947 (1991), An Historical study of Maharaja Ranjit Singh Times (1994), Perspectives on Sikh Gurus (2000), Partition of Punjab 1947 (1972); Janam Sakhi Tradition, The makers of Modern Punjab etc. ਆਪ ਵਲੋਂ ਭਾਈ ਸੰਤੋਖ ਸਿੰਘ ਦੇ 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' ਦਾ ਵਾਰਤਕ ਅਨੁਵਾਦ ਕਈ ਭਾਗਾਂ ਵਿੱਚ ਛੱਪ ਚੁਕਿਆ ਹੈ।

ਆਪ ਜੀ ਨੂੰ ਕਈ ਪੁਰਸਕਾਰ ਤੇ ਸਨਮਾਨ ਵੀ ਮਿਲੇ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਸਨਮਾਨ (1988), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸਨਮਾਨ (1992), 'ਹਰੀ ਸਿੰਘ ਨਲਵਾ' ਕਰਨਾਲ ਵਲੋਂ ਸਨਮਾਨ (1992), ਤਿੰਨ ਸੌ ਸਾਲਾ ਖਾਲਸਾ ਜਨਮ-ਸ਼ਤਾਬਦੀ ਸਮਾਰੋਹ ਉੱਤੇ ਸਨਮਾਨ (1999), ਭਾਸ਼ਾ ਵਿਭਾਗ ਪੰਜਾਬ ਵਲੋਂ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ (2015), ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਭਾਈ ਕਾਨ੍ਹ ਸਿੰਘ ਨਾਭਾ ਐਵਾਰਡ (2015), ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਵਲੋਂ 'ਪ੍ਰੋਫੈਸਰ ਆਫ਼ ਸਿੱਖਇਜ਼ਮ' ਦੀ ਉਪਾਧੀ।'





# ਸੁਖਬੀਰ (1925 ਈ.)

ਸੁਖਬੀਰ ਪੰਜਾਬੀ ਦਾ ਪ੍ਰਸਿੱਧ ਕਲਮਕਾਰ ਸੀ। ਉਸ ਦਾ ਅਸਲੀ ਨਾਂ ਬਲਬੀਰ ਸਿੰਘ ਸੀ। ਇਸ ਦਾ ਜਨਮ 9 ਜੁਲਾਈ 1925 ਨੂੰ ਪਿਤਾ ਸ੍ਰ. ਮਨਸ਼ਾ ਸਿੰਘ ਅਤੇ ਮਾਤਾ ਸ਼ਿਵ ਕੌਰ ਦੇ ਘਰ ਬੰਬਈ ਵਿੱਚ ਹੋਇਆ। ਉਹ ਪੰਜਾਬੀ ਸਾਹਿਤ ਵਿੱਚ ਅੱਧੀ ਸਦੀ ਤੱਕ ਕਵਿਤਾ, ਕਹਾਣੀਆਂ, ਨਾਵਲ, ਵਾਰਤਕ ਅਤੇ ਅਨੁਵਾਦ ਕਰਦਾ ਰਿਹਾ।

ਮੁੱਢਲੀ ਵਿਦਿਆ ਪੰਜਾਬ ਦੇ ਪਿੰਡ ਬੀਰਮਪੁਰ ਹਾਸਲ ਕਰਕੇ ਉਹ ਛੇਵੀਂ ਸ਼੍ਰੇਣੀ ਵਿੱਚ ਬੰਬਈ ਆ ਗਿਆ, ਜਿੱਥੇ ਉਸ ਦੇ ਪਿਤਾ ਰੇਲਵੇ ਵਿੱਚ ਇੰਜੀਨੀਅਰ ਵਜੋਂ ਤਬਦੀਲ ਹੋ ਕੇ ਆਏ ਸਨ। ਬੰਬਈ ਦੇ ਖਾਲਸਾ ਕਾਲਜ ਤੋਂ ਗ੍ਰੈਜੂਏਸ਼ਨ ਕਰ ਕੇ ਉਹ ਖਾਲਸਾ ਕਾਲਜ ਅੰਮ੍ਰਿਤਸਰ ਦਾਖਲ ਹੋ ਗਿਆ, ਜਿੱਥੇ ਉਸ ਨੇ 1958 ਈ. ਵਿੱਚ ਐਮ.ਏ. (ਪੰਜਾਬੀ) ਪਾਸ ਕਰ ਕੇ ਪੂਰੀ ਯੂਨੀਵਰਸਿਟੀ ਵਿੱਚੋਂ ਅੱਵਲ ਆ ਕੇ ਸੋਨ ਤਗਮਾ ਜਿਤਿਆ। ਸ਼ੁਰੂ ਵਿੱਚ ਉਹ ਸਿੱਖੀ ਵਿਚਾਰਾਂ ਦਾ ਧਾਰਨੀ ਸੀ ਪਰ ਬਾਅਦ ਵਿੱਚ ਕੌਮਨਿਸਟ ਪਾਰਟੀ ਆਫ਼ ਇੰਡੀਆ ਦੀਆਂ ਸਰਗਰਮੀਆਂ ਵੱਲ ਝੁਕਾਅ ਹੋ ਗਿਆ। ਬਾਅਦ ਵਿੱਚ ਪਾਰਟੀ ਸਰਗਰਮੀਆਂ ਛੱਡ ਕੇ ਖਾਲਸਾ ਕਾਲਜ ਬੰਬਈ ਵਿੱਚ ਕੁੱਝ ਦੇਰ ਲੈਕਚਰਾਰ ਨਿਯੁਕਤ ਹੋਇਆ ਅਤੇ ਬਾਅਦ ਵਿੱਚ ਕੁਲਵਕਤੀ ਲੇਖਕ ਵਜੋਂ ਪ੍ਰਸਿੱਧ ਹੋਇਆ।

1950 ਈ. ਵਿੱਚ ਬੰਬਈ ਖਾਲਸਾ ਕਾਲਜ ਵਿੱਚ ਵਿਦਿਆਰਥੀ ਜਦੋਂ ਜਿਹਦਾਂ ਵਿੱਚ ਹਿੱਸਾ ਲੈਂਦਾ ਰਿਹਾ ਸੀ। ਉਸ ਸਮੇਂ ਉਹ ਨਾਸਕ ਜੇਲ੍ਹ ਵਿੱਚ ਵੀ ਕਈ ਮਹੀਨੇ ਰਿਹਾ। ਆਪਣੇ ਕਿਸੇ ਦੋਸਤ ਦੀ ਸਲਾਹ ਕਾਰਨ ਹਕੂਮਤੀ ਨਜ਼ਰਾਂ ਤੋਂ ਬਚਣ ਲਈ ਕਲਮੀ ਨਾਂ 'ਸੁਖਬੀਰ' ਹੀ ਰੱਖ ਲਿਆ।

ਪੰਜਾਬੀ ਵਿੱਚ ਉਸ ਦੀਆਂ ਦੋ ਦਰਜਨ ਤੋਂ ਵੱਧ ਪੁਸਤਕਾਂ ਛੱਪੀਆਂ ਹਨ। ਪੈੜਾਂ (1958), ਨੈਣ-ਨਕਸ਼ (1964), ਅੱਖਾਂ ਵਾਲੀ ਰਾਤ (1973), ਲਫ਼ਜ਼ ਤੇ ਲੀਕਾਂ (1989), ਲਹੂ-ਲਿੱਬੜੇ ਪੈਰ (1992), ਸਿਰਨਾਵਾਂ ਸਮੁੰਦਰ ਦਾ (2012), ਇਬਾਦਤ-ਗਾਹ (2013), ਵਿੱਣ-ਤਿੱਣ (2016), ਰਾਤ ਦਾ ਚਿਹਰਾ (1961 ਅਨੁ), ਪਾਣੀ ਤੇ ਪੁਲ (1964), ਸੜਕਾਂ ਤੇ ਕਮਰੇ (1970), ਗਰਦਸ਼ (1973), ਅੱਧੇ ਪੌਣੇ (1980) ਟੁੱਟੀ ਹੋਈ ਕੜੀ (1975), ਮਿੱਟੀ ਤੇ ਮਨੁੱਖ (1973), ਡੁੱਬਦਾ ਚੜ੍ਹਦਾ ਸੂਰਜ (1957), ਕੱਲੀਆਂ-ਕਾਰੀਆਂ (1973), ਬਾਰੀ ਵਿਚਲਾ ਸੂਰਜ (1975), ਇਕਾਈ (1987),

ਲੋਰੀ (1988), ਮਨੁੱਖ ਤੇ ਜੜ੍ਹਾਂ (1988), ਸੱਜੇ-ਖੱਬੇ (1989), ਰੁਕੀ ਹੋਈ ਰਾਤ (2000), ਪਾਣੀ ਦੀ ਪਰੀ (1980), ਕੱਚ ਦਾ ਸ਼ਹਿਰ (1960, ਅਨੁ), ਜੰਗ ਤੇ ਅਮਨ (1972, ਅਨੁ), ਸੁਨਹਿਰਾ ਗੁਲਾਬ (2002, ਅਨੁ), ਆਦਿ। ਉਸ ਨੇ ਹਿੰਦੀ ਵਿੱਚ ਵੀ ਧਰਤੀ ਦੀ ਪਰੀ (1977) ਲਿੱਖੀ।

ਪੰਜਾਬੋਂ ਬਾਹਰ 'ਸ਼੍ਰੋਮਣੀ ਪੰਜਾਬੀ ਸਾਹਿਤਕਾਰ' ਦਾ ਪੁਰਸਕਾਰ 1991 ਵਿੱਚ ਭਾਸ਼ਾ ਵਿਭਾਗ ਪੰਜਾਬ ਨੇ ਉਸ ਨੂੰ ਦਿਤਾ ਜਾਣ ਦਾ ਐਲਾਨ ਕੀਤਾ ਸੀ ਪਰ ਉਸ ਨੇ ਇਨਾਮ ਲੈਣ ਤੋਂ ਇਨਕਾਰ ਕਰ ਦਿਤਾ। ਸੁਖਬੀਰ ਬਾਰੇ ਜੋ ਕਿਤਾਬਾਂ ਛੱਪੀਆਂ ਹਨ, ਉਹ ਹਨ- ਸੁਖਬੀਰ ਦਾ ਗੱਲਪ (ਡਾ. ਹਰਵਿੰਦਰ ਕੌਰ ਚਿਹਲ, 2004), ਸੁਖਬੀਰ : ਅੰਤਰ ਝਾਤ (ਡਾ. ਚੰਦਰ ਮੋਹਨ, 2005), ਸੁਖਬੀਰ : ਕਾਵਿ ਨੁਹਾਰ (ਡਾ. ਚੰਦਰ ਮੋਹਨ, 2010) ਅਤੇ ਸੁਖਬੀਰ : ਕਲਮ ਤੇ ਨਕਸ਼ (2010)!

ਆਖ਼ਰ ਪੰਜਾਬੀ ਮਾਂ ਦਾ ਅਨੋਖਾ ਸਪੂਤ ਦਿਲ ਦਾ ਦੌਰਾ ਪੈਣ ਕ਼ਾਰਨ 22 ਫ਼ਰਵਰੀ 2012 ਵਿੱਚ ਸਦਾ ਲਈ ਅਲਵਿਦਾ ਆਖ ਗਿਆ।



# ਡਾ. ਪ੍ਰੇਮ ਪ੍ਰਕਾਸ਼ ਸਿੰਘ (1926 ਈ.)

ਡਾ. ਪ੍ਰੇਮ ਪ੍ਰਕਾਸ਼ ਸਿੰਘ ਪ੍ਰਸਿੱਧ ਭਾਸ਼ਾ-ਵਿਗਿਆਨੀ ਅਤੇ ਆਲੋਚਕ ਸਨ। ਪੰਜ ਗਰਾਈਂ (ਫ਼ਰੀਦਕੋਟ) ਪਿੰਡ ਦੇ ਮਾਤਾ ਜੀਵਨ ਕੌਰ ਅਤੇ ਪਿਤਾ ਸੰਤ ਸਿੰਘ ਦੇ ਘਰ 10 ਦਸੰਬਰ 1926 ਨੂੰ ਡਾ. ਪ੍ਰੇਮ ਪ੍ਰਕਾਸ਼ ਸਿੰਘ ਦਾ ਜਨਮ ਹੋਇਆ।

1950-55 ਤੱਕ ਆਪ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਪੰਜਾਬੀ ਤੇ ਹਿੰਦੀ ਦੇ ਲੈਕਚਰਾਰ ਲੱਗੇ ਰਹੇ। ਕਾਫ਼ੀ ਸਮੇਂ ਭਾਰਤ ਸਰਕਾਰ ਦੇ ਸ਼ਿਮਲਾ ਤਾਲੀਮ ਵਿਭਾਗ, ਭਾਸ਼ਾ ਵਿਭਾਗ ਪੰਜਾਬ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਡਾਇਰੈਕਟਰ ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ ਚੰਡੀਗੜ੍ਹ ਆਦਿ ਥਾਵਾਂ ਤੇ ਵੱਖ ਵੱਖ ਪਦਵੀਆਂ ਤੇ ਰਹੇ। ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿੱਚ ਪ੍ਰੋ. ਤੇ ਮੁੱਖੀ 1974-1986 ਤੱਕ ਰਹੇ। ਫ਼ਿਰ ਭਾਸ਼ਾ ਫ਼ੈਕਲਟੀ ਵਿੱਚ 1983-86 ਤੱਕ ਰਹਿ ਕੇ 1986 ਵਿੱਚ ਸੇਵਾ ਮੁਕਤ ਹੋਏ। ਦੁਬਾਰਾ ਯੂਨੀਵਰਸਿਟੀ ਵਿੱਚ ਪ੍ਰੋ. ਪੁਨਰ ਨਿਯੁੱਕਤ ਹੋਏ।

ਆਪ ਜੀ ਨੇ ਪੰਜਾਬੀ ਅਤੇ ਹਿੰਦੀ ਵਿੱਚ ਕਾਫ਼ੀ ਪੁਸਤਕਾਂ ਲਿੱਖੀਆਂ ਜਿਵੇਂ ਭਾਰਤੀ ਕਾਵਿ- ਸ਼ਾਸਤਰ (1963), ਸਾਹਿਤ ਵਿਵੇਚਨ (1964), ਮੋਹਨ ਸਿੰਘ ਦਾ ਕਾਵਿ-ਲੋਕ (1966), ਪ੍ਰੀਤਮ ਸਿੰਘ ਸਫ਼ੀਰ ਦਾ ਕਾਵਿ-ਲੋਕ (1967), ਕਾਵਿ ਦੇ ਤੱਤ (1972), ਗੁਰੂ ਨਾਨਕ ਦੇਵ ਤੇ ਨਿਰਗੁਣ ਧਾਰਾ (1974), ਪ੍ਰਵਾਸੀ ਪੰਜਾਬੀ ਸਾਹਿਤ : ਮੁੱਲ ਤੇ ਮੁਲੰਕਣ (1999), ਪੰਜਾਬੀ ਬੋਲੀ ਦਾ ਨਿਕਾਸ ਤੇ ਵਿਕਾਸ (1953), ਪੰਜਾਬੀ ਭਾਸ਼ਾ ਦਾ ਪਿਛੋਕੜ (1970), ਸਿਧਾਂਤਕ ਭਾਸ਼ਾ ਵਿਗਿਆਨ (1988), ਪੰਜਾਬੀ ਭਾਸ਼ਾ ਦਾ ਸਰੋਤ ਤੇ ਬਣਤਰ (ਪੰਜ ਭਾਗ, 1996), ਰੂਪ-ਵਿਗਿਆਨ ਅਤੇ ਪੰਜਾਬੀ ਸ਼ਬਦ ਰਚਨਾ (2000), ਸਾਹਿਤ ਸੰਕੇਤ (1954), ਪੰਜਾਬੀ ਪਰਿਆਇ ਤੇ ਵਿਪਰਿਆਇ ਕੋਸ਼ (1968, ਜੀਤ ਸਿੰਘ ਸੀਤਲ, ਗੁਲਵੰਤ ਸਿੰਘ), ਪੰਜਾਬੀ ਡਿਕਸ਼ਨਰੀ (2002), ਮਹਾਂਭਾਰਤ (1970-80, ਪੰਜ ਜਿਲਦਾਂ ਅਨੁ), ਪੰਜਾਬੀ ਪ੍ਰਬੋਧ (1986)।

ਹਿੰਦੀ ਦੀਆਂ ਪੁਸਤਕਾਂ ਵਿੱਚ ਵਾਣੀ ਗੁਰੂ ਗੋਬਿੰਦ ਸਿੰਘ (1966), ਗੁਰੂ ਤੇਗ ਬਹਾਦਰ : ਜੀਵਨ, ਦਰਸ਼ਨ ਔਰ ਕਾਵਯ ਕਲਾ (1975), ਜਪੁ ਜੀ : ਪਾਠ ਔਰ ਪ੍ਰਵਚਨ (2000)। ਆਪ ਜੀ 1955-56 ਵਿੱਚ ਸੰਸਕ੍ਰਿਤ ਵਿਸ਼ਵ ਪਰਿਸ਼ਦ ਦੇ ਪ੍ਰਧਾਨ ਵੀ ਰਹੇ। ਭਾਸ਼ਾ ਵਿਭਾਗ ਪੰਜਾਬ ਦੇ ਹਿੰਦੀ ਮਾਸਿਕ 'ਸਪਤ ਸਿੰਧੂ' ਦੇ 1963 ਤੋਂ 1966

ਤੱਕ ਸੰਪਾਦਕ ਰਹੇ। ਇਸੇ ਤਰ੍ਹਾਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਹਿੰਦੀ ਤ੍ਰੈਮਾਸਿਕ 'ਸਾਹਿਤਯ ਮਾਰਗ' ਦੇ ਸੰਪਾਦਕ 1974-1977 ਤੱਕ ਵੀ ਰਹੇ।

ਪੰਜਾਬੀ ਦੀ ਸੇਵਾ ਬਦਲੇ ਆਪ ਜੀ ਨੂੰ ਅਨੇਕਾਂ ਸਨਮਾਨ/ਪੁਰਸਕਾਰ ਵੀ ਮਿਲੇ ਜਿਨ੍ਹਾਂ ਵਿੱਚ ਭਾਸ਼ਾ ਵਿਭਾਗ ਪੰਜਾਬ (1964), ਪੰਜਾਬ ਸਰਕਾਰ ਵਲੋਂ ਅਵਾਰਡ (1966-67), ਭਾਸ਼ਾ ਵਿਭਾਗ ਪੰਜਾਬ ਵਲੋਂ ਪੁਰਸਕਾਰ (1974), ਵਿਜ਼ਿਟਿੰਗ ਫ਼ੈਲੋ ਕੁਰੂਕਸ਼ੇਤਰ ਯੂਨੀਵਰਸਿਟੀ, ਹਰਿਆਣਾ (1985), ਇੰਡੋ-ਕਨੇਡੀਅਨ ਟਾਈਮਜ਼ ਵੈਨਕੂਵਰ ਕਨੇਡਾ (1991), ਅੰਤਰ-ਰਾਸ਼ਟਰੀ ਪੰਜਾਬੀ ਅਵਾਰਡ, ਗੁਰੂ ਨਾਨਕ ਦੇਵ ਯੂਨੀ (1991), ਕਨੇਡਾ ਦਾ ਇਆਪਾ ਅਵਾਰਡ (1994), ਕਰਤਾਰ ਸਿੰਘ ਧਾਲੀਵਾਲ ਪੁਰਸਕਾਰ (1995), ਰੀਸਰਚ ਫ਼ੈਲੋਸ਼ਿਪ ਪੰਜਾਬੀ ਯੂਨੀਵਰਸਿਟੀ ਪਟਿਆਲਾ (1994-98) ਆਦਿ।

ਆਪ ਜੀ ਦਾ ਦੇਹਾਂਤ 31 ਅਕਤੂਬਰ 2003 ਨੂੰ ਹੋਇਆ।





# ਕਪੂਰ ਸਿੰਘ ਘੁੰਮਣ (1927 ਈ.)

ਕਪੂਰ ਸਿੰਘ ਘੁੰਮਣ ਪੰਜਾਬੀ ਦੇ ਪ੍ਰਸਿੱਧ ਨਾਟਕਕਾਰ ਵਜੋਂ ਜਾਣੇ ਜਾਂਦੇ ਸਨ। ਆਪ ਦਾ ਜਨਮ 2 ਫ਼ਰਵਰੀ 1927 ਨੂੰ ਪਿਤਾ ਸਰਦਾਰ ਬੁੱਢਾ ਸਿੰਘ ਅਤੇ ਮਾਤਾ ਹਰਨਾਮ ਕੌਰ ਦੇ ਘਰ ਪਿੰਡ ਦੁਲਗੀ ਕੇ, ਸਿਆਲਕੋਟ ਵਿੱਚ ਹੋਇਆ। ਆਪ ਜੀ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਵਿਦਿਆ ਪ੍ਰਾਪਤ ਕੀਤੀ ਸੀ। ਕਈ ਵਰ੍ਹੇ ਭਾਸ਼ਾ ਵਿਭਾਗ ਪੰਜਾਬ ਦੇ ਡਾਇਰੈਕਟਰ ਅਤੇ ਬਾਅਦ ਵਿੱਚ ਡਾਇਰੈਕਟਰ ਪੰਜਾਬ ਰਾਜ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ, ਚੰਡੀਗੜ ਵਿੱਚ ਬਾ-ਖ਼ੂਬੀ ਸੇਵਾ ਨਿਭਾਉਂਦੇ ਰਹੇ।

ਪੰਜਾਬੀ ਸਾਹਿਤ ਦੀ ਝੋਲੀ ਵਿੱਚ ਅਨੇਕਾਂ ਨਾਟਕ ਅਤੇ ਇਕਾਂਗੀ ਸੰਗ੍ਰਹਿ ਛਾਪੇ। ਰੱਬ ਦੇ ਰੰਗ (1955), ਜ਼ੈਲਦਾਰ (1956), ਅਣਹੋਣੀ (1957), ਬੰਦਰਗਾਹ (1957), ਗਲੱਤ ਕੀਮਤਾਂ (1958), ਕਵੀ ਤੇ ਕਵਿਤਾ (1959), ਜਿਉਂਦੀਂ ਲਾਸ਼ (1960), ਦੋ ਜੋਤਾਂ ਦੋ ਮੂਰਤਾਂ (1960), ਪੰਜੇਬ (1961), ਪੁਤਲੀ-ਘਰ (1964), ਕੱਚ ਦੇ ਗਜਰੇ (1964), ਜ਼ਿੰਦਗੀ ਤੋਂ ਦੂਰ (1966), ਝੁੰਗਲਮਾਟਾ (1966), ਅਤੀਤ ਦੇ ਪ੍ਰਛਾਵੇਂ (1967), ਇਸ ਪਾਰ ਉਸ ਪਾਰ (1968), ਬੁਝਾਰਤ (1968), ਵਿਸਮਾਦੁ ਨਾਦ (1969), ਮੂਕ ਸੰਸਾਰ (1971), ਆਜ਼ਾਦੀ ਦਾ ਸੁਪਨਾ (1974), ਦੋ ਕੁੜੀਆਂ ਬਾਰਾਂ ਨਾਟਕ (1975), ਮੰਨ ਅੰਤਰ ਕੀ ਪੀੜ (1976), ਰਾਣੀ ਕੋਕਲਾਂ (1979), ਨਿਰੰਤਰ ਚਲਦੇ ਨਾਟਕ (1980), ਪਾਗਲ ਲੋਕ (1981), ਰੋਡਾ ਜਲਾਲੀ (1982), ਸੰਤਾਪ (1983), ਪਰਦਿਆਂ ਦੇ ਆਰ-ਪਾਰ (1967), ਰੰਗ ਬਰੰਗੇ ਮੰਚ (1968), ਛੇ ਦਰ, ਸੱਤ ਦਵਾਰ, ਟੈਗੋਰ ਡਰਾਮੇ (1962) ਆਦਿ।

ਭਾਰਤ ਸਰਕਾਰ ਵਲੋਂ- ਰਾਸ਼ਟ੍ਰ-ਪੁਰਸਕਾਰ (1984) ਪ੍ਰਾਪਤ ਕੀਤਾ। ਸਾਹਿਤ ਵਿਚਾਰ ਮੰਚ ਕਨੇਡਾ ਵਲੋਂ ਸਨਮਾਨ (1985) ਵਿੱਚ ਹਾਸਲ ਕੀਤਾ। 16 ਨਵੰਬਰ 1985 ਨੂੰ ਕਪੂਰ ਸਿੰਘ ਘੁੰਮਣ ਸਦੀਵੀ ਵਿਛੋੜਾ ਦੇ ਗਏ।



# ਡਾ. ਨਿਰੰਦਰ ਸਿੰਘ ਰੰਧਾਵਾ (1927 ਈ.)

ਪ੍ਰਸਿੱਧ ਬਨਸਪਤੀ ਵਿਗਿਆਨੀ ਡਾ. ਨਰਿੰਦਰ ਸਿੰਘ ਦਾ ਜਨਮ ਮਾਰਚ 13, 1927 ਨੂੰ ਪੰਜਾਬ ਵਿੱਚ ਹੋਇਆ। ਆਪ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ.ਐਸ.ਸੀ. (ਖੇਤੀਬਾੜੀ) ਕੀਤੀ। ਫਿਰ ਆਪ ਨੇ ਐਮ.ਐਸ.ਸੀ. ਅਤੇ 1964 ਵਿੱਚ ਯੂਨੀਵਰਸਿਟੀ ਆਫ਼ ਕੈਲਾਫ਼ੋਰਨੀਆ ਤੋਂ ਪੀ.ਐਚ.ਡੀ. ਕੀਤੀ। ਕਾਫ਼ੀ ਵਰ੍ਹੇ ਆਪ ਪੰਜਾਬ ਐਗ੍ਰੀਕਲਚਰਲ ਯੂਨੀ. ਦੇ ਪ੍ਰੋਫ਼ੈਸਰ ਅਤੇ ਡੀਨ ਆਫ਼ ਕਾਲਜ ਆਫ਼ ਐਗ੍ਰੀਕਲਚਰ ਰਹੇ। 1985 ਤੱਕ ਆਈ.ਸੀ.ਏ.ਆਰ. ਵਿੱਚ ਡਿਪਟੀ ਡਾਇਰੈਕਟਰ ਜਨਰਲ ਅਤੇ ਬਾਅਦ ਵਿੱਚ ਡਾਇਰੈਕਟਰ ਜਨਰਲ ਰਹੇ।

ਆਪ ਜੀ ਨੂੰ ਸਮੇਂ-ਸਮੇਂ ਅਨੇਕਾਂ ਪੁਰਸਕਾਰ ਪ੍ਰਾਪਤ ਹੋਏ- ਪਦਮ ਭੂਸ਼ਣ, ਰਫ਼ੀ ਅਹਿਮਦ ਕਿਦਵਾਈ ਐਵਾਰਡ, ਨੈਸ਼ਨਲ ਸਿਟੀਜ਼ਨ ਐਵਾਰਡ ਆਦਿ। ਆਪ ਨੇ ਬਨਸਪਤੀ ਵਿਗਿਆਨ ਸੰਬੰਧੀ ਦਰਜਨ ਕੁ ਪੁਸਤਕਾਂ ਲਿੱਖੀਆਂ Micronutrient Research in soils and plants in India (1978), Micronutrients, Les oilgo-elements (1986), Agricultural Research in India (1987), Implementation and administration of Agricultural Price Policy in Asia; Multilevel Planning for Agricultural and Rural Development in Ethiopia (1991), National Water Policys, agricultural scientists Perceptions, Neem (2007); Forecast and control of Nutritional Diseases in plants (1971) ਆਦਿ। ਇਨ੍ਹਾਂ ਪੁਸਤਕਾਂ ਵਿੱਚ ਡਾ. ਨਰਿੰਦਰ ਸਿੰਘ ਰੰਧਾਵਾਂ ਨਾਲ ਕਈ ਹੋਰ ਸਹਿ-ਲੇਖਕ ਵੀ ਜੁੜੇ ਹਨ। ਆਪ ਜੀ ਦੀ ਯਾਦ ਵਿੱਚ ਡਾ. ਨਰਿੰਦਰ ਸਿੰਘ ਰੰਧਾਵਾ ਐਵਾਰਡ ਵੀ ਸ਼ੁਰੂ ਕੀਤਾ ਗਿਆ ਹੈ।

ਆਪ ਜੀ ਦਾ ਦੇਹਾਂਤ 26 ਨਵੰਬਰ 1996 ਨੂੰ ਹੋਇਆ।





# ਪ੍ਰੋ. ਪ੍ਰਕਾਸ਼ ਸਿੰਘ (1927 ਈ.)

ਪ੍ਰੋ. ਪ੍ਰਕਾਸ਼ ਸਿੰਘ ਪੰਜਾਬੀ ਤੇ ਅੰਗ੍ਰੇਜ਼ੀ ਦੇ ਲੇਖਕ ਸਨ। ਇਨ੍ਹਾਂ ਦਾ ਜਨਮ ਮਾਤਾ ਸੀਤਾ ਵੰਤੀ ਅਤੇ ਪਿਤਾ ਹਰੀ ਗੁਲਾਬ ਸਿੰਘ ਦੇ ਘਰ 2 ਮਈ 1927 ਨੂੰ ਪਿੰਡ ਦਾਲਬੰਦੀਨ, ਬਲੋਚਿਸਤਾਨ (ਪਾਕਿਸਤਾਨ) ਵਿੱਚ ਹੋਇਆ। ਮੁੱਢਲੀ ਵਿਦਿਆ ਪ੍ਰਾਪਤ ਕਰ ਕੇ ਆਪ ਸਕੱਤਰ ਅਕਾਲੀ ਦਲ 1947-48 ਤੱਕ ਰਹੇ। 1949-1952 ਤੱਕ ਪੱਤਰਕਾਰ ਰਹੇ ਅਤੇ 1953 ਵਿੱਚ ਜ਼ਿਲਾ ਪਬਲਿਕ ਰੀਲੇਸ਼ਨਜ਼ ਅਫ਼ਸਰ ਲੱਗੇ ਰਹੇ। ਉੱਤਰ ਪ੍ਰਦੇਸ਼ ਵਿੱਚ ਸਿੱਖ ਪ੍ਰਤੀਨਿੱਧ ਬੋਰਡ ਲਖਨਊ ਦੇ ਸਕੱਤਰ 1954-56 ਤੱਕ ਰਹੇ। ਕੁੱਝ ਦੇਰ 1957-58 ਤੱਕ ਲੈਕਚਰਾਰ ਖਾਲਸਾ ਕਾਲਜ ਬੰਬਈ ਰਹੇ ਅਤੇ ਫ਼ਿਰ 1958-1966 ਤੱਕ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਇਨਫ਼ਾਰਮੇਸ਼ਨ ਅਫ਼ਸਰ ਲੱਗੇ ਰਹੇ। 1966-1980 ਤੱਕ ਮੁੱਖੀ ਸ੍ਰਿੱਖ ਇਤਿਹਾਸ ਖੋਜ ਵਿਭਾਗ, ਖਾਲਸਾ ਕਾਲਜ ਅੰਮ੍ਰਿਤਸਰ ਰਹੇ। 1980-1987 ਤੱਕ ਪ੍ਰਿੰਸੀਪਲ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਰਹੇ ਅਤੇ ਇਥੋਂ ਹੀ 1987 ਵਿਚ ਸੇਵਾ ਮੁਕਤ ਹੋਏ।

ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਕੁੱਝ ਪੁਸਤਕਾਂ ਲਿੱਖੀਆਂ। ਸ੍ਰੀ ਗੁਰੂ ਰਾਮਦਾਸ ਤੇ ਅੰਮ੍ਰਿਤਸਰ (1966), ਦਸ਼ਮੇਸ਼ ਜੀ ਦੀ ਬਾਣੀ ਵਿਚ ਭਗਤੀ ਤੇ ਸ਼ਕਤੀ (1963), ਸਰਬ ਗੁਣ ਨਿਧਾਨ : ਗੁਰੂ ਗੋਬਿੰਦ ਸਿੰਘ (1967), ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (1969, ਕ੍ਰਿਪਾਲ ਸਿੰਘ), ਮੂਲ-ਮੰਤਰ ਮਹਿਮਾ (1980 ਅਨੁ), ਜਪੁ-ਵਿਚਾਰ (1980), ਨਿਤਨੇਮ ਸਟੀਕ (1981), Bhai Vir Singh (1972); The Sikh Gurus and the Temple of Bread (1964); Community kitchen of the Sikhs (1997); Deg Teg Fateh (1970), Saint Warrior Guru Gobind Singh (1967), Guru Nanak and His Japji (1969).

ਆਪ ਜੀ ਦਾ ਦੇਹਾਂਤ 1 ਫ਼ਰਵਰੀ 2002 ਨੂੰ ਹੋਇਆ।



# ਡਾ. ਗੁਰਬਖਸ਼ ਸਿੰਘ (1927 ਈ.)

ਡਾ. ਗੁਰਬਖਸ਼ ਸਿੰਘ (ਗਿਲ) ਪੰਥ ਦੇ ਬੇਸ਼ਕੀਮਤੀ ਹੀਰੇ ਹਨ। ਇਨ੍ਹਾਂ ਦਾ ਜਨਮ 15 ਸਤੰਬਰ 1927 ਪੰਜਾਬ ਵਿੱਚ ਹੋਇਆ। ਖਾਲਸਾ ਕਾਲਜ, ਅੰਮ੍ਰਿਤਸਰ ਤੋਂ ਵਿਦਿਆ ਪ੍ਰਾਪਤ ਕਰਕੇ 1963 ਵਿੱਚ ਓਹੀਓ ਸਟੇਟ ਯੂਨੀਵਰਸਿਟੀ (ਯੂ.ਐਸ.ਏ) ਤੋਂ ਪੀ.ਐਚ.ਡੀ. ਹਾਸਿਲ ਕੀਤੀ। ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਵਿੱਚ ਕਈ ਸਾਲ ਪ੍ਰੋਫ਼ੈਸਰ ਅਤੇ ਡੀਨ ਦੀਆਂ ਪਦੱਵੀਆਂ ਤੇ ਰਹੇ। ਉਨ੍ਹਾਂ ਤੇ ਸੰਤ ਤੇਜਾ ਸਿੰਘ (ਮਸਤੂਆਣੇ ਵਾਲਿਆਂ) ਦਾ ਬੜਾ ਪ੍ਰਭਾਵ ਸੀ। 1984 ਵਿੱਚ ਪ੍ਰੋ. ਗੁਰਬਖਸ਼ ਸਿੰਘ ਨੇ ਆਪਣੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ ਅਤੇ ਬਾਕੀ ਉਮਰ ਸਾਰਾ ਸਮਾਂ ਸਿੱਖ ਬੱਚੇ ਬੱਚੀਆਂ ਨੂੰ ਸਿੱਖ ਧਰਮ ਦਾ ਗਿਆਨ ਵੰਡਣ ਵਿੱਚ ਲੱਗਾ ਦਿੱਤਾ। ਬਦੇਸ਼ਾਂ ਵਿੱਚ ਵਿੱਚਰਦਿਆਂ ਸੈਂਕੜੇ ਹੀ ਕੈਂਪਾਂ ਨੂੰ ਮੁੱਖਾਤਬ ਹੁੰਦੇ ਰਹਿੰਦੇ ਹਨ। ਨੌਜਵਾਨਾਂ ਵਿੱਚ ਖੂਬ ਪ੍ਰਚਾਰ ਕੀਤਾ।

ਉਨ੍ਹਾਂ ਨੇ ਅਨੇਕਾਂ ਹੀ ਪੁਸਤਕਾਂ ਪੰਜਾਬੀ ਤੇ ਅੰਗ੍ਰੇਜ਼ੀ ਵਿੱਚ ਲਿੱਖੀਆਂ। ਸਿੱਖ ਫੇਥ (ਸੁਆਲ ਅਤੇ ਜਵਾਬ, 1998), Sikhism : A faith for the Modern Man ; Sikh Sakhis for the Youth (1988) ; Sikh Faith : Question-Answers (1992), The Khalsa Generals ; The Message of Gurbani. Teaching Sikh Heritage to the Youth; Lessons Learnt (2 vols) ; Sikhs Under Brahmanical Siege etc.





# ਪ੍ਰੋ. ਕਰਤਾਰ ਸਿੰਘ ਸੂਰੀ (1927 ਈ.)

ਪ੍ਰੋ. ਕਰਤਾਰ ਸਿੰਘ ਸੂਰੀ ਪ੍ਰਸਿੱਧ ਪੰਜਾਬੀ ਨਾਵਲਿਸਟ ਸ੍ਰ. ਨਾਨਕ ਸਿੰਘ ਦੇ ਸਪੁੱਤਰ ਹਨ। ਇਨ੍ਹਾਂ ਦੀ ਮਾਤਾ ਦਾ ਨਾਂ ਰਾਜ ਕੌਰ ਸੀ। 16 ਅਕਤੂਬਰ 1927 ਨੂੰ ਅੰਮ੍ਰਿਤਸਰ ਦੀ ਧਰਤੀ ਤੇ ਕਰਤਾਰ ਸਿੰਘ ਦਾ ਜਨਮ ਹੋਇਆ। 1944 ਈ. ਵਿੱਚ ਐਫ. ਏ. (ਆਰਟਸ) ਪਾਸ ਕਰ ਕੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ 1951 ਈ. ਵਿੱਚ ਐਮ. ਏ. (ਪੰਜਾਬੀ) ਪਾਸ ਕਰ ਕੇ ਮਾਡਰਨ ਕਾਲਜ ਫ਼ਾਰ ਵਿਮੈਨ ਅੰਮ੍ਰਿਤਸਰ ਵਿੱਚ 1951-52 ਤੱਕ ਲੈਕਚਰਾਰ ਰਹੇ।

ਵੱਖ ਵੱਖ ਕਾਲਜਾਂ/ਯੂਨੀ ਵਿਚੋਂ ਸੇਵਾ ਨਿਭਾਉਂਦੇ ਰਹੇ ਜਿਵੇਂ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ਪੰਜਾਬੀ ਵਿਭਾਗ ਵਿੱਚ 1954-1979 ਤੱਕ ਲੈਕਚਰਾਰ/ਰੀਡਰ ਰਹੇ। 1979-1987 ਤੱਕ ਪ੍ਰੋ.ਤੇ ਮੁੱਖੀ ਪੰਜਾਬੀ ਵਿਭਾਗ, ਸ਼ੇਖ ਬਾਬਾ ਫ਼ਰੀਦ ਚੇਅਰ, ਜੰਮੂ ਯੂਨੀਵਰਸਿਟੀ ਰਹੇ ਅਤੇ ਇਥੋਂ ਹੀ 1987 ਵਿੱਚ ਸੇਵਾ ਮੁਕਤ ਹੋਏ।

ਆਪ ਜੀ 'ਕਲਮ' ਮਾਸਿਕ 1998-99 ਦੇ ਸੰਪਾਦਕ ਵੀ ਰਹੇ। ਪੰਜਾਬੀ ਸਾਹਿਤ ਸਦਨ, ਚੰਡੀਗੜ੍ਹ ਦੇ ਪ੍ਰਧਾਨ 1972 ਵਿੱਚ ਰਹੇ। ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ (1980-82) ਤੱਕ ਪ੍ਰਧਾਨ ਅਤੇ ਫ਼ਿਰ 1985-87 ਤੱਕ ਸਾਹਿਤ ਸਮੀਖਿਆ ਸਦਨ ਚੰਡੀਗੜ੍ਹ ਦੇ ਵੀ ਪ੍ਰਧਾਨ ਰਹੇ।

ਪੰਜਾਬ ਸਾਹਿਤ ਦੀਆਂ ਅਨੇਕਾਂ ਪੁਸਤਕਾਂ ਆਪ ਨੇ ਛਾਪੀਆਂ ਜਿਵੇਂ ਪ੍ਰਭਾਤ ਕਿਰਣਾ (1946), ਅਰਸ਼ ਤੇ ਫ਼ਰਸ਼ (1952), ਭਗਵਾਨ ਮਹਿੰਗਾ ਹੈ (1954), ਪੁਰਾਣਾ ਪਿੰਜਰਾ (1958), ਟੁੱਟਿਆ ਆਲਣਾ (1961), ਚੰਦੋਆ (1990) ਨਾਵਲ ਕਲਾ ਤੇ ਪੰਜਾਬੀ ਨਾਵਲਕਾਰ (1952), ਸਾਹਿਤ ਦਰਪਨ (1957), ਨਾਵਲ ਦੀ ਰੂਪ ਰੇਖਾ (1962), ਸਾਹਿਤ ਧਾਰਾ (1964), ਗੁਰੂ ਅਰਜਨ ਦੇਵ ਤੇ ਸੰਤ ਦਾਦੂ ਦਿਆਲ (1969), ਵਿਚਾਰ-ਵਿਮਰਸ਼ (1976), ਗੁਰੂ ਅਰਜਨ ਦੇਵ-ਕਲਾ ਤੇ ਚਿੰਤਨ (1990), ਪੰਜਾਬੀ ਭਾਸ਼ਾ ਵਿਗਿਆਨ (1964), ਵਿਗਿਆਨ ਤੇ ਕੁਦਰਤ (1990), ਜੰਮੂ ਕਸ਼ਮੀਰ ਦੀ ਪ੍ਰਤੀਨਿਧ ਪੰਜਾਬੀ ਕਵਿਤਾ (1982), ਵਿਤਸਤਾ ਦੀਆਂ ਲਹਿਰਾਂ (1977 ਅਨੁ), ਕਬੀਰ (1982 ਅਨੁ), ਨਾਨਕ ਸਿੰਘ ਦੀ ਖਤੋ-ਕਿਤਾਬਤ (1989), ਅਮਿੱਟ ਯਾਦਾਂ, ਸੱਭੇ ਰੰਗ ਅਕਾਸ਼ ਦੇ (2011), ਪੰਜ ਇਕਾਂਗੀ (ਸੰ), ਮੇਰੀ ਜੀਵਨ ਪਟਾਰੀ ਚੋਂ (ਅਨੁ),

ਭਾਈ ਘਨੱਈਆ ਤੇ ਹੋਰ ਇਕਾਂਗੀ (ਸੰ), ਟੁਟਿਆ ਆਲ੍ਹਣਾ (ਅਨੁ) ਆਦਿ।

ਹਿੰਦੀ ਵਿੱਚ ਵੇਦਨਾ (1970), ਗੁਰੂ ਰਾਮਦਾਸ ਰਚਨਾਵਲੀ (1979) ਆਦਿ।

ਆਪ ਜੀ ਨੇ ਅਨੇਕਾਂ ਪੁਰਸਕਾਰ ਤੇ ਸਨਮਾਨ ਹਾਸਲ ਕੀਤੇ। ਪੰਜਾਬੀ ਸਾਹਿਤ ਸਭਾ ਜੰਮੂ ਤੇ ਬਾਰਾਮੂਲਾ ਵਲੋਂ ਸਨਮਾਨ (1980-81), ਪੰਜਾਬੀ ਕਲਾ ਮੰਦਰ ਪਠਾਨਕੋਟ (1983), ਬਾਬਾ ਫ਼ਰੀਦ ਮੈਮੋਰੀਅਲ ਸੋਸਾਇਟੀ ਵਲੋਂ (1986), ਸਭਿਆਚਾਰਕ ਮੰਚ, ਲੁਧਿਆਣਾ (1989), ਪੰਜਾਬੀ ਸਾਹਿਤ ਸਭਾ ਕੈਲੀਫੋਰਨੀਆ (ਅਮਰੀਕਾ) (1996), ਭਾਸ਼ਾ ਸੰਗਮ ਇਲਾਹਬਾਦ, ਰੁਦਰਪੁਰ, ਉੱਤਰਾਂਚਲ (1997), ਗੁਰੂ ਨਾਨਕ ਖਾਲਸਾ ਕਾਲਜ ਯਮੁਨਾ ਨਗਰ ਵਲੋਂ ਸਨਮਾਨ (1998), ਆਦਿ।





# ਡਾ. ਸਰਦਾਰਾ ਸਿੰਘ ਜੌਹਲ (1928 ਈ.)

ਡਾ. ਸਰਦਾਰਾ ਸਿੰਘ ਜੌਹਲ ਕੌਮੀ ਅਤੇ ਅੰਤਰਰਾਸ਼ਟਰੀ ਪ੍ਰਸਿੱਧ ਅਰਥ-ਸ਼ਾਸਤਰੀ ਵਜੋਂ ਜਾਣੇ ਜਾਂਦੇ ਹਨ। ਸਮਾਜ ਵਿਗਿਆਨੀ ਕਰ ਕੇ ਵੀ ਪ੍ਰਸਿੱਧ ਹਨ। ਆਪ ਜੀ ਦਾ ਜਨਮ 24 ਫ਼ਰਵਰੀ 1928 ਵਿੱਚ ਪਿੰਡ ਚੱਕ ਨੰਬਰ 104, ਜੜ੍ਹਾਂਵਾਲਾਂ ਵਿੱਚ ਹੋਇਆ।

1947 ਵਿੱਚ ਜਦੋਂ ਦੇਸ਼ ਦੀ ਵੰਡ ਹੋਈ ਤਾਂ ਆਪ ਜੀ ਲਾਇਲਪੁਰ ਵਿੱਚ ਪੜ੍ਹਦੇ ਸੀ। ਇਹ ਲਾਇਲਪੁਰ ਵਾਲਾ ਗੋਰਮਿੰਟ ਐਗ੍ਰੀਕਲਚਰ ਕਾਲਜ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਕਿਰਾਏ ਦੀ ਬਿਲਡਿੰਗ ਵਿੱਚ ਖੁਲ ਗਿਆ। ਆਪ ਜੀ ਅਕਤੂਬਰ 1948 ਨੂੰ ਐਗ੍ਰੀਕਲਚਰ ਖਾਲਸਾ ਕਾਲਜ ਵਿੱਚ ਦਾਖਲ ਹੋ ਗਏ। 1949 ਵਿੱਚ ਇਹ ਪੱਕੇ ਤੌਰ ਤੇ ਲੁਧਿਆਣਾ ਆ ਗਏ।

ਸ਼ੁਰੂ ਵਿੱਚ ਆਪ ਜੀ ਕਹਾਣੀਆਂ ਅਤੇ ਗਜ਼ਲਾਂ ਵੀ ਲਿੱਖਦੇ ਰਹੇ। ਆਪ ਜੀ ਨੇ ਦੇਸ਼ ਬਦੇਸ਼ਾਂ ਵਿੱਚ ਕਈ ਅਹਿਮ ਪਦਵੀਆਂ ਤੇ ਰਹਿ ਕੇ ਦੇਸ਼ ਦੀ ਸੇਵਾ ਕੀਤੀ। ਆਪ ਜੀ ਪੰਜਾਬ ਖੇਤੀਬਾੜੀ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵਾਈਸ ਚਾਂਸਲਰ ਵੀ ਰਹੇ। ਖੇਤੀ ਕੀਮਤਾਂ ਅਤੇ ਲਾਗਤ ਕਮਿਸ਼ਨ ਦੇ ਚੈਅਰਮੈਨ, ਦਿੱਲੀ ਐਗਰੀਕਲਚਰਲ ਕੌਸਟਮ ਐਂਡ ਪਰਾਇਸਿਜ਼ ਕਮਿਸ਼ਨ ਦੇ ਚੈਅਰਮੈਨ, 1970 ਵਿੱਚ ਉਹਾਇਓ ਸਟੇਟਸ ਯੂਨੀਵਰਸਿਟੀ ਕੋਲੰਬਸ, ਅਮਰੀਕਾ ਵਿੱਚ ਵਿਜ਼ਿਟਿੰਗ ਪ੍ਰੋਫ਼ੈਸਰ ਵੀ ਰਹੇ। 1974 ਵਿੱਚ ਐਫ਼.ਏ.ਓ. (ਰੋਮ) ਵਿੱਚ ਅੰਤਰਰਾਸ਼ਟਰੀ ਪੱਧਰ ਦੀ ਨੌਕਰੀ ਕੀਤੀ। ਯੂ.ਐਨ.ਓ. ਦੀਆਂ ਕਈ ਸੰਸਥਾਵਾਂ ਅਤੇ ਵਰਲਡ ਬੈਂਕ ਵਿੱਚ ਉੱਚਪਦਵੀਆਂ ਤੇ ਸੇਵਾ ਨਿਭਾਈ। ਸਮੇਂ-ਸਮੇਂ ਪ੍ਰਧਾਨ ਮੰਤਰੀਆਂ ਦੇ ਇਕਨਾਮਿਕ ਐਡਵਾਈਜ਼ਰੀ ਕੌਂਸਲ ਦੇ ਮੈਂਬਰ ਵੀ ਰਹੇ ਹਨ।

ਉਨ੍ਹਾਂ ਵਲੋਂ ਲਿੱਖੀ ਪੁਸਤਕ 'ਰੰਗਾਂ ਦੀ ਗਾਗਰ' (2016) ਦੇ ਕਈ ਐਡੀਸ਼ਨ ਛੱਪ ਚੁੱਕੇ ਹਨ। ਸਮੇਂ-ਸਮੇਂ ਅਨੇਕਾਂ ਮਾਣ ਸਨਮਾਨ ਵੀ ਮਿਲੇ ਹਨ। ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੇ ਤਿੰਨ ਵੇਰ ਪ੍ਰਧਾਨ ਵੀ ਰਹੇ ਹਨ।





# ਡਾ. ਕਿਰਪਾਲ ਸਿੰਘ ਕਸੇਲ (1928 ਈ.)

ਡਾ. ਕਿਰਪਾਲ ਸਿੰਘ ਕਸੇਲ ਪੰਜਾਬੀ ਦੇ ਪ੍ਰਸਿੱਧ ਖੋਜੀ ਵਿਦਵਾਨ ਹਨ ਜਿਨ੍ਹਾਂ ਪੰਜਾਬੀ ਮਾਂ ਬੋਲੀ ਲਈ ਗਿਣਾਤਮਿਕ ਅਤੇ ਗੁਣਾਤਮਿਕ ਪਖੋਂ ਢੇਰ ਵਾਧਾ ਕੀਤਾ ਹੈ। ਆਪ ਜੀ ਦਾ ਜਨਮ ਮਾਤਾ ਮਹਿੰਦਰ ਕੌਰ ਅਤੇ ਪਿਤਾ ਸ੍. ਗੰਗਾ ਸਿੰਘ ਦੇ ਘਰ ਪਿੰਡ ਕਸੇਲ (ਅੰਮ੍ਰਿਤਸਰ) ਵਿੱਚ 19 ਮਾਰਚ 1928 ਨੂੰ ਹੋਇਆ। 1944-1951 ਤੱਕ ਸੱਤ ਸਾਲ ਖਾਲਸਾ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀ ਰਹੇ ਹਨ।

ਖਾਲਸਾ ਕਾਲਜ ਜਲੰਧਰ, ਫ਼ਗਵਾੜਾ, ਗੁਰਦਾਸਪੁਰ, ਲੁਧਿਆਣਾ, ਪਟਿਆਲਾ ਆਦਿ ਸਰਕਾਰੀ ਤੇ ਗੈਰ-ਸਰਕਾਰੀ ਕਾਲਜਾਂ ਵਿੱਚ ਲੈਕਚਰਾਰ ਰਹੇ। 1968-1975 ਵਿੱਚ ਭਾਸ਼ਾ ਵਿਭਾਗ ਪੰਜਾਬ ਵਿੱਚ ਵੀ ਖੋਜਕਾਰ ਲੱਗੇ ਰਹੇ। ਸਰਕਾਰੀ ਮਹਿੰਦਰਾ ਕਾਲਜ, ਪਟਿਆਲਾ ਤੋਂ ਹੀ 1988 ਵਿੱਚ ਸੇਵਾ ਮੁਕਤ ਹੋਏ।

ਪੰਜਾਬੀ ਵਿੱਚ ਛੱਪੀਆਂ ਪੁਸਤਕਾਂ ਦੀ ਫ਼ਿਰੱਸਤ ਬੜੀ ਲੰਮੀ ਹੈ - ਛੱਤੀ ਅੰਮ੍ਰਿਤ (1965), ਜੈਸਾ ਸਤਿਗੁਰੂ ਸੁਣੀਦਾ (1996), ਚਾਲੀਸਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ (1999), ਵਾਰਡ ਨੰ. ਦਸ (1968), ਪੁਸ਼ਪਬਨ (1980), ਆਧੁਨਿਕ ਗੱਦਕਾਰ (1956), ਪੰਜਾਬੀ ਸਾਹਿਤ ਦੇ ਇਤਿਹਾਸ ਦੀ ਰੂਪ ਰੇਖਾ (1970), ਆਧੁਨਿਕ ਪੰਜਾਬੀ ਸਾਹਿਤ ਦਾ ਇਤਿਹਾਸਕ ਵਿਕਾਸ (1973), ਲਾਲਾ ਕ੍ਰਿਪਾ ਸਾਗਰ : ਜੀਵਨ ਤੇ ਰਚਨਾ (1975), ਪੂਰਨ ਸਿੰਘ ਦੀ ਸਾਹਿੱਤਕ ਪ੍ਰਤਿਭਾ (1981), ਬਾਬਾ ਫ਼ਰੀਦ ਦੀ ਕਾਵਿ ਪ੍ਰਤਿਭਾ (1981), ਇੰਦਰਧਨੁਸ਼ (1966), ਨਾਮਦੇਵ : ਜੀਵਨ ਤੇ ਦਰਸ਼ਨ (1973), ਪੂਰਨ ਸਿੰਘ (1969), ਰਾਜ ਹੰਸ (1970), ਆਦਰਸ਼ ਸਕੂਲ (1981-1982), ਆਦਰਸ਼ ਬੱਚਾ (1981-82), ਸ਼ਬਦਾਰਥ - ਬਾਣੀ ਗੁਰੂ ਨਾਨਕ ਦੇਵ (1971), ਕਾਵਿ ਸਾਗਰ (1955), ਹਿਮਾਲਾ ਦੀ ਵਾਰ (1957), ਤੂੰਬੀ ਦੀ ਤਾਰ (1968), ਜੰਗਨਾਮਾ ਸਿੰਘਾਂ ਤੇ ਫਰੰਗੀਆਂ (1971), ਪੰਜਾਬੀ ਸਾਹਿਤ ਦਾ ਇਤਿਹਾਸ (ਦੋ ਭਾਗ, 1972, 1974), ਭਾਈ ਵੀਰ ਸਿੰਘ ਦੀ ਕਵਿਤਾ (1973), ਤੂੰਬੀ ਦੀ ਪੁਕਾਰ (1980), ਨਾਮਧਾਰੀ ਸਤਿਗੁਰੂ ਮਹਿਮਾ (1993), ਸਾਹਿਤ ਦੇ ਰੂਪ (1951), ਚੰਡੀ ਦੀ ਵਾਰ (1951), ਪੰਜਾਬੀ ਸਾਹਿਤ ਦੀ ਉੱਤਪਤੀ ਤੇ ਵਿਕਾਸ (ਦੋ ਭਾਗ, 1952, 1953), ਸਾਹਿਤ ਪ੍ਰਕਾਸ਼ (1953), ਟੈਗੋਰ ਦੇ ਚੋਣਵੇਂ ਨਿਬੰਧ (1961), ਮਨੋ-ਵਿਗਿਆਨ ਦੀ ਰੂਪ-ਰੇਖਾ (1963), ਰਾਜਨੀਤੀ ਵਿਗਿਆਨ ਦੇ ਮੂਲ ਸਿਧਾਂਤ (1963), ਅਨੰਤ ਦਰਸ਼ਨ (1964),

ਦਸ ਗੁਰ ਦਰਸ਼ਨ (1976), ਲੌਢੇ ਪਹਿਰ ਦਾ ਅੰਤਮ ਚਿੰਤਨ (1976), ਚਰਨ ਛੋਹ (1976), ਅਨੀਲਕਾ (1982), ਪੂਰਬੀ ਕਵਿਤਾ ਦੀ ਆਤਮਾ (1990), ਤਿੰਨ ਭੈਣਾਂ (1993), ਅਲਫ਼ ਅਖ਼ਰ (1993), ਗੀਤ ਗੋਵਿੰਦ (1993), ਜੁਗਾਂ-ਜੁਗਾਤਰਾਂ ਦੀ ਸਾਂਝ (ਭਾਗ ਪ, 1995), ਆਤਮ ਦਾ ਸੰਗੀਤ (ਭਾਗ ਦੂਜਾ 1996), ਚਿੰਤਨ ਦੀ ਧਾਰਾ (ਭਾਗ ਤੀਜਾ 1996), ਕਰਨਾ ਖਿੜਿਆ ਵਿੱਚ ਪੰਜਾਬ (1997), ਵਾਲਟ ਵਿਟਮੈਨ-ਸਿੱਖੀ ਦਾ ਪ੍ਰੇਰਨਾ ਸਰੋਤ (1998), ਗੁਰੂ ਬਾਬਾ ਨਾਨਕ (2000) ਆਦਿ।

ਆਪ ਜੀ ਪ੍ਰਸਿੱਧ ਸਾਹਿਤਕਾਰ ਵਜੋਂ ਕਈ ਪਦਵੀਆਂ ਤੇ ਰਹੇ ਜਿਵੇਂ ਜਨਰਲ ਸਕੱਤਰ/ਸੀਨ. ਮੀਤ ਪ੍ਰਧਾਨ/ ਪ੍ਰਧਾਨ ਪੰਜਾਬੀ ਸਾਹਿਤ ਸਮੀਖਿਆ ਬੋਰਡ, ਜਲੰਧਰ, ਸਕੱਤਰ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ (1960-61), ਪ੍ਰਧਾਨ ਭਾਰਤੀ ਨੇਤਰਹੀਨ-ਸੇਵਕ ਸਮਾਜ (1970-72), ਸੀਨੀਅਰ ਮੀਤ ਪ੍ਰਧਾਨ ਨੈਸ਼ਨਲ ਫ਼ੈਡਰੇਸ਼ਨ ਆਫ਼ ਦੀ ਬਲਾਈਂਡ ਪੰਜਾਬ (1976-86) ਸ੍ਰ. ਸਤਿੰਦਰ ਸਿੰਘ ਨੰਦਾ ਨੇ 'ਕਿਰਪਾਲ ਸਿੰਘ ਕਸੇਲ-ਅਭਿਨੰਦਨ ਗ੍ਰੰਥ 2003 ਵਿੱਚ ਸੰਪਾਦਨਾ ਕੀਤੀ।

ਆਪ ਜੀ ਨੂੰ ਕਈ ਪੁਰਸਕਾਰ ਤੇ ਸਨਮਾਨ ਮਿਲੇ ਜਿਵੇਂ ਸ਼੍ਰੋਮਣੀ ਪੰਜਾਬੀ ਸਾਹਿਤਕਾਰ, ਭਾਸ਼ਾ ਵਿਭਾਗ ਪੰਜਾਬ ਵਲੋਂ 1968 ਵਿੱਚ, 1973 ਵਿੱਚ ਪੰਜਾਬੀ ਸਾਹਿਤ ਸਮੀਖਿਆ ਬੋਰਡ ਜਲੰਧਰ ਵਲੋਂ ਪੁਰਸਕਾਰ, 1981 ਵਿੱਚ ਸਾਹਿਤ ਸ਼੍ਰੋਮਣੀ, ਪੰਜਾਬੀ ਸਾਹਿਤ ਤੇ ਕਲਾ ਮੰਚ ਵਲੋਂ 1980-81 ਵਿੱਚ ਪਹਿਲਾ ਪੁਰਸਕਾਰ, ਰਾਸ਼ਟਰੀ ਪੁਰਸਕਾਰ 1988 ਵਿੱਚ, ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਵਲੋਂ-1990 ਵਿੱਚ ਕਰਤਾਰ ਸਿੰਘ ਧਾਲੀਵਾਲ ਅਵਾਰਡ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ 1993 ਤੋਂ ਲਾਇਫ਼ ਫ਼ੈਲੋਸ਼ਿਪ, ਪ੍ਰਿੰ. ਸੁਜਾਨ ਸਿੰਘ ਯਾਦਗਾਰੀ ਸਨਮਾਨ 1999 ਵਿੱਚ, ਭੈਣੀ ਸਾਹਿਬ ਵਲੋਂ ਸਨਮਾਨ (2003)

ਇਨ੍ਹਾਂ ਦੀਆਂ ਬੱਚੀਆਂ ਡਾ. ਨਵਜੋਤ ਕੌਰ ਕਸੇਲ ਅਤੇ ਡਾ. ਸਵੈਜੋਤ ਕੌਰ ਕਸੇਲ ਵੀ ਪੰਜਾਬੀ ਦੀਆਂ ਲੇਖਕਾਵਾਂ ਹਨ।



# ਗੁਰਦਿਆਲ ਸਿੰਘ ਆਰਿਫ਼ (1928 ਈ.)

ਗੁਰਦਿਆਲ ਸਿੰਘ ਆਰਿਫ਼ ਪੰਜਾਬੀ ਅਤੇ ਉਰਦੂ ਦੇ ਲੇਖਕ ਹਨ ਜਿਨ੍ਹਾਂ ਦਾ ਜਨਮ ਪਿੰਡ ਬੱਲਗਣ (ਸਿਆਲਕੋਟ) ਵਿੱਚ ਮਾਤਾ ਮੇਲਾ ਦੇਵੀ ਅਤੇ ਪਿਤਾ ਸੋਹਣ ਸਿੰਘ ਦੇ ਘਰ 19 ਮਾਰਚ 1928 ਨੂੰ ਹੋਇਆ। ਵਿਦਿਆ ਪ੍ਰਾਪਤ ਕਰ ਕੇ ਆਪ ਨੇ ਪਹਿਲਾਂ ਰੇਲਵੇ ਦੀ ਨੌਕਰੀ 1946-53 ਤੱਕ ਕੀਤੀ ਅਤੇ ਉਸ ਤੋਂ ਬਾਅਦ ਮਾਹਿਲਪੁਰ (ਹੁਸ਼ਿਆਰਪੁਰ) ਕਾਲਜ ਵਿੱਚ 1953-54 ਤੱਕ ਨੌਕਰੀ ਕੀਤੀ। ਖਾਲਸਾ ਕਾਲਜ ਅੰਮ੍ਰਿਤਸਰ ਵਿੱਚ 1954 ਵਿੱਚ ਅੰਗ੍ਰੇਜ਼ੀ ਲੈਕਚਰਾਰ ਲੱਗੇ ਰਹੇ। ਫ਼ਿਰ ਹਿਮਾਚਲ ਪ੍ਰਦੇਸ਼, ਰੋਹਤਕ (ਹਰਿਆਣਾ) ਵਿੱਚ 1955-62 ਤੱਕ ਸਰਕਾਰੀ ਕਾਲਜਾਂ ਵਿੱਚ ਲੈਕਚਰਾਰ ਰਹੇ। ਸਰਕਾਰੀ ਕਾਲਜ ਚੰਡੀਗੜ੍ਹ ਵਿੱਚ ਸੀਨੀਅਰ ਲੈਕਚਰਾਰ 1962-1986 ਤੱਕ ਰਹੇ ਅਤੇ ਇਥੋਂ ਹੀ 1986 ਵਿੱਚ ਸੇਵਾ ਮੁਕਤ ਹੋਏ।

ਆਪ ਜੀ ਨੇ ਪੰਜਾਬੀ, ਉਰਦੂ ਅਤੇ ਅੰਗ੍ਰੇਜ਼ੀ ਵਿੱਚ ਪੁਸਤਕਾਂ ਲਿੱਖੀਆਂ। ਮਤਲਾਅ ਅਰਜ਼ ਹੈ (1988), ਰੂਪ ਗਜ਼ਲ ਦਾ (1994), ਨਕਸ਼ ਗਜ਼ਲ ਦੇ (2000), ਰੱਤੀਆਂ ਪੈੜਾਂ (1993), ਤਿਲੋਕ ਚੰਦ ਮਹਿਰੂਮ (1990 ਅਨੁ), ਮਿਰਜ਼ਾ ਮੁਹੰਮਦ ਸੌਦਾ (1992 ਅਨੁ), ਅੱਧਿ ਚੰਨ ਦੀ ਰਾਤ (1993), ਗ਼ਾਲਿਬ, ਮਨੁੱਖ ਤੇ ਮਾਹੌਲ (2001 ਅਨੁ), ਚੋਣਵੀਂ ਕਵਿਤਾ-ਫ਼ਿਰਾਕ ਗੋਰਖਪੁਰੀ (2001 ਅਨੁ), ਸ਼ਾਇਦ ਕਿਸੀ ਕਾਬਿਲ ਹੋ (1997), ਕਾਬਿਲਿ-ਗੌਰ ਹੈ (2002), ਸਦਾਇ-ਸ਼ਿਵਾਲਿਕ (1987), symphony of flowing waters (1997 ਅਨੁ), Footsteps on the sands of time (1999 ਅਨੁ)

ਆਪ ਜੀ ਕਈ ਸਭਾ ਸੋਸਾਇਟੀਆਂ ਦੇ ਪ੍ਰਧਾਨ ਰਹੇ ਜਿਵੇਂ ਪੰਜਾਬੀ ਲੇਖਕ ਸਭਾ, ਚੰਡੀਗੜ੍ਹ (1996-98), ਅਦਬੀ ਕੇਂਦਰ ਚੰਡੀਗੜ੍ਹ 1998 ਤੋਂ, ਪੰਜਾਬੀ ਗਜ਼ਲ ਅਕਾਦਮੀ ਲੁਧਿਆਣਾ 1999 ਤੋਂ।

ਭਾਸ਼ਾ ਵਿਭਾਗ ਪੰਜਾਬ ਵਲੋਂ ਗਿ. ਗੁਰਮੁਖ ਸਿੰਘ ਮੁਸਾਫ਼ਰ ਅਵਾਰਡ 1988 ਅਤੇ ਭਾਸ਼ਾ ਵਿਭਾਗ ਪੰਜਾਬ ਵਲੋਂ ਸਾਹਿਰ ਲੁਧਿਆਨਵੀ ਪੁਰਸਕਾਰ 1999 ਮਿਲੇ ਹਨ। ਦਾਗ ਦੇਹਲਵੀ ਅਵਾਰਡ ਵੀ 2001 ਨੂੰ ਮਿਲ ਚੁਕਾ ਹੈ।



# ਪ੍ਰਿੰ. ਤਰਲੋਚਨ ਸਿੰਘ ਬੇਦੀ (1928 ਈ.)

ਪ੍ਰਿੰ. ਤਰਲੋਚਨ ਸਿੰਘ ਬੇਦੀ ਦਾ ਜਨਮ 1 ਮਈ 1928 ਨੂੰ ਮਾਤਾ ਜਸਵੰਤ ਕੌਰ ਅਤੇ ਪਿਤਾ ਸ੍ਰ. ਗੰਗਾ ਸਿੰਘ ਦੇ ਘਰ ਧਾਰੋਵਾਲੀ, ਡੇਰਾ ਬਾਬਾ ਨਾਨਕ (ਗੁਰਦਾਸਪੁਰ) ਵਿੱਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਤੋਂ 1951 ਈ. ਵਿੱਚ ਐਮ.ਏ. (ਪੰਜਾਬੀ) ਪਾਸ ਕੀਤੀ। ਫ਼ਿਰ ਇਹ ਵੱਖ-ਵੱਖ ਕਾਲਜਾਂ ਵਿੱਚ ਪੰਜਾਬੀ ਦੇ ਪ੍ਰੋਫ਼ੈਸਰ ਰਹੇ ਜਿਵੇਂ ਮੁੱਖੀ ਪੋਸਟ ਗ੍ਰੈਜੂਏਟ ਪੰਜਾਬੀ ਵਿਭਾਗ ਸਰਕਾਰੀ ਬ੍ਰਿਜਿੰਦਰ ਕਾਲਜ ਫ਼ਗਵਾੜਾ, ਪ੍ਰਿੰਸੀਪਲ ਸਰਕਾਰੀ ਕਾਲਜ ਆਫ਼ ਐਜੂਕੇਸ਼ਨ ਫ਼ਗਵਾੜਾ। ਇਥੋਂ ਹੀ ਸੇਵਾ ਮੁਕਤ ਹੋਏ।

ਪੰਜਾਬੀ ਵਿਚ ਜੋ ਪੁਸਤਕਾਂ ਛਾਪੀਆਂ, ਉਹ ਹਨ- ਸਿੱਖਾਂ ਦੀ ਭਗਤਮਾਲਾ (1984), ਕਾਵਿ ਸੁਧਾਖਰ (1984), ਪੁਰਾਤਨ ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ (1972), ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ-ਭਾਰਤੀ ਪੁਰਾ ਲੇਖਾ ਦੇ ਸੰਦਰਭ ਵਿੱਚ (1999), ਕਵਿਤਾਂਜਲੀ (1991) ਆਦਿ।





# ਜੋਗਿੰਦਰ ਸਿੰਘ ਜੋਗੀ (1928 ਈ.)

ਸ੍. ਜੋਗਿੰਦਰ ਸਿੰਘ ਜੋਗੀ ਦਾ ਜਨਮ 17 ਜੁਲਾਈ 1928 ਨੂੰ ਮਾਸਟਰ ਦਲੀਪ ਸਿੰਘ ਦੇ ਘਰ ਨਵਾਂ ਪਿੰਡ ਨਾਇਚਾ, ਗੋਰਾਯਾ (ਜਲੰਧਰ) ਵਿੱਚ ਹੋਇਆ। ਮੈਟ੍ਰਿਕ ਖਾਲਸਾ ਹਾਈ ਸਕੂਲ ਜਲੰਧਰ ਤੋਂ ਕਰ ਕੇ ਬੀ.ਏ. ਖਾਲਸਾ ਕਾਲਜ ਅੰਮ੍ਰਿਤਸਰ ਤੋਂ ਪਾਸ ਕੀਤੀ। ਬਾਅਦ ਵਿਚ ਪੂਨਾ ਤੋਂ ਬੀ.ਐਡ ਕੀਤੀ।

ਲਾਹੌਰ ਵਿੱਚ ਕੁੱਝ ਦੇਰ ਲਈ ਸਟੋਰਜ਼ ਪ੍ਰਚੇਜ਼ ਆਫ਼ਿਸ ਵਿੱਚ ਕੰਮ ਕੀਤਾ। 1943 ਤੋਂ ਸੈਨਾ ਵਿੱਚ ਭਰਤੀ ਹੋ ਕੇ ਸੂਬੇਦਾਰ ਮੇਜਰ ਦੀ ਪਦਵੀ ਤੇ ਰਹਿ ਕੇ ਸੇਵਾ ਮੁਕਤ ਹੋਏ।

ਆਪ ਨੇ ਪੰਜਾਬੀ ਵਿੱਚ ਜੋ ਪੁਸਤਕਾਂ ਲਿੱਖੀਆਂ, ਉਹ ਹਨ ਵੰਡਿਆ ਘਰ (1943), ਮਾਸ ਮਿਟੀ (1942), ਦੂਰੋਂ ਨੇੜਿਉਂ (1949), ਹੰਝੂ ਤੇ ਮੁਸਕਾਨ (1954), ਯੁੱਧ ਤੇ ਜੋਰੂ (1967), ਹਿਥਾਰ ਉਤਾਰ (1968), ਕਿੱਥੇ ਜਾਵਾਂ (1968), ਕਲਪਣਾ, ਆਦਿ।



# ਸੁਰਜੀਤ ਸਿੰਘ ਸੇਠੀ (1928 ਈ.)

ਪੰਜਾਬੀ ਦੇ ਪ੍ਰਸਿੱਧ ਨਾਟਕਕਾਰ ਸ੍ਰ. ਸੁਰਜੀਤ ਸਿੰਘ ਸੇਠੀ ਦਾ ਜਨਮ 1 ਅਕਤੂਬਰ 1928 ਨੂੰ ਮਾਤਾ ਮਾਇਆ ਵੰਤੀ ਅਤੇ ਪਿਤਾ ਸ੍ਰ. ਜੋਧ ਸਿੰਘ ਦੇ ਘਰ ਗੁੱਜਰਖਾਨ (ਰਾਵਲਪਿੰਡੀ) ਵਿੱਚ ਹੋਇਆ। ਖਾਲਸਾ ਕਾਲਜੀਏਟ ਸਕੂਲ ਅੰਮ੍ਰਿਤਸਰ ਤੋਂ ਦਸਵੀਂ ਪਾਸ ਕੀਤੀ ਅਤੇ ਐਮ.ਏ (ਪੰਜਾਬੀ) 1957 ਵਿੱਚ ਪਾਸ ਕੀਤੀ।

ਆਪਣੀ ਜ਼ਿੰਦਗੀ ਵਿੱਚ ਉਹ ਗੀਤਕਾਰ, ਫ਼ਿਲਮ ਕਹਾਣੀਕਾਰ, ਕਾਲਜ ਅਧਿਆਪਕ, ਰੇਡੀਉ ਪ੍ਰੋਡਿਊਸਰ, ਯੂਨੀਵਰਸਿਟੀ ਲੈਕਚਰਾਰ ਅਤੇ ਪ੍ਰੋਫ਼ੈਸਰ ਵਜੋਂ ਸੇਵਾਵਾਂ ਨਿਭਾਉਂਦੇ ਰਹੇ। ਕਈ ਵਰ੍ਹੇ ਆਕਾਸ਼ਵਾਣੀ ਜਲੰਧਰ ਵਿੱਚ ਵੀ ਸੇਵਾ ਨਿਭਾਈ।

ਆਪ ਜੀ ਨੇ ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਕਈ ਪੁਸਤਕਾਂ ਲਿੱਖੀਆਂ-ਜਨਤਾ ਜਾਗੀ (1945), ਮੰਹੀਵਾਲ (1946), ਰੇਤ ਦਾ ਪਹਾੜ (1954), ਕੌੜੇ ਘੁੱਟ (1955), ਇਕ ਸ਼ਹਿਰ ਦੀ ਗ਼ੱਲ (1956), ਕੰਧੀ ਉੱਤੇ ਰੁੱਖੜਾ (1957), ਇਕ ਖਾਲੀ ਪ੍ਰਿਆਲਾ (1960 ਅਨੁ), ਅੱਲ ਪੱਥਰ (1962), ਕਲ੍ਹ ਵੀ ਸੂਰਜ ਨਹੀਂ ਚੜ੍ਹੇਗਾ (1967, ਅਨੁ), ਸੰਖੇਪ ਰੂਪ (1997), ਆਬਰਾ ਕਦਾਬਰਾ (1972), ਡੁੱਬਦੇ ਸੂਰਜ ਨੂੰ ਸਲਾਮ (1976), ਬਦਨਾਮ ਸੜਕਾਂ (1979), ਇਹ ਦੁਨੀਆ ਬਾਂਕੀ ਦੀ (1984), ਇਕ ਹੋਰ ਹਾਦਸਾ (1990), ਅੰਗਰੇਜ਼ ਅੰਗਰੇਜ਼ ਸਨ (1957), ਸਲਾਮ (1962), ਡੂੰਘੇ ਪਾਣੀਆਂ ਦੇ ਹਾਣੀ (1965), ਮੇਰੀ ਕਹਾਣੀ ਦਾ ਸਫ਼ਰ (1966), ਪਰਦੇ ਪਿੱਛੇ (1946), ਚਲਦੇ ਫਿਰਦੇ ਬੁੱਤ (1958), ਕਾਫ਼ੀ ਹਾਊਸ (1958), ਕੱਚਾ ਘੜਾ (1963), ਕਿੰਗ ਮਿਰਜ਼ਾ ਤੇ ਸਪੇਰਾ (1965), ਮੇਰੇ ਇਕਾਂਗੀ ਦਾ ਸਫ਼ਰ (1966), ਸ਼ਾਮਾਂ ਪੈ ਗਈਆਂ (1968), ਗੁਰਬਿਨ ਘੋਰ ਅੰਧਾਰ (1969), ਮਰਦ ਮਰਦ ਨਹੀਂ, ਤੀਵੀਂ ਤੀਵੀਂ ਨਹੀਂ (1969), ਨੰਗੀ ਸੜਕ ਰਾਤ ਦਾ ਉਹਲਾ (1971), ਸਫ਼ਰ ਬਾਕੀ, ਤਲਾਸ਼ ਬਾਕੀ ਹੈ (1972), ਮੇਰਾ ਮੁਰਸ਼ਦ ਮੋੜ ਲਿਆਓ (1973), ਮੇਰਾ ਮਿਰਜ਼ਾ ਯਾਰ (1974), ਇਹ ਜ਼ਿੰਦਗੀ ਹੈ ਦੋਸਤੋ (1976), ਦੀਵਾਰਾਂ ਤੇ ਦਰਵਾਜ਼ੇ (1976), ਦੇਵਤਿਆਂ ਦਾ ਥੀਏਟਰ ਤੇ ਹੋਰ ਨਾਟਕ (1982), ਪੈਂਬਲੇ ਬੀਚ ਤੇ ਲੌਂਗ ਗੁਆਚਾ (1995), ਕਵੀ ਚਾਤ੍ਰਿਕ (1955), ਨਾਟਕ ਕਲਾ ਬਾਰੇ (1955), ਪੰਜਾਬੀ ਨਾਵਲ (1956), ਪੰਜਾਬੀ ਕਵਿਤਾ ਦਾ ਮੁੱਢ (1957), ਨਾਟਕ ਕਲਾ (1974), ਸਿਰਜਨਾਤਮਕ ਨਾਟਕ ਨਿਰਦੇਸ਼ਨ (1985), ਪਟਿਆਲੇ ਤੋਂ ਪਟਿਆਲੇ ਤੱਕ (1990), ਨੇਤਾ ਜੀ (1946), ਜਰਨੈਲ ਮੋਹਨ ਸਿੰਘ (1946), ਲੰਘ ਗਏ ਦਰਿਆ (1976), ਮੇਰੀ ਸਾਹਿੱਤਿਕ ਸਵੈਜੀਵਨੀ (1989), ਨਿੱਕਾ ਜਿਹਾ ਨਾਵਲ (1955), ਨਿੱਕੇ ਨਿੱਕੇ ਨਾਟਕ (1955), ਵਾਰਸ ਸ਼ਾਹ (1955),

ਸੋਲਾਂ ਸ਼ਿੰਗਾਰ (1954), ਦਸ ਨਵੇਂ ਇਕਾਂਗੀ (1955), wuthering Heights : An Introduction (1970), The Theater of Ibsenites in Punjab (1976), The Whole Truth (1986), Shot in 12 Days (1992) ਆਦਿ।

ਆਪ ਜੀ ਕਈ ਵਰ੍ਹੇ ਪੰਜਾਬੀ ਨਾਟਕ ਅਕੈਡਮੀ ਲੁਧਿਆਣਾ ਦੇ ਪ੍ਰਧਾਨ ਰਹੇ। ਕਈ ਪੁਰਸਕਾਰ ਤੇ ਇਨਾਮ ਹਾਸਲ ਕੀਤੇ। ਪੰਜਾਬੀ ਨਾਟਕ ਸੰਘ 1958, ਪੰਜਾਬੀ ਯੂਨੀਵਰਸਿਟੀ ਪਟਿਆਲਾ 1970, ਅਲਾਹਾਬਾਦ ਯੂਨੀਵਰਸਿਟੀ ਵਲੋਂ ਪੁਰਸਕਾਰ 1975, ਸ਼੍ਰੋਮਣੀ ਸਾਹਿਤਕਾਰ ਪੁਰਸਕਾਰ 1977, ਭਾਈ ਮੋਹਨ ਸਿੰਘ ਵੈਦ ਮੈਮੋਰੀਅਲ ਕਮੇਟੀ ਵਲੋਂ ਸਨਮਾਨ 1983, ਇੰਟਰਨੈਸ਼ਨਲ ਐਸੋਸਿਏਸ਼ਨ ਆਫ਼ ਪੰਜਾਬੀ ਆਥਰਜ਼ ਐਂਡ ਆਰਟਿਸਟਸ ਕੈਨੇਡਾ ਅਵਾਰਡ 1985, ਇੰਡੋ-ਕੈਨੇਡੀਅਨ ਕਲਚਰਲ ਟ੍ਰਸਟ ਵੈਨਕੂਵਰ 1987, ਪੰਜਾਬੀ ਸਾਹਿਤ ਸਭਾ ਯੂਬਾਸਿਟੀ 1989, ਭਾਸ਼ਾ ਵਿਭਾਗ ਪੰਜਾਬ 1991, ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਵਲੋਂ 'ਕਰਤਾਰ ਸਿੰਘ ਧਾਲੀਵਾਲ' ਅਵਾਰਡ 1992 ਆਦਿ।

ਆਪ ਜੀ ਬਾਰੇ ਡਾ. ਕੁਲਬੀਰ ਸਿੰਘ ਕਾਂਗ ਨੇ ਪੁਸਤਕ 'ਨਾਵਲਕਾਰ ਸੁਰਜੀਤ ਸਿੰਘ ਸੇਠੀ' 1998 ਵਿੱਚ ਪ੍ਰਕਾਸ਼ਿਤ ਕੀਤੀ। ਆਪ ਜੀ ਦਾ ਦੇਹਾਂਤ 21 ਮਾਰਚ 1995 ਨੂੰ ਹੋਇਆ।





# ਪ੍ਰੋ. ਗੁਰਦੇਵ ਸਿੰਘ ਦਿਓਲ (1929 ਈ.)

ਪੰਜਾਬੀ ਲੇਖਕ ਸ੍ਰ. ਗੁਰਦੇਵ ਸਿੰਘ ਦਿਉਲ ਦਾ ਜਨਮ 20 ਫ਼ਰਵਰੀ 1929 ਨੂੰ ਮਾਤਾ ਬਿਸ਼ਨ ਕੌਰ ਅਤੇ ਸ੍ਰ. ਜਗਤ ਸਿੰਘ ਦੇ ਘਰ ਪਿੰਡ ਬੋਪਾਰਾਏ ਕਲਾਂ (ਲੁਧਿਆਣਾ) ਵਿੱਚ ਹੋਇਆ। ਆਪ ਜੀ ਪੰਜਾਬ ਅਤੇ ਹੋਰ ਕਾਲਜਾਂ ਵਿੱਚ ਲੈਕਚਰਾਰ ਰਹੇ ਜਿਵੇਂ ਲੁਧਿਆਣਾ, ਨਾਭਾ, ਗੁੜਗਾਉਂ, ਇੰਦੌਰ, ਪਟਿਆਲਾ, ਫਿਰੋਜ਼ਪੁਰ ਛਾਉਣੀ, ਸੰਗਰੂਰ, ਨਾਭਾ (1954-1987) ਤੱਕ ਅਤੇ ਇੱਥੋਂ ਹੀ 1987 ਵਿੱਚ ਸੇਵਾ ਮੁਕਤ ਹੋਏ। 1988-1992 ਵਿੱਚ ਪ੍ਰੋਫ਼ੈਸਰ ਅਤੇ ਮੁੱਖੀ ਸਿੱਖ ਇਤਿਹਾਸ ਖੋਜ ਵਿਭਾਗ, ਖਾਲਸਾ ਕਾਲਜ ਅੰਮ੍ਰਿਤਸਰ ਰਹੇ।

ਆਪ ਨੇ ਕਈ ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਪੁਸਤਕਾਂ ਲਿਖੀਆਂ, ਸ਼ਹੀਦ ਭਗਤ ਸਿੰਘ-ਜੀਵਨੀ (1968), ਬੰਦਾ ਬਹਾਦਰ (1969), ਪੰਜਾਬੀ ਵੀਰ ਪਰੰਪਰਾ : ਸੁਤੰਤਰਤਾ ਉਪਰੰਤ (1968), ਗਦਰ ਪਾਰਟੀ ਅਤੇ ਭਾਰਤ ਦਾ ਕੌਮੀ ਅੰਦੋਲਨ (1970), ਅਜੀਤ ਸਿੰਘ (1973), ਜਲ੍ਹਿਆ ਵਾਲਾ ਬਾਗ (1979), ਸੈਨਿਕ ਵਿਗਿਆਨ ਦੀ ਪਾਠ ਪੁਸਤਕ (1978), ਭਾਰਤ ਰਾਜਨੀਤਕ ਚਿੰਤਨ-ਪੁਰਾਤਨ ਤੇ ਆਧੁਨਿਕ (1984), ਏਸ਼ੀਆਈ ਮੁਲਕਾਂ ਦੇ ਸੰਵਿਧਾਨਾਂ ਦਾ ਤੁਲਨਾਤਮਕ ਅਧਿਐਨ (1987), ਇਨਫੈਨਟਰੀ ਬਟਾਲੀਅਨ ਦਾ ਰੋਲ ਅਤੇ ਸੰਗਠਨ (1969), ਭਾਰਤ ਸੰਵਿਧਾਨ (1975), ਸੋਵੀਅਤ ਸੰਘ ਦਾ ਸੰਵਿਧਾਨ (1976), Shaheed Bhagat Singh–The Man and his Ideology (1978), S. Sunder Singh : Life, Work and Mission (1992); The Role of Ghadr Party in the National Movement (1969), Social and Political Philosophy of Guru Nanak Dev and Guru Gobind Singh (1978), The Punjab Problem and Academic Approach (1990), Dr. Ganda Singh Journal of Sikh Historical and Religious Studies (1991), National Building and Political Development (1989) etc.

ਆਪ ਜੀ ਨੇ ਪੰਜਾਬੀ ਯੂਨੀਵਰਸਿਟੀ ਵਲੋਂ ਇਨਫੈਨਟਰੀ ਬਟਾਲੀਅਨ ਦਾ ਰੋਲ ਅਤੇ ਸੰਗਠਨ ਉੱਤੇ ਐਵਾਰਡ 1969 ਵਿੱਚ ਪ੍ਰਾਪਤ ਕੀਤਾ।





# ਡਾ. ਕਰਨੈਲ ਸਿੰਘ ਥਿੰਦ (1929 ਈ.)

ਡਾ. ਕਰਨੈਲ ਸਿੰਘ ਥਿੰਦ ਪੰਜਾਬੀ ਦੇ ਪ੍ਰਸਿੱਧ ਵਿਦਵਾਨ ਹਨ ਜਿਨ੍ਹਾਂ ਲੋਕਧਾਰਾ ਵਿੱਚ ਖਾਸ ਮੁਕਾਮ ਬਣਾਇਆ ਹੈ। ਆਪ ਜੀ ਦਾ ਜਨਮ ਮਾਤਾ ਅਨੰਦ ਕੌਰ ਅਤੇ ਪਿਤਾ ਸ੍ਰ. ਭਾਨ ਸਿੰਘ ਦੇ ਘਰ ਚੱਕ ਨੰਬਰ 288, ਜੇ.ਬੀ ਲਾਇਲਪੁਰ (ਪਾਕਿਸਤਾਨ) ਵਿੱਚ 12 ਅਪ੍ਰੈਲ 1929 ਨੂੰ ਹੋਇਆ। ਉੱਚ ਵਿਦਿਆ ਪ੍ਰਾਪਤ ਕਰਕੇ ਆਪ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ 1955-1973 ਤੱਕ ਲੈਕਚਰਾਰ ਪੋਸਟ ਗ੍ਰੇਜੂਏਟ ਪੰਜਾਬੀ ਵਿਭਾਗ ਵਿੱਚ ਲੱਗੇ ਰਹੇ। ਉਸ ਤੋਂ ਬਾਅਦ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿੱਚ ਰੀਡਰ, ਪ੍ਰੋਫ਼ੈਸਰ, ਮੁੱਖੀ ਪੰਜਾਬੀ ਅਧਿਐਨ ਸਕੂਲ ਗੁਰੂ ਨਾਨਕ ਅਧਿਐਨ ਵਿਭਾਗ ਅਤੇ ਫ਼ਿਰ ਇਸੇ ਯੂਨੀਵਰਸਿਟੀ ਵਿੱਚ ਰਜਿਸਟ੍ਰਾਰ 1973-1990 ਤੱਕ ਸੇਵਾ ਨਿਭਾਉਂਦੇ ਰਹੇ। 1990-1991 ਤੱਕ ਡਾਇਰੈਕਟਰ ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ ਚੰਡੀਗੜ੍ਹ ਅਤੇ 1991-1992 ਤੱਕ ਪ੍ਰੋਜੈਕਟ ਅਫ਼ਸਰ ਖਾਲਸਾ ਕਾਲਜ ਅੰਮ੍ਰਿਤਸਰ ਵੀ ਰਹੇ।

ਆਪ ਜੀ ਦੀਆਂ ਮੌਲਿਕ ਪੁਸਤਕਾਂ ਵਿਚੋਂ ਅਨਮੋਲ ਪੰਜਾਬੀ ਲੇਖ (1957), ਗੱਦ ਪ੍ਰਕਾਸ਼ (1970), ਲੋਕਯਾਨ ਤੇ ਮੱਧ ਕਾਲੀਨ ਪੰਜਾਬੀ ਸਾਹਿਤ (1973), ਪੰਜਾਬੀ ਨਾਵਲ : ਸਰਵੇਖਣ ਤੇ ਮੁਲਾਂਕਣ (1974), ਸਾਹਿਤ ਅਧਿਐਨ ਪ੍ਰਣਾਲੀਆਂ (1977), ਲੋਕਯਾਨ ਅਧਿਐਨ (1978), ਰਾਵੀਉਂ ਪਾਰ (1987), ਨੂਰ ਦਾ ਵਣਜਾਰਾ (1998), ਬਲਬੀਰ ਸਿੰਘ ਮੋਮੀ ਤੇ ਉਸਦਾ ਰਚਨਾ ਸੰਸਾਰ (1999), ਸਭਿਆਚਾਰ ਦਰਪਣ (1985), ਕਲਾਮ ਨਜਮ ਹੁਸਨ ਸਯੱਦ (2000), ਫਖ਼ਰ ਜਮਾਨ ਦੇ ਨਾਵਲ (2000), ਆਦਿ।

ਆਪ ਕਾਫ਼ੀ ਵਰ੍ਹੇ 1982 ਤੋਂ ਇੰਟਰਨੈਸ਼ਨਲ ਪੰਜਾਬੀ ਸਾਹਿਤ ਸਭਾ, ਲੰਡਨ (ਯੂ.ਕੇ.) ਦੇ ਮੀਤ ਪ੍ਰਧਾਨ ਰਹੇ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ 1993-1995 ਤੱਕ ਫ਼ੈਲੋਸ਼ਿਪ ਵੀ ਮਿਲੀ। ਭਾਰਤ ਸਰਕਾਰ ਦੇ ਸਭਿਆਚਾਰਕ ਵਿਭਾਗ ਵਲੋਂ ਸੀਨੀਅਰ ਫੈਲੋਸ਼ਿਪ 2001-2002 ਵਿੱਚ ਮਿਲੀ 'ਪੰਜਾਬ ਵਿਚ ਪੰਜਾਬੀ ਭਾਸ਼ਾ ਤੇ ਸਾਹਿਤ ਦਾ ਅਧਿਐਨ' ਉੱਪਰ।

○



# ਗੁਰਸ਼ਰਨ ਸਿੰਘ (1929 ਈ.)

ਪੰਜਾਬੀ ਦੇ ਪ੍ਰਸਿੱਧ ਨਾਟਕਕਾਰ ਸ੍ਰ. ਗੁਰਸ਼ਰਨ ਸਿੰਘ ਦਾ ਜਨਮ ਪਿਤਾ ਡਾ. ਗਿਆਨ ਸਿੰਘ ਅਤੇ ਮਾਤਾ ਕਰਤਾਰ ਕੌਰ ਦੇ ਘਰ 16 ਸਤੰਬਰ 1929 ਨੂੰ ਮੁਲਤਾਨ (ਪਾਕਿਸਤਾਨ) ਵਿੱਚ ਹੋਇਆ। ਉਨ੍ਹਾਂ ਨੇ ਮੁੱਢਲੀ ਵਿਦਿਆ ਮੁਲਤਾਨ ਤੋਂ ਹਾਸਲ ਕਰਕੇ ਖ਼ਾਲਸਾ ਕਾਲਜ ਅੰਮ੍ਰਿਤਸਰ ਵਿੱ 1947 ਤੋਂ ਬਾਅਦ ਦਾਖਲਾ ਲਿਆ ਜਿਥੋਂ ਨਾਲ-ਮੈਡੀਕਲ ਸੱਪਜੈਕਟ ਵਿੱਚ ਕੁੱਝ ਜਮਾਤਾਂ ਪਾਸ ਕਰਕੇ ਬਾਅਦ ਵਿਚ ਏ.ਐਮ.ਆਈ.ਈ. ਕੀਤੀ। ਕੁੱਝ ਵਰ੍ਹੇ ਸਰਕਾਰੀ ਨੌਕਰੀ ਵੀ ਕੀਤੀ।

ਸਤਿਕਾਰ ਨਾਲ ਗੁਰਸ਼ਰਨ ਸਿੰਘ ਨੂੰ ਸਾਹਿਤਕ ਹਲਕਿਆ ਵਿੱਚ 'ਭਾਅ ਜੀ' 'ਭਾਈ ਮੰਨਾ ਸਿੰਘ ਜੀ' ਕਰਕੇ ਯਾਦ ਕੀਤਾ ਜਾਂਦਾ ਹੈ। ਖਾਲਸਾ ਕਾਲਜ ਅੰਮ੍ਰਿਤਸਰ ਦੇ ਨੇੜੇ ਕਹਿੰਦੇ ਸਨ ਜਦੋਂ ਦਾਸ ਨੂੰ ਕਈ ਵੇਰਾਂ ਇਨ੍ਹਾਂ ਦੇ ਘਰ ਜਾ ਕੇ ਮੁਲਾਕਾਲਾਂ ਕੀਤੀਆਂ ਸਨ।

ਇਨ੍ਹਾਂ ਦੇ ਪ੍ਰਸਿੱਧ ਨਾਟਕ ਇਕਾਂਗੀ ਲਿੱਖੇ ਜਿਵੇਂ ਜਦੋਂ ਰੌਸ਼ਨੀ ਹੁੰਦੀ ਹੈ (1974); ਚਾਂਦਨੀ ਚੌਂਕ ਤੋਂ ਸਰਹਿੰਦ ਤੱਕ (1978); ਸੀਸ ਤਲੀ ਤੇ (1978); ਬੰਦ ਕਮਰੇ (1978); ਬਾਬਾ ਬੋਲਦਾ ਹੈ (1986), ਲੀਰਾਂ (1991); ਨਵਾਂ ਜਨਮ (1988); ਵੰਗਾਰ (1992); ਧਮਕ ਲਗਾਰੇ ਦੀ (2002) ਆਦਿ।

ਆਪ ਜੀ ਅੰਮ੍ਰਿਤਸਰ ਤੋਂ 'ਸਗਤਾ' ਮਾਸਿਕ ਰਸਾਲਾ 1980 ਤੋਂ ਸ਼ੁਰੂ ਕੀਤਾ ਸੀ। ਆਪ ਕਈ ਵਰ੍ਹੇ ਪੰਜਾਬ ਸੰਗੀਤ ਨਾਟਕ ਅਕੈਡਮੀ ਚੰਡੀਗੜ੍ਹ, ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ) ਅਤੇ ਪੰਜਾਬ ਲੋਕ ਸਭਿਆਚਾਰਕ ਮੰਚ ਅੰਮ੍ਰਿਤਸਰ ਦੇ ਪ੍ਰਧਾਨ ਦੀ ਸੇਵਾ ਬਾ-ਖ਼ੂਬੀ ਨਿਭਾਉਂਦੇ ਰਹੇ। ਦੇਸ਼ ਵਿਦੇਸ਼ਾਂ ਤੋਂ ਕਈ ਪੁਰਸਕਾਰ ਤੇ ਸਨਮਾਨ ਵੀ ਪ੍ਰਾਪਤ ਕੀਤੇ ਜਿਵੇਂ ਬਲਰਾਜ ਸਾਹਨੀ ਅਵਾਰਡ (1980); ਇੰਦਰਨੈਸ਼ਨਲ ਪੰਜਾਬੀ ਨਿਦਰੇਹੀ ਟ੍ਰਸਟ ਕਨੇਡਾ ਵਲੋਂ; ਕੌਮਾਤਰੀ ਸਾਹਿਤ ਸ੍ਰੋਮਣੀ ਮਨਜੀਤ ਯਾਦਗਾਰੀ ਪੁਰਸਕਾਰ (1984), ਕਰਤਾਰ ਸਿੰਘ ਧਾਲੀਤਾਲ (2001); ਕਾਲੀਦਾਸ ਅਵਾਰਡ (2003) ਆਦਿ।

ਆਪ ਜੀ ਦਾ ਦੇਹਾਂਤ ਕੁੱਝ ਵਰ੍ਹੇ ਪਹਿਲਾਂ ਚੰਡੀਗੜ੍ਹ ਵਿੱਚ ਹੋਇਆ।



# ਮਹਿੰਦਰ ਸਿੰਘ ਗੋਹਲ (ਅੰਦਾਜ਼ਨ 1929 ਈ.)

ਸ੍ਰ. ਮਹਿੰਦਰ ਸਿੰਘ ਗੋਹਲ ਦਾ ਜਨਮ ਅੰਦਾਜ਼ਨ 1929 ਈ. ਪਿਤਾ ਸ੍ਰ. ਸੰਤਾ ਸਿੰਘ ਦੇ ਘਰ ਪਿੰਡ ਗੋਹਲਵੜ (ਅੰਮ੍ਰਿਤਸਰ) ਵਿੱਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਤੋਂ ਐਮ.ਏ. ਕਰ ਕੇ ਐਮ.ਐਡ ਵੀ ਕੀਤੀ। ਪੰਜਾਬ ਸਿਖਿਆ ਵਿਭਾਗ ਵਿੱਚ ਅਧਿਆਪਨ ਦਾ ਕਿੱਤਾ ਅਪਨਾਇਆ। ਖਾਲਸਾ ਕਾਲਜ ਸਮੇਂ ਇਨ੍ਹਾਂ ਦੀਆਂ ਢੇਰ ਸਾਰੀਆਂ ਰਚਨਾਵਾਂ 'ਦਰਬਾਰ' ਵਿੱਚ ਛੱਪਦੀਆਂ ਰਹੀਆਂ। ਵਿਦਿਆਰਥੀ ਸਮੇਂ ਦੌਰਾਨ ਮੈਰਿਟਸ ਵਿੱਚ ਆਉਣ ਕਾਰਨ ਉਪ-ਰਾਸ਼ਟਰਪਤੀ, ਚੀਫ਼ ਜਸਟਿਸ ਸੁਪਰੀਮ ਕੋਰਟ ਤੋਂ ਮਾਨ ਸਨਮਾਨ ਮਿਲਦੇ ਰਹੇ। ਸਰਕਾਰੀ ਹਾਈ ਸਕੂਲ ਰਟੋਲ ਤੋਂ ਸੇਵਾ ਮੁਕਤ ਹੋਏ।





# ਡਾ. ਖੇਮ ਸਿੰਘ ਗਿਲ (1930 ਈ.)

ਡਾ. ਖੇਮ ਸਿੰਘ ਗਿਲ ਅੰਤਰਰਾਸ਼ਟਰੀ ਪ੍ਰਸਿੱਧੀ ਦੇ ਵਿਗਿਆਨੀਆਂ ਵਿੱਚ ਸ਼ੁਮਾਰ ਹੁੰਦੇ ਹਨ। ਉਹ ਉੱਤਪਤੀ-ਵਿਗਿਆਨੀ, ਪਲਾਂਟ-ਬ੍ਰੀਡਅਰ ਅਤੇ ਪ੍ਰਬੰਧਕ ਵਜੋਂ ਵੀ ਜਾਣੇ ਜਾਂਦੇ ਹਨ। ਉਨ੍ਹਾਂ ਦਾ ਜਨਮ 1 ਸਤੰਬਰ 1930 ਨੂੰ ਪਿੰਡ ਕਾਲੇ ਕੇ, ਮੋਗਾ (ਪੰਜਾਬ) ਵਿੱਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ.ਐਸ.ਸੀ. (ਐਗ੍ਰੀ) 1949 ਵਿੱਚ ਪਾਸ ਕਰਕੇ ਪੰਜਾਬ ਯੂਨੀਵਰਸਿਟੀ ਤੋਂ ਐਮ.ਐਮ.ਸੀ. (ਐਗ੍ਰੀ) 1951 ਵਿੱਚ ਕੀਤੀ। ਪੰਜਾਬ ਸਰਕਾਰ ਵਿੱਚ ਰਿਸਰਚ ਐਸੇਟਿੰਟ ਰਹਿ ਕੇ ਬਾਅਦ ਵਿੱਚ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਚਲੇ ਗਏ।

ਯੂਨੀਵਰਸਿਟੀ ਆਫ਼ ਕੈਲੀਫ਼ੋਰਨੀਆਂ ਤੋਂ 1960 ਵਿੱਚ ਪੀ.ਐਚ.ਡੀ. ਉੱਤਪਤੀ ਵਿਗਿਆਨ ਵਿੱਚ ਕੀਤੀ। ਉਹ ਵੱਖ-ਵੱਖ ਸਮਿਆਂ ਵਿੱਚ ਕਈ ਪਦਵੀਆਂ ਤੇ ਕਾਰਜ-ਸ਼ੀਲ ਰਹੇ। ਪ੍ਰੋਫੈਸਰ ਤੇ ਮੁੱਖੀ 'ਜਿਨੇਟਿਕਸ' ਪੰਜਾਬ ਐਗ੍ਰੀ.ਯੂਨੀਵਰਸਿਟੀ (1966-68 ਤੱਕ), ਪ੍ਰੋ. ਅਤੇ ਮੁੱਖੀ ਪਲਾਂਟ-ਬ੍ਰੀਡੰਗ ਵਿਭਾਗ (1968-79), ਡੀਨ ਕਾਲਜ ਆਫ਼ ਐਗ੍ਰੀਕਲਚਰ (1979-83), ਡਾਇਰੈਕਟਰ ਰਿਸਰਚ (1983-87), ਡਾਇਰੈਕਟਰ ਐਕਸਟੇਨਸ਼ਨ ਐਜੂਕੇਸ਼ਨ (1987-89), ਉਪ-ਕੁਲਪਤੀ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ (1990-1993)।

ਡਾ. ਖੇਮ ਸਿੰਘ ਗਿਲ ਦਾ ਤਕਰੀਬਨ 475 ਵਿਗਿਆਨਕ ਪੇਪਰ ਅਤੇ ਲੇਖ ਦੇਸ਼-ਵਿਦੇਸ਼ ਦੇ ਰਸਾਲਿਆਂ। ਅਖਬਾਰਾਂ ਵਿੱਚ ਛੱਪ ਚੁੱਕੇ ਹਨ। ਉਨ੍ਹਾਂ ਨੇ ਕਈ ਮਹੱਤਵਪੂਰਨ ਪੁਸਤਕਾਂ ਵੀ ਛਾਪੀਆਂ ਜਿਵੇਂ Research on Wheat & Triticate in the Punjab, Development of Triticates for Stability of yield and improved quality of grains; Final Tehnical Report ਆਦਿ। ਸਮੇਂ-ਸਮੇਂ ਉਨ੍ਹਾਂ ਨੂੰ ਮਾਨ-ਸਨਮਾਨ ਵੀ ਮਿਲੇ ਹਨ-ਪਦਮ ਭੂਸ਼ਨ (1992), ਰਫ਼ੀ-ਅਹਿਮਦ ਕਿਦਵਾਈ ਐਵਾਰਡ, ਆਈ.ਸੀ.ਏ.ਆਰ. ਟੀਮ ਰਿਸਰਚ ਐਵਾਰਡ, ਆਈ.ਸੀ.ਏ.ਆਰ. ਸਿਲਵਰ ਜੁਬਲੀ ਐਵਾਰਡ (1993), ਗ੍ਰੀਨ ਰਿਵੋਲੂਸ਼ਨ ਇਨ ਇੰਡੀਆ ਕੰਟਰੀਬਯੂਟਰ, ਖਾਲਸਾ ਕਾਲਜ ਅੰਮ੍ਰਿਤਸਰ ਵਲੋਂ ਸਨਮਾਨ, ਪੰਜਾਬ ਐਗ੍ਰੀ.ਯੂਨੀ ਵਲੋਂ ਡਾਕਟਰ ਆਫ਼ ਸਾਇੰਸ 2015, ਆਈ.ਸੀ.ਏ.ਆਰ ਗੋਲਡਨ ਜੁਬਲੀ ਐਵਾਰਡ ਆਦਿ। ਦੇਸ਼ ਬਦੇਸ਼ਾਂ ਦੀਆਂ ਕਈ ਸੰਸਥਾਵਾਂ ਨਾਲ ਜੁੜੇ ਹਨ। 1994 ਤੋਂ ਡਾ. ਗਿਲ 129 ਤੋਂ ਵਧੀਕ ਅਕਾਲ ਅਕੈਡਮੀਆਂ ਦੇ ਚੈਅਰਮੈਨ ਵਜੋਂ ਬਾ-ਖੂਬੀ ਸੇਵਾਵਾਂ ਨਿੱਭਾ ਰਹੇ ਹਨ।



# ਡਾ. ਰਜਿੰਦਰ ਕੌਰ (1931 ਈ.)

ਡਾ. ਰਾਜਿੰਦਰ ਕੌਰ ਸਿੱਖਾਂ ਦੇ ਬੇਤਾਜ ਬਾਦਸ਼ਾਹ ਮਾਸਟਰ ਤਾਰਾ ਸਿੰਘ ਜੀ ਦੀ ਸਪੁੱਤਰੀ ਸਨ। ਆਪ ਦਾ ਜਨਮ 10 ਫ਼ਰਵਰੀ 1931 ਨੂੰ ਅੰਮ੍ਰਿਤਸਰ ਦੀ ਪਵਿੱਤਰ ਧਰਤੀ ਤੇ ਹੋਇਆ। ਮੁੱਢਲੀ ਵਿਦਿਆ ਹਾਸਲ ਕਰਕੇ ਆਪ ਨੇ ਐਮ.ਏ. (ਫ਼ਿਲਾਸਫ਼ੀ) ਅਤੇ ਬੀ.ਟੀ. ਖਾਲਸਾ ਕਾਲਜ ਅੰਮ੍ਰਿਤਸਰ ਤੋਂ ਕੀਤੀ। ਆਪ ਨੇ ਪੀ.ਐਚ.ਡੀ. (ਫ਼ਿਲਾਸਫ਼ੀ) ਵਿੱਚ ਕੀਤੀ। ਆਪ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ 1958-1959 ਤੱਕ ਪੜ੍ਹਾਉਂਦੇ ਰਹੇ। ਫ਼ਿਰ ਆਪ ਜੀ ਪੰਜਾਬੀ ਪੱਤਰਕਾਰੀ ਵੱਲ ਆ ਗਏ। ਆਪ ਜੀ ਕਾਫ਼ੀ ਵਰ੍ਹੇ ਰੋਜ਼ਾਨਾ 'ਪ੍ਰਭਾਤ' ਦੇ ਸੰਪਾਦਕ ਰਹੇ ਜੋ ਦਿੱਲੀ ਤੇ ਅੰਮ੍ਰਿਤਸਰ ਤੋਂ ਛੱਪਦਾ ਰਿਹਾ। ਰੋਜ਼ਾਨਾ 'ਜੱਥੇਦਾਰ' ਵੀ 1971 ਵਿੱਚ ਸੰਪਾਦਨ ਕਰਦੇ ਰਹੇ। ਆਪ ਜੀ ਕਾਫ਼ੀ ਵਰ੍ਹੇ 'ਸੰਤ ਸਿਪਾਹੀ' ਅੰਮ੍ਰਿਤਸਰ ਦੇ ਅਡੀਟਰ ਰਹੇ। ਆਪ ਜੀ ਨੇ ਇਸ ਪਰਚੇ ਨੂੰ ਸਿੱਖਰਾਂ ਤੇ ਪਹੁੰਚਾਇਆ।

ਇਸਤਰੀ ਅਕਾਲੀ ਦਲ (ਸ਼੍ਰੋਮਣੀ ਅਕਾਲੀ ਦਲ) ਦੇ ਕਈ ਸਾਲ ਪ੍ਰਧਾਨ ਰਹਿ ਕੇ ਤਾਲੀਮ ਤੇ ਸਮਾਜਿਕ ਕੰਮਾਂ ਵਿੱਚ ਪੇਸ਼ ਰਹੇ। 1975 ਵਿੱਚ ਦਿੱਲੀ-ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਦੇ ਮੈਂਬਰ ਰਹੇ। ਦੋ ਸਾਲ ਮੈਂਬਰ ਕੋਰਟ ਦਿੱਲੀ-ਯੂਨੀਵਰਸਿਟੀ ਰਹੇ। ਆਪ ਜੀ ਸਿੱਖ ਐਜੂਕੇਸ਼ਨ ਸੋਸਾਇਟੀ ਪੰਜਾਬ ਦੇ ਫ਼ਾਉਂਡਰ ਮੈਂਬਰ ਰਹੇ ਜੋ ਖਾਲਸਾ ਕਾਲਜ ਕਾਦੀਆਂ, ਬੰਗਾਂ, ਚੰਡੀਗੜ੍ਹ, ਸਠਿਆਲਾ ਚਲਾਉਂਦੇ ਰਹੇ। ਆਪ ਜੀ ਅੰਮ੍ਰਿਤਸਰ Municipal Corporation ਵਿੱਚ ਵੀ ਰਹੇ। ਅਪ੍ਰੈਲ 1978 ਵਿੱਚ ਰਾਜ ਸਭਾ ਦੇ ਮੈਂਬਰ ਰਹੇ। ਉਹਨਾਂ ਨੇ ਲੰਡਨ, ਮਾਸਕੋ ਆਦਿ ਦੇਸ਼ਾਂ ਵਿੱਚ ਜਾ ਕੇ ਧਾਰਮਿਕ ਕਾਨਫਰੰਸਾਂ ਵਿੱਚ ਸ਼ਿਰੱਕਤ ਕੀਤੀ। ਇਨ੍ਹਾਂ ਦੀ ਛੋਟੀ ਬੇਟੀ ਬੀਬੀ ਕਿਰਨਜੋਤ ਕੌਰ ਇੱਕ ਸੁਲਝੀ ਹੋਈ ਚਿੰਤਕ ਅਤੇ ਸ਼੍ਰੋਮਣੀ ਗੁਰਦੁਆਰਾ ਪਬੰਧਕ ਕਮੇਟੀ ਦੇ ਸਾਬਕਾ ਜਨਰਲ ਸਕੱਤਰ ਅਤੇ ਮੈਂਬਰ ਹਨ।

ਡਾ. ਰਾਜਿੰਦਰ ਕੌਰ ਜੀ ਦੀ ਪੁਸਤਕ 'God in Sikhism' 2000 ਵਿੱਚ ਸ਼੍ਰੋ.ਪ੍ਰੋ. ਕਮੇਟੀ ਅੰਮ੍ਰਿਤਸਰ ਨੇ ਛਾਪੀ ਹੈ ਜੋ ਪੀ.ਐਚ.ਡੀ. ਦਾ ਥੀਸਿਸ ਹੈ। 5 ਫ਼ਰਵਰੀ 1989 ਨੂੰ ਬਠਿੰਡਾ ਵਿੱਚ ਕਿਸੇ ਅਣਪਛਾਤੇ ਦੀ ਗੋਲੀ ਨਾਲ ਸ਼ਹੀਦ ਹੋ ਗਏ। ਸਿੱਖ ਹਲਕਿਆਂ ਵਿੱਚ ਇਸ ਦੀ ਘਾਟ ਮਹਿਸੂਸ ਹੋ ਰਹੀ ਹੈ।





# ਪ੍ਰਿੰ. ਸਤਿਬੀਰ ਸਿੰਘ (1932 ਈ.)

ਪ੍ਰਿੰਸੀਪਲ ਸਤਿਬੀਰ ਸਿੰਘ ਇੱਕ ਸੁਲਝੇ ਹੋਏ ਇਤਿਹਾਸਕਾਰ ਹੋਏ ਹਨ। ਉਨ੍ਹਾਂ ਦਾ ਜਨਮ 1 ਮਾਰਚ 1932 ਨੂੰ ਸਰਦਾਰਨੀ ਰਣਜੀਤ ਕੌਰ ਅਤੇ ਪਿਤਾ ਭਾਈ ਹਰਨਾਮ ਸਿੰਘ ਦੇ ਘਰ ਜਿਹਲਮ (ਪਾਕਿਸਤਾਨ) ਵਿੱਚ ਹੋਇਆ। ਉਹ ਸ਼ੁਰੂ ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀ ਰਹੇ ਸਨ। ਬਾਅਦ ਵਿੱਚ ਐਮ.ਏ. (ਇਤਿਹਾਸ) ਕਰ ਕੇ ਉਹ ਅਧਿਆਪਨ ਦਾ ਕਾਰਜ ਕਰਦੇ ਰਹੇ। ਉਹ ਸਮੇਂ-ਸਮੇਂ ਖਾਲਸਾ ਕਾਲਜ ਪਟਿਆਲਾ, ਕਰਨਾਲ, ਯਮਨਾਨਗਰ ਦੇ ਪ੍ਰਿੰਸੀਪਲ ਵਲੋਂ ਸੇਵਾ ਨਿਭਾਉਂਦੇ ਰਹੇ।

ਪੰਜਾਬੀ ਮਾਂ ਬੋਲੀ ਦੀ ਸੇਵਾ ਕਰਦਿਆਂ ਉਨ੍ਹਾਂ ਨੇ ਗੁਣਾਤਮਿਕ ਅਤੇ ਗਿਣਾਤਮਿਕ ਪਖੋਂ ਅਹਿਮ ਸੇਵਾ ਕੀਤੀ ਹੈ। ਉਨ੍ਹਾਂ ਨੇ ਜੋ ਪੁਸਤਕਾਂ ਛਾਪੀਆਂ ਉਹ ਹਨ-ਗੁਰਭਾਰੀ (1968), ਪੁਰਾਤਨ ਇਤਿਹਾਸਿਕ ਜੀਵਨੀਆਂ (1968), ਬਲਿਓ ਚਿਰਾਗ (1969), ਕੁਦਰਤੀ ਨੂਰ (1971), ਪੁਰਖੁ ਭਗਵੰਤ (1973) ਇਤਿ ਜਿਨਿ ਕਰੀ (1975), ਪਰਤਖ ਹਰਿ (1977), ਪਰਬਤ ਮੇਰਾਣੂ (1978), ਗੁਰੂ ਬਾਲ ਗਾਥਾ (1980), ਅਸ਼ਟਮ ਬਲਬੀਰਾ (1980), ਪੂਰੀ ਹੋਈ ਕਰਾਮਾਤਿ (1981), ਨਿਰਭਉ ਨਿਰਵੈਰੁ (1981), ਸਿੱਖ ਜਰਨੈਲ (1990), ਖ਼ਾਲਸਈ ਜੰਗਾਂ (1990), ਦੂਖ ਨਿਵਾਰਨ (1990), ਗੁਰੂ ਹਰਿਕਿਸ਼ਨ ਜੀ (1992), ਬਾਬਾ ਬੰਦਾ ਸਿੰਘ ਬਹਾਦਰ (1992), ਜੰਗਾਂ ਗੁਰੂ ਪਾਤਸ਼ਾਹ ਦੀਆਂ (1992), ਬਾਬਾ ਬੁੱਢਾ ਜੀ (1992), ਰਹਿਤ ਕੁਰਹਿਤ (1990), ਨਿੱਕੀਆਂ ਜਿੰਦਾਂ ਵੱਡਾ ਸਾਕਾ (1975), ਸਿਖੋ ਰਹਿਤ ਮਰਿਆਦਾ ਅਤੇ ਉਸ ਦੀ ਮਹਾਨਤਾ (1980), ਗੁਰੂ ਅਮਰਦਾਸ ਜੀ ਦੀ ਜੀਵਨੀ (1980), ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਜੀਵਨੀ (1980), ਸਾਕਾ ਚਮਕੌਰ ਸਾਹਿਬ (1983), ਸ਼ਹੀਦੀ ਪ੍ਰਪੰਰਾ (1983), ਜਿਸ ਡਿਠੇ ਸਭ ਦੁਖ ਜਾਇ (1989), ਅਰਦਾਸ (1990), ਸਾਡਾ ਇਤਿਹਾਸ (ਭਾਗ ਪਹਿਲਾ 1957), ਸਾਡਾ ਇਤਿਹਾਸ (ਭਾਗ ਦੂਜਾ 1962), ਕੀਨੋ ਬਡੋਕਲੂ ਮੈਂ ਸਾਕਾ (1975), ਸਿਧਾਂਤ ਤੇ ਸ਼ਤਾਬਦੀਆਂ (1979), ਆਦਿ ਸਿੱਖ ਤੇ ਆਦਿ ਸਾਖੀਆਂ (1987), ਸ਼੍ਰੋਮਣੀ ਇਤਿਹਾਸਿਕ ਡਾਇਰੀ (1991), ਗੁਰੂ ਗੋਬਿੰਦ ਸਿੰਘ ਸਿਮ੍ਰਤੀ ਗ੍ਰੰਥ (1966), ਗੁਰੂ ਨਾਨਕ ਦੇਵ ਸਿਮ੍ਰਤੀ ਗ੍ਰੰਥ (1969), ਗੁਰੂ ਤੇਗ ਬਹਾਦਰ ਸਿਮ੍ਰਤੀ ਗ੍ਰੰਥ (1975), ਗੁਰੂ ਅਮਰਦਾਸ ਸਿਮ੍ਰਤੀ ਗ੍ਰੰਥ (1979), ਮਹਾਰਾਜਾ ਰਣਜੀਤ ਸਿੰਘ ਸਿਮ੍ਰਤੀ ਗ੍ਰੰਥ (1980), ਦਰਵੇਸ਼ੀ ਗਾਖੜੀ (1990), ਸਿੱਖ ਅਜਾਇਬ ਘਰ ਐਲਬਮ (1990),

ਸੁਵੀਨਰ (1992), ਅਨਾਦਿ ਅਨਾਹਿਤ (1987), ਬਾਰਹ ਮਾਹਾ ਤਿੰਨੇ (1989) ਮਨਿ ਬਿਸ੍ਰਾਮ (1992), ਖਾਲਸੇ ਦੀ ਵਾਸੀ (1966), ਰਛਿਆ ਰਹਿਤ (1974), ਬੀਰ ਪ੍ਰੰਪਰਾ ਦਾ ਵਿਕਾਸ (1979), ਸੌ ਸਵਾਲ (1983), ਸਿਮ੍ਰਤੀ ਗ੍ਰੰਥ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ (1991), ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰ ਵਿਸਥਾਰ (ਚਾਰ ਭਾਗ, 1985-1990), ਕਥਾ ਪੁਰਾਤਨ ਇਉ ਸੁਣੀ (ਭਾਗ ਦੋ, 1991-1992), ਸਿੱਖ ਸ਼ਹੀਦ (1990), ਰਬਾਬ ਤੋਂ ਨਗਾਰਾ (1992)।

ਪ੍ਰਿੰਸੀਪਲ ਸਾਹਿਬ ਨੇ 'An Advanced History of India' ਨਾਮੀ ਪੁਸਤਕ ਦੇ ਅਨੁਵਾਦ ਭਾਰਤ ਦੇ ਬ੍ਰਿਹਤ ਇਤਿਹਾਸ (ਤਿੰਨ ਭਾਗ, 1986-2000) ਦੇ ਨਾਂ ਹੇਠ ਕੀਤਾ। ਆਪ ਜੀ ਨੇ ਅੰਗ੍ਰੇਜ਼ੀ ਵਿੱਚ ਵੀ ਪੁਸਤਕਾਂ ਲਿੱਖੀਆਂ ਜਿਵੇਂ The Immortal Story of Chamkaur Sahib (1979), Guru Amar Dass Ji (1979), Guru Harkrishan Ji (1989), Around Gurdwara Sri Dukh Niwaran Sahib (1991), Childhood of the Guru's (1980), Supreme sacrifice of young souls (1990), Ardas (1991), The place of supreme sacrifice (1991).

ਸਮੇਂ-ਸਮੇਂ ਅਨੇਕਾਂ ਹੀ ਸੰਸਥਾਵਾਂ ਨੇ ਪ੍ਰਿੰਸੀਪਲ ਸਤਿਬੀਰ ਸਿੰਘ ਨੂੰ ਅਨੇਕਾਂ ਮਾਨ-ਸਨਮਾਨ ਵੀ ਦਿੱਤੇ। ਭਾਸ਼ਾ ਵਿਭਾਗ ਪੰਜਾਬ ਵਲੋਂ 'ਸ਼੍ਰੋਮਣੀ ਪੰਜਾਬੀ ਲੇਖਕ' ਪੁਰਸਕਾਰ 1990-91 ਵਿੱਚ ਮਿਲਿਆ। ਕਈ ਵਰ੍ਹੇ ਆਪ ਜੀ ਨੇ ਗੁਰੂ ਨਾਨਕ ਇੰਨਸੀਟੀਚਯੂਟ ਪਟਿਆਲਾ ਦੇ ਡਾਇਰੈਕਟਰ ਵਜੋਂ ਸੇਵਾ ਨਿਭਾਉਂਦੇ ਰਹੇ। ਉਨ੍ਹਾਂ ਦਾ ਦੇਹਾਂਤ 18 ਅਗਸਤ 1994 ਨੂੰ ਹੋਇਆ।



# ਪ੍ਰਿੰ. ਮੋਹਨ ਸਿੰਘ ਜੌਹਲ (1932 ਈ.)

ਪ੍ਰਿੰਸੀਪਲ ਮੋਹਨ ਸਿੰਘ ਜੌਹਲ ਨੇ ਪੰਜਾਬੀ ਵਿੱਚ ਕੁੱਝ ਪੁਸਤਕਾਂ ਲਿੱਖੀਆਂ ਹਨ। ਆਪ ਜਾ ਜਨਮ 1 ਸਤੰਬਰ 1932 ਨੂੰ ਮਾਤਾ ਬਿਸ਼ਨ ਕੌਰ ਅਤੇ ਪਿਤਾ ਸ੍. ਰਤਨ ਸਿੰਘ ਦੇ ਘਰ ਪਿੰਡ ਜੰਡਿਆਲਾ (ਜਲੰਧਰ) ਵਿੱਚ ਹੋਇਆ। ਉੱਚ ਵਿਦਿਆ ਪ੍ਰਾਪਤ ਕਰਕੇ ਆਪ ਪਹਿਲਾ ਖਾਲਸਾ ਹਾਈ ਸਕੂਲ, ਸ਼ੰਕਰ, ਜਲੰਧਰ ਵਿੱਚ 1953-57 ਤੱਕ ਅਧਿਆਪਕ ਰਹੇ। 1957-58 ਤੱਕ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਲੈਕਚਰਾਰ ਪੰਜਾਬੀ ਲੱਗੇ ਰਹੇ। 1958-75 ਤੱਕ ਲਾਇਲਪੁਰ ਖਾਲਸਾ ਕਾਲਜ ਜਲੰਧਰ, ਪ੍ਰਿੰਸੀਪਲ ਗੁਰੂ ਨਾਨਕ ਕਾਲਜ ਜਲੰਧਰ, ਖਾਲਸਾ ਕਾਲਜ ਪਟਿਆਲਾ, ਖਾਲਸਾ ਕਾਲਜ ਸ੍ਰੀ ਅਨੰਦਪੁਰ ਸਾਹਿਬ ਅਤੇ ਗੁਰੂ ਨਾਨਕ ਕਾਲਜ, ਫ਼ਗਵਾੜਾ ਵਿੱਚ 1972-1983 ਤੱਕ ਰਹੇ। 1983 ਤੋਂ ਸਕੱਤਰ ਵਾਇਸ ਚਾਂਸਲਰ ਗੁਰੂ ਨਾਨਕ ਦੇਵ ਯੂਨੀਵ੍ਰਸਿਟੀ ਅੰਮ੍ਰਿਤਸਰ ਅਤੇ ਕੁੱਝ ਦੇਰ ਵਾਇਸ ਚਾਂਸਲਰ ਇਸੇ ਯੂਨੀਵਰਸਿਟੀ ਵਿੱਚ ਰਹੇ। ਪੰਜਾਬੀ ਯੂਨੀ. ਪਟਿਆਲਾ ਵਿੱਚ 1993-99 ਤੱਕ ਵਾਇਸ ਚਾਂਸਲਰ ਰਹੇ ਹਨ। ਕੁੱਝ ਦੇਰ ਰਜਿਸਟਰਾਰ ਬਾਬਾ ਫ਼ਰੀਦ ਮੈਡੀਕਲ ਯੂਨੀ. ਵੀ ਰਹੇ।

ਆਪ ਨੇ ਪੰਜਾਬੀ ਵਿੱਚ ਇਹ ਪੁਸਤਕਾਂ ਛਾਪੀਆਂ ਹਨ, ਅਧੂਰਾ ਸ਼ਾਹਕਾਰ (1982), ਯੂਨੀਵਰਸਿਟੀ ਕੌਰ ਪੰਜਾਬੀ (1963), ਸਤਿਗੁਰ ਦਰਪਣ (1972), ਪੰਜਾਬੀ ਵਿਆਕਰਣ ਤੇ ਲੇਖ ਰਚਨਾ (1966, ਸਹਿ ਲੇਖਕ), ਨਵਾਂ ਰੰਗ ਨਵਾਂ ਰੂਪ (1972), ਅਮਰੀਕਾ ਜਨਮ ਲੈਂਦਾ ਹੈ (1966 ਅਨੁ)।

ਆਪ ਜੀ ਨੂੰ ਯੂ.ਕੇ. ਇੰਟਰਨੈਸ਼ਨਲ ਪੰਜਾਬੀ ਸਾਹਿਤ ਸਭਾ ਵਲੋਂ 1991 ਵਿੱਚ ਸਨਮਾਨ ਮਿਲਿਆ ਹੈ।





# ਡਾ. ਮਨਮੋਹਨ ਸਿੰਘ (ਪੀ.ਐਮ) (1932 ਈ.)

ਡਾ. ਮਨਮੋਹਨ ਸਿੰਘ ਸਾਬਕਾ ਪ੍ਰਧਾਨ ਮੰਤਰੀ ਦਾ ਜਨਮ 26 ਸਤੰਬਰ 1932 ਨੂੰ ਪਿਤਾ ਸ੍. ਗੁਰਮੁੱਖ ਸਿੰਘ ਅਤੇ ਮਾਤਾ ਅੰਮ੍ਰਿਤਸਰਦੇ ਘਰ ਪਿੰਡ ਗਹਿ, ਪੰਜਾਬ (ਪਾਕਿਸਤਾਨ) ਵਿੱਚ ਹੋਇਆ। ਆਪ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਅਪ੍ਰੈਲ 1948 ਵਿਚ ਦੋ ਸਾਲਾ ਐਫ. ਐਸ. ਸੀ ਕੋਰਸ ਵਿੱਚ ਦਾਖਲਾ ਲਿਆ। ਕੁੱਝ ਮਹੀਨਿਆਂ ਬਾਅਦ ਹੀ ਕੋਰਸ ਛੱਡ ਕੇ ਆਪਣੇ ਪਿਤਾ ਦੀ ਦਕਾਨ ਤੇ ਬੈਠਣ ਲੱਗ ਪਏ। 1948 ਵਿੱਚ ਹਿੰਦੂ ਕਾਲਜ ਵਿੱਚ ਦਾਖਲਾ ਲਿਆ। ਉਨ੍ਹਾਂ ਨੂੰ ਮਹਿਸੂਸ ਹੋਇਆ ਕਿ ਜੋ ਵਜ਼ੀਫੇ ਖਾਲਸਾ ਕਾਲਜ ਵਲੋਂ ਮਿਲਣਾ ਸੀ, ਉਹ ਦੁਬਾਰਾ ਨਹੀਂ ਮਿੱਲ ਸਕਦਾ। ਇਸੇ ਸੌਚ ਅਧੀਨ ਸਤੰਬਰ 1948 ਨੂੰ ਦੁਬਾਰਾ ਖਾਲਸਾ ਕਾਲਜ ਵਿੱਚ ਦਾਖਲਾ ਲੈ ਕੇ 1950 ਵਿੱਚ ਇੰਟਰਮੀਡੀਏਟ ਇਮਤਿਹਾਨ ਵਿੱਚ ਪਹਿਲੇ ਨੰਬਰ ਤੇ ਆਏ। ਉਨ੍ਹਾਂ ਨੂੰ ਅਗਲੇ ਦੋ ਸਾਲਾਂ ਲਈ ਵਜ਼ੀਫ਼ਾ ਮ੍ਰਿਲ ਗਿਆ। ਬੀ.ਏ. ਵਿੱਚ ਅਰਥਸ਼ਾਸਤਰ ਦੀ ਪੜਾਈ ਕੀਤੀ, ਬਾਅਦ ਵਿੱਚ ਆਨਰਜ਼ ਕੋਰਸ ਵੀ ਲੈ ਲਿਆ। ਪੰਜਾਬੀ ਸਭਾ ਦੇ ਪ੍ਰਧਾਨ ਅਤੇ ਕਾਲਜ ਦੇ ਰਿਸਾਲੇ ਦੇ ਮੁੱਖ ਵਿਦਿਆਰਥੀ ਸੰਪਾਦਕ ਵੀ ਰਹੇ। ਹਾਕੀ ਤੇ ਫੁੱਟਬਾਲ ਵੀ ਖੇਡਦੇ ਰਹੇ। ਭਾਸ਼ਣ ਮੁਕਾਬਲਿਆਂ ਵਿੱਚ ਕਾਲਜ ਵਲੋਂ ਹਿੱਸਾ ਲੈਂਦੇ ਰਹੇ।

ਖਾਲਸਾ ਕਾਲਜ ਦੇ ਖੇਤੀਬਾੜੀ ਵਿਭਾਗ ਵਿੱਚ ਸ੍. ਬਗੀਚਾ ਸਿੰਘ ਮਿਲਹਾਸ, ਇਨ੍ਹਾਂ ਦਾ ਖਾਸ ਮਿੱਤਰ ਸੀ। ਡਾ. ਮਨਮੋਹਨ ਸਿੰਘ ਨੇ ਬੀ.ਏ. ਸੈਂਟ ਜੋਸਫ਼ ਕਾਲਜ 1957, ਸੀਨੀਅਰ ਲੈਕਚਰਾਰ 1957-59, ਰੀਡਰ 1959-1963, ਪ੍ਰੋਫੈਸਰ 1963-65, ਪ੍ਰੋ. ਆਫ਼ ਇੰਟਰਨੈਸ਼ਨਲ ਟ੍ਰੇਡ (1969-1971); ਯੂਨੀ.ਆਫ. ਆਕਸਫ਼ੋਰਡ ਡੀ. ਫਿੱਜ਼ 1962, ਪ੍ਰੋਫੈਸਰ ਯੂਲੀ.ਆਫ ਦਿਲੀ 1966, ਅਡਵਾਇਜ਼ਰ ਟੂ ਪ੍ਰੇਮ ਮਨਿਸਟਰ ਆਫ਼ ਇੰਡੀਆ 190-91, ਚੈਅਰ ਮੈਨ ਯੂਨੀ. ਗਰਾਂਟਸ ਕਮਿਸ਼ਨ (15 ਮਾਰਚ 1991-20 ਜੂਨ 1991) ਫ਼ਾਨਾਇੰਸ ਮਨਿਸਟਰ ਆਫ਼ ਇੰਡੀਆ 21 ਜੂਨ 1991-15 ਮਈ 196, ਵਿਰੋਧੀਧਰ ਦੇ ਨੇਤਾ ਰਾਜ ਸੱਭਾ 1998-2004, ਪ੍ਰਾਇਮ ਮਨਿਸਟਰ ਆਫ਼ ਇੰਡੀਆ 22 ਮਈ 2004 ਤੋਂ 26 ਮਈ 2014 ਤੱਕ ਰਹਿ ਕੇ ਦੇਸ਼ ਦੀ ਖ਼ੂਬ ਸੇਵਾ ਕੀਤੀ।

1962 ਈ. ਵਿਚ India's export performance 1951-1960 export prospects and policy implications ਤੇ ਪੀ.ਐਚ.ਡੀ. ਦੀ ਡਿਗਰੀ ਹਾਸਲ ਕੀਤੀ।

ਆਪ ਜੀ ਨੇ ਕਈ ਪੁਸਤਕਾਂ ਲਿੱਖੀਆਂ ਹਨ ਜਿਵੇਂ 'India's export Trends and prospects for self-snstained Growth' etc.

ਡਾ. ਮਨਮੋਹਨ ਸਿੰਘ ਨੂੰ ਦੇਸ਼-ਬਦੇਸ਼ਾਂ ਵਿੱਚ ਕਈ ਇਨਾਮ, ਪੁਰਸਤਕਾਰ ਮਿੱਲ ਚੁੱਕੇ ਹਨ: ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਲੋਂ 2009 ਵਿੱਚ ਡਾਕਟਰ ਆਫ਼ ਲੈਟਰਜ਼, ਯੂਨੀ. ਆਫ਼ ਐਲਬਰੀਟਾ ਵਲੋਂ 1997, ਯੂਨੀ. ਆਫ਼ ਆਕਸਠਰੋਡ 205, ਕੈਂਬਰਿਜ਼ 2006, ਹਿੰਦੂ ਯੂਨੀ. ਬਨਾਰਸ 2008, ਮਦਰਾਸ 2009, ਕਿੰਗ ਸੈਹੋਲ ਯੂਵੀ 2010, ਮਾਸਕੋ 2013, ਬੋਲਗਨਾ, ਜੰਮੂ, ਰੁੜਕੀ ਆਦਿ ਵਲੋਂ ਵੀ ਆਨਰੇਰੀ ਡਿੱਗਰੀਆਂ ਮਿੱਲ ਚੁੱਕੀਆਂ ਹਨ।

ਜਪਾਨ ਸਰਕਾਰ ਵਲੋਂ 2014, World Stateman Award 2010, Top 100 In fluential people in the world (Time) 2005. ਇਸ ਤੋਂ ਇਲਾਵਾ ਕਈ ਦਰਜਨ ਆਨਰੇਰੀ ਫੈਲੋਸ਼ਿਪ ਵੀ ਮਿੱਲ ਚੁੱਕੇ ਹਨ।





# ਸੰਤ ਕਰਤਾਰ ਸਿੰਘ ਖਾਲਸਾ (1932 ਈ.)

ਗਿਆਨੀ (ਸੰਤ) ਕਰਤਾਰ ਸਿੰਘ ਖਾਲਸਾ ਸਿੱਖ ਧਰਮ ਦੀ ਤੁਰਦੀ-ਫਿਰਦੀ ਯੂਨੀਵਰਸਿਟੀ ਵਜੋਂ ਜਾਣੇ ਜਾਂਦੇ ਸਨ। ਆਪ ਜੀ ਦਾ ਜਨਮ ਮਾਤਾ ਲਾਭ ਕੌਰ ਅਤੇ ਪਿਤਾ ਸ੍ਰ. ਝੰਡਾ ਸਿੰਘ ਦੇ ਘਰ 4 ਅਕਤੂਬਰ 1932 ਈ. ਨੂੰ ਪਿੰਡ ਪੁਰਾਣੇ ਭੂਰੇ (ਪੱਟੀ, ਅੰਮ੍ਰਿਤਸਰ) ਵਿੱਚ ਹੋਇਆ। ਆਪ ਜੀ ਸਿੱਖ ਪੰਥ ਦੀ ਅੱਦੁਤੀ ਸ਼ਖਸੀਅਤ, ਗੁਰਬਾਣੀ ਦੇ ਰਸੀਏ, ਨਿਰੱਛਲ, ਨਿੱਧੜਕ, ਕਥਨੀ ਤੇ ਕਰਨੀ ਦੇ ਸੂਰੇ ਅਤੇ ਮਹਾਨ ਵਿਦਵਾਨ 'ਖਾਲਸਾ ਭਿੰਡਰਾਂਵਾਲੇ' ਕਰ ਕੇ ਜਾਣੇ ਜਾਂਦੇ ਸਨ।

ਮੁੱਢਲੀ ਵਿਦਿਆ ਭਿਖੀਵਿੰਡ ਤੋਂ ਪ੍ਰਾਪਤ ਕਰ ਕੇ ਉਚੇਰੀ ਵਿਦਿਆ ਲਈ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਦਾਖਲ ਹੋਏ ਜਿਥੋਂ ਐਫ਼.ਏ. ਪਾਸ ਕੀਤੀ। 1950 ਈ. ਵਿੱਚ ਇਨ੍ਹਾਂ ਦਾ ਆਨੰਦ ਕਾਰਜ ਬੀਬੀ ਨਿੰਰੰਜਨ ਕੌਰ ਨਾਲ ਹੋਇਆ ਅਤੇ ਕੁੱਝ ਸਾਲਾਂ ਬਾਅਦ ਦੋ ਸਪੁੱਤਰ ਹੋਏ (ਸ਼ਹੀਦ) ਭਾਈ ਅਮਰੀਕ ਸਿੰਘ ਅਤੇ ਭਾਈ ਮਨਜੀਤ ਸਿੰਘ। ਗਿਆਨੀ ਕਰਤਾਰ ਸਿੰਘ ਜੀ ਐਫ਼.ਏ. ਪਾਸ ਕਰਕੇ ਜੱਥੇ ਵਿੱਚ ਸ਼ਾਮਲ ਹੋਣਾ ਚਾਹੁੰਦੇ ਸਨ, ਪਰ ਸੰਤ ਗੁਰਬਚਨ ਸਿੰਘ ਜੀ ਦੀ ਆਗਿਆ ਅਨੁਸਾਰ 'ਪਟਵਾਰੀ' ਦੀ ਨੌਕਰੀ ਕਰ ਲਈ। 1957 ਈ. ਵਿੱਚ ਨੌਕਰੀ ਤੋਂ ਅਸਤੀਫ਼ਾ ਦੇ ਕੇ ਜੱਥੇ ਵਿੱਚ ਪੱਕੇ ਤੌਰ ਤੇ ਸ਼ਾਮਲ ਹੋ ਗਏ।

28 ਜੂਨ 1969 ਈ. ਨੂੰ ਸੰਤ ਗੁਰਬਚਨ ਸਿੰਘ ਦੇ ਅਕਾਲ ਚਲਾਣੇ ਬਾਅਦ ਭਿੰਡਰਾ ਨੂੰ ਛੱਡ ਕੇ ਮਹਿਤੇ ਵਿੱਚ ਆ ਗਏ। 1969 ਤੋਂ 1977 ਈ. ਤੱਕ ਗੁਰਬਾਣੀ ਦੀ ਕਥਾ, ਅੰਮ੍ਰਿਤ-ਸੰਚਾਰ ਦਾ ਪ੍ਰਵਾਹ, ਦੇਹ ਧਾਰੀ ਗੁਰੂਆਂ ਦਾ ਡੱਟ ਕੇ ਵਿਰੋਧ ਕੀਤਾ। ਐਮਰਜੈਂਸੀ ਦੌਰਾਨ 37 ਜਲੂਸ ਕੱਢ ਕੇ ਕਾਨੂੰਨ ਦੀਆਂ ਧੱਜੀਆਂ ਉਡਾ ਦਿਤੀਆਂ।

ਆਪ ਜੀ ਨੇ ਆਮ ਸਮਝੀ ਜਾਂਦੀ ਪੰਜਾਬੀ ਵਾਰਤਕ ਵਿੱਚ ਜਪੁਜੀ ਸਾਹਿਬ, ਰਹਿਰਾਮ ਸਾਹਿਬ ਤੇ ਕੀਰਤਨ ਸੋਹਿਲਾ ਆਦਿ ਬਾਣੀਆਂ ਦੇ ਅਰਥ ਕਰ ਕੇ ਛਪਵਾਏ। ਸੰਤ ਗੁਰਬਚਨ ਸਿੰਘ ਖਾਲਸਾ ਭਿੰਡਰਾਂ ਦੀ ਸਮੁੱਚੀ ਤੇ ਬਹੁ-ਪੱਖੀ ਜੀਵਨੀ ਨੂੰ ਮੂਰਤੀਮਾਨ ਕੀਤਾ। ਆਪ ਜੀ ਦਾ ਦੇਹਾਂਤ 16 ਅਗਸਤ 1977 ਈ. ਨੂੰ ਹੋਇਆ। ਇਨ੍ਹਾਂ ਦੇ ਦੁਸਹਿਰੇ ਦੇ ਭੋਗ ਸਮੇਂ 22 ਸਾਲ ਦੇ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਿਆਂ ਨੂੰ ਸੇਵਾ ਸੌਂਪੀ ਗਈ।



# ਪ੍ਰੋ. ਪ੍ਰਿਥੀਪਾਲ ਸਿੰਘ ਕਪੂਰ (1932 ਈ.)

ਪ੍ਰੋ. ਪ੍ਰਿਥੀਪਾਲ ਸਿੰਘ ਕਪੂਰ ਗਹਿਰ ਗੰਭੀਰ ਸਿੱਖ ਚਿੰਤਕ ਅਤੇ ਵਿਦਵਾਨ ਲੇਖਕ ਹਨ। ਆਪ ਜੀ ਦਾ ਜਨਮ 7 ਨਵੰਬਰ 1932 ਨੂੰ ਮਾਤਾ ਸੁਹਾਗਵੰਤੀ ਅਤੇ ਪਿਤਾ ਸ੍. ਸੁੰਦਰ ਸਿੰਘ ਦੇ ਘਰ ਵਿੱਚ ਹੋਇਆ। ਉੱਚ ਵਿਦਿਆ ਪ੍ਰਾਪਤ ਕਰ ਕੇ ਆਪ ਜੀ ਸੱਭ ਤੋਂ ਪਹਿਲਾਂ ਖਾਲਸਾ ਕਾਲਜ ਅੰਮ੍ਰਿਤਸਰ ਦੇ ਸਿੱਖ ਇਤਿਹਾਸ ਰੀਸਰਚ ਵਿਭਾਗ ਵਿੱਚ 1956 ਵਿੱਚ ਰੀਸਰਚ ਸਕਾਲਰ ਲੱਗੇ। ਉਸ ਤੋਂ ਬਾਅਦ ਗੁਰੂਸਰ ਸੁਧਾਰ ਲੁਧਿਆਣਾ ਵਿੱਚ ਲੈਕਚਰਾਰ ਅਤੇ ਜੀ.ਜੀ. ਐਨ ਖਾਲਸਾ ਕਾਲਜ ਲੁਧਿਆਣਾ ਵਿੱਚ ਹੀ 1956-60 ਤੱਕ ਸੇਵਾ ਨਿਭਾਈ। ਕੁੱਝ ਵਰ੍ਹੇ ਹੁਸ਼ਿਆਰਪੁਰ, ਫ਼ਰੀਦਕੋਟ ਅਤੇ ਜਲੰਧਰ ਦੇ ਕਾਲਜਾਂ ਵਿੱਚ 1963-70 ਤੱਕ ਸੇਵਾ ਨਿਭਾਈ। ਗੁਰੂ ਨਾਨਕ ਦੇਵ ਨਵ-ਭਾਰਤ ਕਾਲਜ, ਨਰੂੜਪਾਂਛ, ਕਪੂਰਥਲਾ ਵਿੱਚ 1970-77 ਤੱਕ ਪ੍ਰਿੰਸੀਪਲ ਦੇ ਅਹੁਦੇ ਤੇ ਰਹੇ। 1977-1981 ਤੱਕ ਡਾਇਰੈਕਟਰ ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ ਚੰਡੀਗੜ੍ਹ ਰਹੇ। ਪ੍ਰੋ. ਵਾਈਸ ਚਾਂਸਲਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ 1985-1988 ਤੱਕ ਰਹੇ। ਕੁੱਝ ਸਾਲ 1988-1992 ਤੱਕ ਪ੍ਰਿੰਸੀਪਲ ਗੁਜਰਾਂਵਾਲਾ ਗੁਰੂ ਨਾਨਕ ਖਾਲਸਾ ਕਾਲਜ ਲੁਧਿਆਣਾ ਵੀ ਰਹੇ।

ਆਪ ਜੀ ਕਈ ਵਰ੍ਹੇ 1968-1970 ਤੱਕ ਅੰਗ੍ਰੇਜ਼ੀ ਦੀ ਹਫ਼ਤਾਵਾਰੀ ਜਲੰਧਰ 'ਦੀ ਨਿਊਜ਼ਗ੍ਰਾਫ਼' ਅਤੇ ਅੰਗ੍ਰੇਜ਼ੀ ਹਫ਼ਤਾਵਾਰੀ 'ਅਜੀਤ' ਦੇ ਐਡੀਟਰ 1983-1984 ਤੱਕ ਰਹੇ। ਆਪ ਜੀ ਨੇ ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਜੋ ਪੁਸਤਕਾਂ ਛਾਪੀਆਂ, ਉਹ ਹਨ-ਜੱਸਾ ਸਿੰਘ ਰਾਮਗੜ੍ਹੀਆ (1957), ਮਾਸਟਰ ਤਾਰਾ ਸਿੰਘ (1967), ਪੰਜਾਬ ਦਾ ਵਿਰਸਾ (1965), ਗੁਰੂ ਤੇਗ ਬਹਾਦਰ ਸਮ੍ਰਿਤੀ ਗ੍ਰੰਥ (1975, ਤ੍ਰੈਭਾਸ਼ੀ), ਰਵਿਦਾਸ ਅਧਿਐਨ (1977), ਪੰਜਾਬ ਦਾ ਇਤਿਹਾਸ (1962, ਡਾ. ਜੋਗਿੰਦਰ ਸਿੰਘ), ਇਤਿਹਾਸ ਗੁਰੂ ਖਾਲਸਾ (1991 ਅਨੁ), ਸਿੱਖ ਧਰਮ ਦਾ ਮੁੱਢ ਤੇ ਉੱਥਾਨ (1967 ਅਨੁ), ਭਾਰਤ ਦਾ ਪ੍ਰਾਚੀਨ ਇਤਿਹਾਸ (1984 ਅਨੁ), Guru Nanak at Sultanpur Lodhi (1969), Divine Master : Life and Teachings of Guru Nanak (1987), Maharaja

Daleep Singh : The Last Sovereign Ruler of the Punjab (1990), Major Concerns of Punjabi, Writers of Early 20th Century (1991), Perspective on Hari Singh Nalwa (1993), The Khalsa (2001, Dharam Singh), The Heritage of Gujranwala (1983, Giani Lal Singh Gujranwala), Guru Nanak Darsha (1969) etc.

ਇਨਸਟੀਚਿਊਟ ਆਫ਼, ਸਿੱਖ ਸਟਡੀਜ਼ ਨਵੀਂ ਦਿੱਲੀ ਵਲੋਂ ਸ਼੍ਰੋਮਣੀ ਅਵਾਰਡ 1985 ਵਿੱਚ ਮਿਲਿਆ।





## ਡਾ. ਕਿਰਪਾਲ ਸਿੰਘ ਚੁੱਗ (1932 ਈ.)

ਪ੍ਰਸਿੱਧ ਵਿਗਿਆਨੀ ਡਾ. ਕਿਰਪਾਲ ਸਿੰਘ ਚੁੱਗ ਦਾ ਜਨਮ 12 ਦਸੰਬਰ 1932 ਈ. ਨੂੰ ਪੱਟੀ (ਅੰਮ੍ਰਿਤਸਰ) ਵਿੱਚ ਹੋਇਆ। ਆਪ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਿਚੋਂ ਵਿਦਿਆ ਪ੍ਰਾਪਤ ਕਰ ਕੇ ਐਮ.ਬੀ.ਬੀ. ਐਸ. ਲਈ ਚੁਣੇ ਗਏ। ਵਿਦਿਆ ਦੇ ਖੇਤਰ ਵਿੱਚ ਆਪ ਨੇ ਐਮ.ਡੀ. ਐਫ਼.ਆਰ.ਸੀ.ਪੀ. (ਲੰਡਨ), ਐਫ਼.ਏ.ਸੀ.ਪੀ. (ਅਮਰੀਕਾ), ਐਫ਼.ਆਈ.ਸੀ.ਪੀ., ਐਫ.ਏ.ਐਸ.ਐਸ., ਐਫ਼.ਆਈ.ਸੀ.ਏ. ਆਦਿ ਪਦਵੀਆਂ ਪ੍ਰਾਪਤ ਕੀਤੀਆਂ। ਆਪ ਪ੍ਰੋਫ਼ੈਸਰ ਅਤੇ ਹੱਡ ਪੀ.ਜੀ.ਆਈ.ਐਮ.ਈ.ਆਰ. (ਭਾਰਤ) ਦੇ ਚੇਅਰ ਮੈਨ ਵੀ ਰਹਿ ਚੁੱਕੇ ਹਨ। ਆਪ ਜੀ Nephrologist ਦੇ ਪਿਤਾਮਾ ਕਰ ਕੇ ਪ੍ਰਸਿੱਧ ਹਨ।

ਆਪ ਜੀ ਦੀਆਂ ਅਨੇਕਾਂ ਪੁਸਤਕਾਂ/ਪੇਪਰ 262 ਦੇ ਕਰੀਬ ਵਿਗਿਆਨਿਕ ਲਿੱਖਤਾਂ K.S. Chugh Research Gate (online repository) ਤੇ ਵੇਖੀਆਂ ਜਾ ਸਕਦੀਆਂ ਹਨ। ਆਪ ਜੀ ਨੂੰ ਅਨੇਕਾਂ ਮਾਨ-ਸਨਮਾਨ ਵੀ ਮਿਲੇ ਹਨ। ਬੀ.ਸੀ.ਰਾਏ ਐਵਾਰਡ (1993), ਨੈਸ਼ਨਲ ਕਿੱਡਨੀ ਫਾਉਂਡੇਸ਼ਨ ਅਵਾਰਡ, ਨਿਹਨ ਯੂਨੀ.ਮੈਡੀਕਲ ਸਕੂਲ ਗੋਲਡ ਮੈਡਲ (1979), ਆਈ.ਸੀ.ਐਮ.ਆਰ. ਐਵਾਰਡ (1978), ਮੋਟਾਸ਼ਾਹ ਐਵਾਰਡ (1975), ਐਮ.ਡੀ.ਏ. ਐਵਾਰਡ (1976), ਇੰਡੀਅਨ ਅਮ.ਐਨ. ਐਵਾਰਡ (1976), ਐਸ.ਪੀ.ਆਈ. ਐਵਾਰਡ (1978), ਕੇ.ਬੀ. ਕੰਵਰ ਸੈਮ. ਐਵਾਰਡ (1979) ਅਤੇ ਪਦਮਸ਼੍ਰੀ ਅਵਾਰਡ (2000) ਆਦਿ।



# ਡਾ. ਕਰਨੈਲ ਸਿੰਘ (1933 ਈ.)

ਡਾ. ਕਰਨੈਲ ਸਿੰਘ, ਅੰਗ੍ਰੇਜ਼ੀ ਭਾਸ਼ਾ ਦੇ ਚੰਗੇ ਕਵੀ ਅਤੇ ਆਲੋਚਿਕ ਮੰਨੇ ਜਾਂਦੇ ਹਨ। ਆਪ ਜੀ ਦਾ ਜਨਮ 28 ਜੂਨ 1933 ਨੂੰ ਅੰਮ੍ਰਿਤਸਰ ਵਿੱਚ ਹੋਇਆ। ਆਪ ਜੀ ਨੇ ਐਮ.ਏ., ਪੀ.ਐਚ.ਡੀ ਅਤੇ ਡੀ.ਲਿਟ ਤੱਕ ਵਿਦਿਆ ਹਾਸਲ ਕੀਤੀ। ਫ਼ਾਰਸੀ ਅਤੇ ਫ਼ਿਰੰਚ ਵਿੱਚ ਆਨਰਜ਼ ਕੀਤੀ। ਪਹਿਲਾਂ ਇਹ ਸੰਤ ਸਿੰਘ ਸੁਖਾ ਸਿੰਘ ਕਾਲਜ ਵਿੱਚ ਅੰਗ੍ਰੇਜ਼ੀ ਪੜਾਉਂਦੇ ਰਹੇ, ਫਿਰ 1981-1993 ਤੱਕ ਪ੍ਰੋ.ਤੇ ਮੁੱਖੀ ਪੋਸਟ ਗ੍ਰੈਜਵੇਟ ਵਿਭਾਗ ਅੰਗ੍ਰੇਜ਼ੀ ਖਾਲਸਾ ਕਾਲਜ ਅੰਮ੍ਰਿਤਸਰ ਰਹੇ।

ਅੰਗ੍ਰੇਜ਼ੀ ਵਿੱਚ ਜੋ ਪੁਸਤਕਾਂ ਛੱਪੀਆਂ, ਉਹ ਇੰਝ ਹਨ- T.S. Eliot as critic (1982), Freud and Literary criticism (1984), The Deconstructive Turn (1987), Notes Towards the Definition of Sikhism (1988); The open Heart (1993), The Wounded Muse (1994) ਆਦਿ। ਉਨ੍ਹਾਂ ਤਹਿਵਾਨ ਦਾ ਦੌਰਾ ਵੀ ਕੀਤਾ। 1994 ਵਿੱਚ world poets congress ਨੇ ਉਨ੍ਹਾਂ ਨੂੰ ਸਨਮਾਨਿਤ ਕੀਤਾ।





# ਡਾ. ਦਲਜੀਤ ਸਿੰਘ (1934 ਈ.)

ਡਾ. ਦਲਜੀਤ ਸਿੰਘ ਪ੍ਰਸਿੱਧ ਨੇਤਰ ਵਿਗਿਆਨੀ ਵਜੋਂ ਪ੍ਰਸਿੱਧ ਹਨ। ਆਪ ਜੀ ਦਾ ਜਨਮ 10 ਅਕਤੂਬਰ 1934 ਈ. ਨੂੰ ਮਾਤਾ ਰਤਨ ਕੌਰ ਅਤੇ ਪਿਤਾ ਪ੍ਰਸਿੱਧ ਟੀਕਾਕਾਰ ਅਤੇ ਚਿੰਤਕ ਪ੍ਰੋ. ਸਾਹਿਬ ਸਿੰਘ ਦੇ ਘਰ ਅੰਮ੍ਰਿਤਸਰ ਵਿੱਚ ਹੋਇਆ। ਆਪ ਜੀ ਕਾਫ਼ੀ ਵਰ੍ਹੇ ਖਾਲਸਾ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀ ਰਹੇ ਭਾਵ ਮੁੱਢਲੀ ਪੜ੍ਹਾਈ ਖਾਲਸਾ ਕਾਲਜ ਸਕੂਲ ਤੋਂ ਲੈ ਕੇ ਪ੍ਰੀ. ਮੈਡੀਕਲ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਕਰ ਕੇ ਐਮ.ਬੀ.ਬੀ.ਐਸ. ਡਿਗਰੀ 1956 ਵਿੱਚ ਸਰਕਾਰੀ ਮੈਡੀਕਲ ਕਾਲਜ ਅੰਮ੍ਰਿਤਸਰ ਤੋਂ ਕੀਤੀ। 1963 ਵਿੱਚ ਮਾਸਟਰ ਡਿਗਰੀ ਮੈਡੀਕਲ ਕਾਲਜ ਪਟਿਆਲੇ ਤੋਂ ਲਈ। ਕੁੱਝ ਵਰ੍ਹੇ (ਪੰਜ ਸਾਲ) ਸੀਨੀਅਰ ਲੈਕਚਰਾਰ ਮੈਡੀਕਲ ਕਾਲਜ ਅੰਮ੍ਰਿਤਸਰ ਰਹੇ। 1985 ਵਿੱਚ ਸੇਵਾ ਮੁਕਤ ਹੋਏ। 2011 ਵਿੱਚ ਆਮ ਆਦਮੀ ਪਾਰਟੀ ਅੰਮ੍ਰਿਤਸਰ ਦੀ ਟਿਕਟ ਤੋਂ ਹਾਰ ਗਏ ਸਨ।

ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਜੋ ਪੁਸਤਕਾਂ ਲਿੱਖੀਆਂ, ਉਹ ਹਨ-ਨਿਰੋਈ ਅੱਖ (1964), ਨੇਤਰ ਰੋਗ (1974), ਧਰਤੀ ਤ੍ਰਿਹਾਈ (1977), ਸਿਧਰੇ ਬੋਲ (1998) Cataract and IOL (1993), Pediatric Cataract (1998), Intra-Ocular Lenses (1981) ਆਦਿ।

ਆਪ ਜੀ Intra-ocular Implant Society ਦੇ ਪ੍ਰਧਾਨ ਅਤੇ World Eye Foundation (India) ਦੇ ਵੀ ਕਈ ਵਰ੍ਹੇ ਪ੍ਰਧਾਨ ਰਹੇ। ਭਾਸ਼ਾ ਵਿਭਾਗ ਪੰਜਾਬ ਵਲੋਂ ਪੁਰਸਕਾਰ (1963), ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪੁਰਸਕਾਰ 1970, ਸ਼ਿਵਾਰੈੱਡੀ ਗੋਲਡ-ਮੈਡਲ, ਪੂਨਾ 1983), ਭਾਰਤ ਸਰਕਾਰ ਵਲੋਂ 'ਪਦਮ ਸ਼੍ਰੀ' ਅਵਾਰਡ 1987, ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਡੀ.ਐਸ.ਸੀ. ਦੀ ਮਾਨਾਰਥ ਡਿਗਰੀ (1992), ਡਾ. ਬੀ.ਸੀ. ਰਾਏ ਅਵਾਰਡ 1994, ਫ਼ੈਲੋ ਪੰਜਾਬੀ ਅਕੈਡਮੀ ਆਫ਼ ਸਾਇੰਸਿਜ਼ 1999 ਆਦਿ।

o



# ਪ੍ਰੋ. ਅਤਰਜੀਤ ਕੌਰ ਸੂਰੀ (1935 ਈ.)

ਪ੍ਰੋ. ਅਤਰਜੀਤ ਕੌਰ ਸੂਰੀ ਸਫ਼ਰਨਾਮਿਆਂ ਵਾਲੀ ਸ਼ਹਿਜ਼ਾਦੀ ਹੈ ਜੋ ਸਾਦਗੀ ਤੇ ਸਰਲਤਾ ਨਾਲ ਸਰਸ਼ਾਰ ਹੈ। ਸਾਹਿਤ ਦੇ ਵਿਭਿੰਨ ਸਿਨਫ਼ਾਂ ਦੇ ਰੂਬਰੂ ਹੋ ਕੇ ਉਹ ਸਫ਼ਰਨਾਮਿਆਂ ਕਾਰਨ ਹੀ ਮਕਬੂਲੀਅਤ ਹਾਸਲ ਕਰ ਚੁੱਕੀ ਹੈ। ਅਦਬੀ ਸਫ਼ਰ 1960 ਤੋਂ ਸ਼ੁਰੂ ਕੀਤਾ।

ਪਿਤਾ ਸ੍ਰ. ਕਰਤਾਰ ਸਿੰਘ ਸਭਰਵਾਲ ਅਤੇ ਮਾਤਾ ਈਸ਼ਰ ਕੌਰ ਦੇ ਘਰ ਅਤਰਜੀਤ ਦਾ ਜਨਮ 19 ਮਾਰਚ 1935 ਨੂੰ ਪਿਸ਼ਾਵਰ (ਪਾਕਿਸਤਾਨ) ਵਿੱਚ ਹੋਇਆ। ਇਨ੍ਹਾਂ ਦਾ ਵਿਆਹ ਸ੍ਰ. ਨਾਨਕ ਸਿੰਘ ਨਾਵਲਿਸਟ ਦੇ ਸਪੁੱਤਰ ਸ੍ਰ. ਕੁਲਵੰਤ ਸਿੰਘ ਸੂਰੀ ਨਾਲ 9 ਮਾਰਚ 1958 ਨੂੰ ਹੋਇਆ। ਅਤਰਜੀਤ ਨੇ 1958 ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਐਮ.ਏ. (ਪੰਜਾਬੀ) ਕੀਤੀ। ਉਹ ਕੁੱਝ ਵਰੇ ਪ੍ਰੋਫ਼ੈਸਰ ਸ਼ਾਹਿਜ਼ਾਦਾ ਨੰਦ ਕਾਲਜ ਅੰਮ੍ਰਿਤਸਰ ਵਿੱਚ ਲੱਗੀ ਰਹੀ ਪਰ ਫ਼ਿਰ ਖਾਲਸਾ ਕਾਲਜ ਫ਼ਾਰ ਵਿਮੈਨ ਅੰਮ੍ਰਿਤਸਰ ਵਿੱਚ ਪੰਜਾਬੀ ਪ੍ਰੋਫੈਸਰ ਅਤੇ ਮੁੱਖੀ ਵਜੋਂ 1970-1995 ਤੱਕ ਸੇਵਾ ਨਿਭਾਉਂਦੇ ਰਹੇ। 1995 ਈ. ਵਿੱਚ ਸੇਵਾ ਮੁਕਤ ਹੋਏ।

ਆਪ ਨੇ ਕਈ ਮੌਲਿਕ ਅਤੇ ਅਨੁਵਾਦ ਪੁਸਤਕਾਂ ਪੰਜਾਬੀ ਮਾਂ ਬੋਲੀ ਦੀ ਝੋਲੀ ਵਿੱਚ ਪਾਈਆਂ। ਰਬਿੰਦਰ ਨਾਥ ਟੈਗੋਰ (1961), ਨਾਨਕ ਸਿੰਘ ਦੇ ਇਸਤਰੀ ਪਾਤਰ (1969), ਅਚਿੰਤੇ ਬਾਜ ਪਏ (1972), ਹਨੇਰੇ ਤੋਂ ਚਾਨਣ ਤੱਕ (1976), ਅਣਖੁਲਿਆ ਜੰਦਰਾ (1989), ਮੇਰਾ ਅਰਬ ਦੇਸ਼ਾਂ ਦਾ ਸਫ਼ਰਨਾਮਾ (1993), ਮੇਰੀ ਅਮਰੀਕਾ ਫ਼ੇਰੀ (1998), ਮੇਰੇ ਬਾਊ ਜੀ (1982), ਮੇਰੀ ਤਨਜ਼ਾਨੀਆਂ ਫ਼ੇਰੀ (2006), ਤੁੱਧ ਬਿਨ (2009) ਮੇਰੀ ਸਾਊਥ ਅਫ਼ਰੀਕਾ ਫ਼ੇਰੀ (2009), ਭਾਰਤ ਦੀ ਆਜ਼ਾਦੀ (1964, ਅਨੁ), ਇਕ ਤੁਲਨਾਤਮਕ ਅਧਿਐਨ (1965, ਅਨੁ), ਵਿਸ਼ਵ ਸ਼ਾਂਤੀ ਦੇ ਰਾਹ ਤੇ (1965, ਅਨੁ), ਮੇਰੀ ਧਰਤੀ ਮੇਰੇ ਲੋਕ (1965, ਅਨੁ), ਆਧੁਨਿਕ ਵਿਗਿਆਨ ਤੇ ਨਾਰੀ (1990, ਅਨੁ), ਸਰਾਪੀਆਂ ਰੂਹਾਂ (1995), ਤੀਸਰਾ ਤੀਰਥ (2005), ਅਣਖ ਤੇ ਸੰਗ੍ਰਾਮ, ਭਾਰਤ ਦੀ ਆਜ਼ਾਦੀ, ਚੋਣਵੀਂ ਪੰਜਾਬੀ ਸ਼ਾਇਰੀ (2004) ਆਦਿ।

ਆਪ ਨੂੰ ਕਈ ਪੁਰਸਕਾਰ ਤੇ ਸਨਮਾਨ ਵੀ ਮਿਲੇ ਹਨ-ਇੰਟਰਨੈਸ਼ਨਲ ਪੰਜਾਬੀ ਸਾਹਿਤ ਸਭਾ, ਲੰਡਨ (1995-96), ਸਾਹਿਤ ਸਭਾ ਪੱਟੀ ਅੰਮ੍ਰਿਤਸਰ (1999), ਪ੍ਰਿੰ. ਸੁਜਾਨ ਸਿੰਘ ਐਵਾਰਡ (2001), ਨਾਰੀ ਚੇਤਨਾ ਮੰਚ ਅੰਮ੍ਰਿਤਸਰ (2005), ਵਿਰਸਾ ਵਿਹਾਰ ਸੁਸਾਇਟੀ (2010) ਆਦਿ। ਆਪ ਜੀ ਕਈ ਵਰ੍ਹਿਆਂ ਤੋਂ ਨਾਰੀ ਚੇਤਨਾ ਮੰਚ ਅੰਮ੍ਰਿਤਸਰ ਦੇ ਨਿਰੰਤਰ ਪ੍ਰਧਾਨ ਚਲੇ ਆ ਰਹੇ ਹਨ।

O



# ਡਾ. ਹਰਜੀਤ ਸਿੰਘ ਗਿੱਲ (1935 ਈ.)

ਅੰਤਰ ਰਾਸ਼ਟਰੀ ਪ੍ਰਸਿੱਧੀ ਦੇ ਨਾਮਵਰ ਭਾਸ਼ਾ ਵਿਗਿਆਨੀ ਡਾ. ਹਰਜੀਤ ਸਿੰਘ ਗਿੱਲ ਦਾ ਜਨਮ 1935 ਈ. ਨੂੰ ਪਿਤਾ ਸ੍ਰ. ਉਪਾਰ ਸਿੰਘ ਅਤੇ ਮਾਤਾ ਗੁਰਚਰਨ ਕੌਰ ਦੇ ਘਰ ਗੁਰੂ ਕੀ ਨਗਰੀ ਅੰਮ੍ਰਿਤਸਰ ਵਿੱਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਤੋਂ 1953 ਈ. ਵਿੱਚ ਬੀ.ਏ. ਪਾਸ ਕੀਤੀ ਸੀ। ਬਦੇਸ਼ਾਂ ਵਿੱਚ ਜਾ ਕੇ ਉਨ੍ਹਾਂ ਨੇ ਭਾਸ਼ਾ ਵਿਗਿਆਨ ਦੀ ਪੜ੍ਹਾਈ ਕੀਤੀ ਖਾਸਕਰ ਪੈਰਿਸ ਵਿੱਚ। 1957-58 ਵਿੱਚ ਦੱਖਣ ਕਾਲਜ ਪੂਨਾ ਵਿੱਚ ਦੋ ਸਾਲਾਂ ਲਈ ਰਿਸਰਚ ਫ਼ੈਲੋਸ਼ਿਪ ਹਾਸਲ ਕੀਤੀ। 1959 ਵਿੱਚ ਨੈਸ਼ਨਲ ਸਾਇੰਸ ਫ਼ਾਊਂਡੇਸ਼ਨ, ਯੁਨਾਈਟਿਡ ਸਟੇਟ ਵਲੋਂ ਸਕਾਲਰਸ਼ਿਪ ਮਿੱਲ ਕੇ ਹਰਟਫੋਰਡ ਚਲੇ ਗਏ। 1963 ਵਿੱਚ ਫ਼ਰਾਂਸ ਜਾ ਕੇ ਖੇਤਰੀ ਕਾਰਜ ਕਈ ਸਾਲ ਕਰਦੇ ਰਹੇ।

ਫ਼ਰਾਂਸ ਤੋਂ ਵਾਪਸ ਆ ਕੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿੱਚ ਮਾਨਵ-ਭਾਸ਼ਾ-ਵਿਗਿਆਨ ਦਾ ਵਿਭਾਗ ਸਥਾਪਤ ਕੀਤਾ ਅਤੇ ਇਸ ਦੇ ਮੁੱਖੀ ਬਣੇ।

ਇਨ੍ਹਾਂ ਦੀਆਂ ਬਹੁਤ ਸਾਰੀਆਂ ਬੇਸ਼ਕੀਮਤੀ ਪੁਸਤਕਾਂ ਛੱਪ ਚੁਕੀਆਂ ਹਨ-ਰੈਫਰੈਂਸ ਗ੍ਰਾਮਰ ਆਫ਼ ਪੰਜਾਬੀ (1962), ਸਟੱਰਕਚਰਲ ਅਨੈਲਿਸਿਜ਼ ਆਫ਼ ਪੰਜਾਬੀ ਫੋਨੋਲੋਜੀ ਐਂਡ ਗ੍ਰਾਮਰ, Linguistic Atlas of the Punjab, A phulkari from Bhatinda Folk Art of the Punjab, A start in Punjabi, Nanak Bani (Two parts), Sufi Rythms, conceptualism in Budhist and French Tradition, etc.

ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਸੇਵਾ ਮੁਕਤ ਹੋਕੇ ਉਹ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ, ਦਿੱਲੀ ਵਿੱਚ ਪ੍ਰੋਫ਼ੈਸਰ ਆਫ਼ ਅਮੇਰੀਟਸ ਬਣ ਗਏ।





# ਡਾ. ਸ਼ਮੀਰ ਸਿੰਘ (1935 ਈ.)

ਹਿੰਦੀ ਦੇ ਪ੍ਰਸਿੱਧ ਵਿਦਵਾਨ ਡਾ. ਸ਼ਮੀਰ ਸਿੰਘ ਦਾ ਜਨਮ 1 ਅਕਤੂਬਰ 1935 ਨੂੰ ਮਾਤਾ ਸਵਰਨ ਕੌਰ ਅਤੇ ਪਿਤਾ ਕੈਪਟਨ ਪ੍ਰੀਤਮ ਸਿੰਘ ਦੇ ਘਰ ਪਿੰਡ ਬੱਲ ਸੁਚੰਦਰ (ਅੰਮ੍ਰਿਤਸਰ) ਵਿੱਚ ਹੋਇਆ। ਐਮ.ਏ., ਪੀ.ਐਚ.ਡੀ. ਕਰ ਕੇ ਆਪ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਅਧਿਆਪਕ ਰਹੇ।

ਹਿੰਦੀ ਵਿੱਚ ਆਪ ਨੇ ਕਈ ਪੁਸਤਕਾਂ ਛਾਪੀਆਂ-ਗੁਰੂ ਤੇਗ ਬਹਾਦਰ ਜੀ-ਜੀਵਨ, ਕਾਵਯ ਵ ਚਿੰਤਨ (1976), ਸ੍ਰੀ ਸ਼ਾਸਤਰ ਨਾਮ ਮਾਲਾ ਪੁਰਾਣ (1986), ਗੁਰਮੁਖੀ ਲਿਪੀ ਵਿੱਚ ਹਿੰਦੀ ਕੇ ਹਸਤ ਲਿਖਤ ਗ੍ਰੰਥ, ਕ੍ਰਿਸ਼ਨਾਵਤਾਰ ਕਾ ਵਿਸ਼ਲੇਸ਼ਨਾਤਮਕ ਅਧਿਐਨ : ਦਸਮ ਗ੍ਰੰਥ ਮੇਂ ਉਲਿਖਿਤ (1989), ਸ਼ਮੀਰ ਸਿੰਘ ਅਭਿਨੰਦਨ (1989), ਗੁਰਮੁਖੀ ਲਿਪੀ ਮੇਂ ਉਪਲਬਧ ਹਿੰਦੀ ਸਾਹਿਤਯ ਕਾ ਵਿਸ਼ੇਸ਼ ਅਧਿਐਨ-ਸਵਤੰਤਰਤੌਰ ਪੰਜਾਬੀ ਕੀ ਹਿੰਦੀ ਕਵਿਤਾ, ਸੁਧਾਸਰ-ਪ੍ਰਥਮ ਤਰੰਗ-ਗੋਪਾਲ ਸਿੰਘ (ਸੰ), ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਸੋਢੀ ਮਿਹਰਬਾਨ (ਸੰ) ਆਦਿ।





## ਡਾ. ਹਰਭਜਨ ਸਿੰਘ ਸੋਚ (1936 ਈ.)

ਡਾ. ਹਰਭਜਨ ਸਿੰਘ ਸੋਚ ਇੱਕ ਕੁਸ਼ਲ ਪ੍ਰਬੰਧਕ ਸਨ ਉੱਥੇ ਲੇਖਕ ਵੀ ਸਨ। ਆਪ ਜੀ ਦਾ ਜਨਮ 12 ਜੁਲਾਈ 1936 ਨੂੰ ਮਾਤਾ ਸੁਖਵੰਤ ਕੌਰ ਅਤੇ ਪਿਤਾ ਸ੍. ਨਰਿੰਦਰ ਸਿੰਘ ਸੋਚ ਦੇ ਘਰ ਲਖਨਊ (ਉੱਤਰ ਪ੍ਰਦੇਸ਼) ਵਿੱਚ ਹੋਇਆ। ਉੱਚ ਵਿਦਿਆ ਪ੍ਰਾਪਤ ਕਰ ਕੇ ਆਪ ਜੀ ਖਾਲਸਾ ਕਾਲਜ ਆਫ਼ ਐਜੂਕੇਸ਼ਨ ਅੰਮ੍ਰਿਤਸਰ ਦੇ ਪ੍ਰਿੰਸੀਪਲ ਨਿਯੁਕਤ ਹੋਏ। ਜੂਨ 1983 ਤੋਂ ਜੂਨ 1996 ਤੱਕ ਪ੍ਰਿੰਸੀਪਲ ਖਾਲਸਾ ਕਾਲਜ ਅੰਮ੍ਰਿਤਸਰ ਦੀ ਸੇਵਾ ਬਾ-ਖੂਬੀ ਨਿਭਾਈ। ਇਸ ਤੋਂ ਬਾਅਦ ਆਪ ਜੀ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ 1996-2001 ਤੱਕ ਵਾਇਸ ਚਾਂਸਲਰ ਦੀ ਪਦਵੀ ਤੇ ਰਹੇ। ਆਪ ਜੀ ਦੇ ਸਮੇਂ ਹੀ ਯੂਨੀਵਰਸਿਟੀ ਨੇ 'ਏ' ਕੈਟਾਗਰੀ ਪ੍ਰਾਪਤ ਕਰ ਕੇ ਭਾਰਤ ਦੀਆਂ ਯੂਨੀਵਰਸਿਟੀਆਂ ਵਿਚੋਂ ਅੱਵਲ ਨੰਬਰ ਤੇ ਆਈ।

ਆਪ ਦੀਆਂ ਛੱਪੀਆਂ ਪੁਸਤਕਾਂ ਵਿੱਚ ਪੰਜਾਬੀ ਕਾਵਿ ਧਾਰਾ (1971), Educational Psychology (1968); Problems of Indian Education (1969) ਆਦਿ ਜ਼ਿਕਰੇ ਯੋਗ ਹਨ।





# ਭਾਗ ਸਿੰਘ ਅਣਖੀ (1936 ਈ.)

ਸ੍. ਭਾਗ ਸਿੰਘ ਅਣਖੀ ਦਾ ਜਨਮ 23 ਨਵੰਬਰ 1936 ਈ. ਨੂੰ ਪਿਤਾ ਸ੍. ਕਰਤਾਰ ਸਿੰਘ ਅਤੇ ਮਾਤਾ ਮਾਇਆ ਦੇਵੀ ਦੇ ਘਰ ਦੇਵੀ ਆਂਗਣ, ਸ੍ਰੀਨਗਰ (ਕਸ਼ਮੀਰ) ਵਿੱਚ ਹੋਇਆ। ਬਚਪਨ ਵਿੱਚ ਹੀ ਮਾਤਾ ਪਿਤਾ ਦਾ ਸਾਇਆ ਸਿਰ ਤੋਂ ਉੱਠ ਗਿਆ। ਮੁੱਢਲੀ ਤਾਲੀਮ ਅਤੇ ਰੇਖ ਦੇਖ ਰਾੜਾ ਸਾਹਿਬ ਦੇ ਮਹੰਤਾਂ ਹੇਠ ਹੋਈ। ਉਚੇਰੀ ਵਿਦਿਆ ਗੁਜਰਾਂਵਾਲਾ ਤੋਂ ਪ੍ਰਾਪਤ ਕਰ ਕੇ 1954-55 ਵਿੱਚ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵਿੱਚ ਸ਼ਾਮਲ ਹੋਕੇ ਪੰਥਕ ਸਰਗਰਮੀਆਂ ਵਿੱਚ ਹਿੱਸਾ ਲੈਂਦੇ ਰਹੇ। ਕੁੱਝ ਵਰ੍ਹੇ ਯੂ.ਪੀ. ਦੇ 'ਸਿੱਖ ਗਜ਼ਟ' ਦੇ ਸੰਪਾਦਕ ਅਤੇ ਸੰਤ ਫ਼ਤਹਿ ਸਿੰਘ ਦੇ ਪੀ.ਏ. ਵਜੋਂ ਵੀ ਸੇਵਾ ਨਿਭਾਈ। ਫ਼ਿਰ ਠੇਕੇਦਾਰੀ ਸ਼ੁਰੂ ਕੀਤੀ। 1964-65 ਵਿੱਚ ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ ਦੇ ਮੈਂਬਰ ਬਣੇ, ਫ਼ਿਰ ਸਕੱਤਰ ਵਜੋਂ ਸੇਵਾ ਨਿਭਾਈ। 1970 ਈ. ਵਿੱਚ ਖਾਲਸਾ ਕਾਲਜ ਕੌਂਸਲ ਦੇ ਮੈਂਬਰ ਬਣੇ। ਸੈਂਟ੍ਰਲ ਖਾਲਸਾ ਯਤੀਮਖਾਨਾ ਦੇ ਮੈਂਬਰ ਇੰਜਾਰਜ ਬਣ ਕੇ, ਇਸ ਸੰਸਥਾਂ ਦਾ ਹਰ ਪਖੋਂ ਬੜਾ ਪਾਸਾਰ ਕੀਤਾ।

ਆਪ ਜੀ ਨੇ ਕਈ ਦੇਸ਼ਾਂ ਦੇ ਸਫ਼ਰ ਕੀਤੇ। ਆਪ ਨੇ ਸਿੱਖਾਂ ਨਾਲ ਸੰਬੰਧਿਤ ਕਈ ਦੁਰਲੱਭ ਪੁਸਤਕਾਂ ਦੀ ਸੰਪਾਦਨਾ ਕੀਤੀ ਹੈ। ਅਜਕਲ੍ਹ ਆਪ ਜੀ ਅੰਮ੍ਰਿਤਸਰ ਵਿੱਚ ਹੀ ਨਿਵਾਸ ਰੱਖਦੇ ਹਨ।





# ਦਰਸ਼ਨ ਸਿੰਘ ਪੰਜਲ (1937 ਈ.)

ਸ੍ਰ. ਦਰਸ਼ਨ ਸਿੰਘ ਪੰਜਲ ਦਾ ਜਨਮ 27 ਜੁਲਾਈ 1937 ਨੂੰ ਪਿਤਾ ਸ੍ਰ. ਕਰਤਾਰ ਸਿੰਘ ਅਤੇ ਮਾਤਾ ਬਲਵੰਤ ਕੌਰ ਦੇ ਘਰ ਪਿੰਡ ਜੌੜਾ (ਤਰਨਤਾਰਨ) ਵਿੱਚ ਹੋਇਆ। ਬੀ.ਐਸ.ਸੀ, ਐਮ. ਐਸ.ਸੀ. (ਹੌਰਟੀਕਲਚਰ) ਐਮ.ਏ. (ਪੰਜਾਬੀ) ਖ਼ਾਲਸਾ ਕਾਲਜ ਅੰਮ੍ਰਿਤਸਰ ਤੋਂ ਕੀਤੀ। ਉਹ ਸ਼ੁਰੂ ਵਿੱਚ ਮੁੱਖ-ਅਧਿਆਪਕ, ਗ੍ਰਾਮ ਸੇਵਕ, ਬਾਗ਼ਬਾਨੀ ਪ੍ਰਸਾਰ ਅਫ਼ਸਰ, ਬਾਗ਼ਬਾਨੀ ਵਿਭਾਗ ਪੰਜਾਬ ਤੋਂ ਸਵੈ-ਇਛਿੱਤ ਸੇਵਾ ਮੁਕਤ ਹੋਏ।

ਪੰਜਾਬੀ ਸਾਹਿਤ ਵਿੱਚ ਆਪਣੀਆਂ ਪੁਸਤਕਾਂ ਰਾਹੀਂ ਹਾਜ਼ਰੀ ਲਿਵਾਈ। ਤੀਸਰੀ ਅੱਖ (1982), ਨਿਉਂਦਰਾ (1983), ਪੱਥਰਾਂ ਦੀ ਦੌੜ (1985) ਆਦਿ। ਪੰਜਾਬੀ ਸਹਿਤ ਸਭਾਵਾਂ ਦੇ ਸਕੱਤਰ, ਮੀਤ-ਪ੍ਰਧਾਨ ਅਤੇ ਪ੍ਰਧਾਨ ਵੀ ਰਹੇ ਜਿਵੇਂ ਹੁਸ਼ਿਆਰਪੁਰ (1972-75), (1972-76), ਅੰਮ੍ਰਿਤਸਰ (1978-2002), ਚੁਗਾਵਾਂ (1980-82), ਅੰਮ੍ਰਿਤਸਰ (1997-2001)। ਆਪ ਕਈ ਪੱਤਰਕਾਵਾਂ ਨਾਲ ਵੀ ਜੁੜੇ ਰਹੇ। 'ਨਵ ਬਸੰਤ' (1973-77), ਪੁਸ਼ਟੀ (1974-75), ਮਾਲਸਰੋਵਰ, ਅੰਮ੍ਰਿਤਸਰ (1978-90), ਖਾਲਸਾ ਐਡਵੋਕੇਟ, ਅੰਮ੍ਰਿਤਸਰ (1992-95), ਖਾਲਸਾ ਯਤੀਮਖਾਨਾ ਸੋਵੀਨਰ, ਅੰਮ੍ਰਿਤਸਰ (1999-2002)।



# ਮਹਿੰਦਰ ਸਿੰਘ ਮਾਨੂੰਪੁਰੀ (1937 ਈ.)

ਸ੍ਰ. ਮਹਿੰਦਰ ਸਿੰਘ ਮਾਨੂੰਪੁਰੀ ਦਾ ਜਨਮ 1 ਸਤੰਬਰ 1937 ਨੂੰ ਮਾਤਾ ਸਰਦਾਰਨੀ ਕਰਨੈਲ ਕੌਰ ਅਤੇ ਪਿਤਾ ਸ੍ਰ. ਮੁਕੰਦ ਸਿੰਘ ਦੇ ਘਰ ਪਿੰਡ ਮਨੈਲੀ (ਰੋਪੜ) ਵਿੱਚ ਹੋਇਆ। ਆਪ ਜੀ ਨੇ 1971-74 ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਵਿਦਿਆ ਪ੍ਰਾਪਤ ਕੀਤੀ। 1956-95 ਤੱਕ ਨੈਸ਼ਨਲ ਹਾਈ ਸਕੂਲ, ਮਾਨੂੰਪੁਰ (ਜ਼ਿਲਾ ਲੁਧਿਆਣਾ) ਵਿੱਚ ਅਧਿਆਪਕ ਦੀ ਸੇਵਾ ਨਿਭਾਉਂਦੇ ਰਹੇ ਅਤੇ ਇਥੋਂ ਹੀ 1995 ਵਿੱਚ ਸੇਵਾਮੁਕਤ ਹੋਏ। ਸਹਿਤ ਸਭਾ ਸਮਰਾਲਾ (1968-71) ਦੇ ਸਕੱਤਰ ਅਤੇ ਸਹਿਤ ਸਭਾ ਖੰਨਾ ਦੇ 1977-78 ਤੱਕ ਪ੍ਰਧਾਨ ਵਜੋਂ ਸੇਵਾ ਨਿਭਾਈ।

ਖਾਲਸਾ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀ ਵਜੋਂ 'ਮੈਕਾਲਫ਼ ਮੈਮੋਰੀਅਲ ਗੋਲਡ ਮੈਡਲ (1974) ਵਿੱਚ ਪ੍ਰਾਪਤ ਕੀਤਾ। ਭਾਸ਼ਾ ਵਿਭਾਗ ਪੰਜਾਬ ਵਲੋਂ ਵੀ 'ਬੋਲ ਪਿਆਰੇ ਬਾਲਾਂ ਦੇ' ਲਿਖੱਤ ਨੂੰ 1998 ਵਿੱਚ ਦੂਜਾ ਇਨਾਮ ਪ੍ਰਾਪਤ ਕੀਤਾ। ਪੰਜਾਬੀ ਦੀ ਜੋ ਪੁਸਤਕਾਂ ਛੱਪੀਆਂ ਉਹ ਹਨ- ਲਹਿਰੀਆਂ (1973), ਮੁਹੱਬਤਾਂ ਦੇ ਫੁੱਲ (1996), ਲੋਹੇ ਦੀ ਔਰਤ (1974), ਮਾਮੇ ਦੀ ਚਿੜ੍ਹੀ, ਬਾਲ ਬਗੀਚਾ (1997), ਹੰਕਾਰੀ ਕੁੱਕੜ ਆਦਿ।





# ਕੁਲਵੰਤ ਸਿੰਘ ਔਲਖ (1938 ਈ.)

ਸ੍ਰ. ਕੁਲਵੰਤ ਸਿੰਘ ਔਲਖ ਦਾ ਜਨਮ 23 ਜੂਨ 1638 ਨੂੰ ਪਿਤਾ ਸ੍ਰ. ਜੀਵਨ ਸਿੰਘ ਅਤੇ ਮਾਤਾ ਗੁਰਵੰਤ ਕੌਰ ਦੇ ਘਰ ਪਿੰਡ ਉਗਰ ਔਲਖ (ਅਜਨਾਲਾ) ਵਿੱਚ ਹੋਇਆ। ਮੁੱਢਲੀ ਵਿਦਿਆ ਅਜਨਾਲੇ ਤੋਂ ਪ੍ਰਾਪਤ ਕਰ ਕੇ ਹਰਸ਼ਾ ਛੀਨਾ ਤੋਂ ਦਸਵੀਂ ਪਾਸ ਕੀਤੀ। ਉਨ੍ਹਾਂ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਐਮ.ਏ. (ਪੰਜਾਬੀ) ਕੀਤੀ। ਉਰਦੂ ਵਿੱਚ ਵੀ ਐਮ.ਏ. ਕੀਤੀ ਅਤੇ ਫ਼ਿਰ ਫ਼ਾਰਸੀ ਵਿੱਚ ਡਿਪਲੋਮਾ ਕੀਤਾ। ਆਪ ਜੀ ਕਾਫ਼ੀ ਲੰਮਾ ਸਮਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਪਬਲੀਕੇਸ਼ਨ ਵਿਭਾਗ ਵਿੱਚ ਸੇਵਾ ਨਿਭਾਂਦੇ ਰਹੇ ਅਤੇ ਇਥੋ ਹੀ ਸੇਵਾ ਮੁਕਤ ਹੋਏ।

ਪੰਜਾਬੀ ਵਿੱਚ ਕੁੱਝ ਪੁਸਤਕਾਂ ਛੱਪ ਚੁਕੀਆਂ ਹਨ ਪਰ ਵਧੇਰੇ ਲੋਕਧਾਰਾ ਨਾਲ ਸੰਬੰਧਤ ਰਹੇ ਹਨ। ਇਹ ਪੁਸਤਕਾਂ ਹਨ- ਵਿਸਮਾਦ (1994), ਮਾਝੇ ਦੇ ਲੋਕ ਗੀਤ (1989), ਬਾਬੁਲ ਧਰਮੀ ਦਾ ਦੇਸ਼ (1989), ਲੋਕ ਗੀਤਾਂ ਦੀਆਂ ਸਰੀਆਂ ਅਤੇ ਮਾਝੇ ਦੇ ਲੋਕ ਅਤੇ ਲੋਕ ਸਾਹਿਤ।





# ਸੁਖਪਾਲ ਵੀਰ ਸਿੰਘ ਹਸਰਤ (1938 ਈ.)

ਸ੍ਰ. ਸੁਖਪਾਲ ਵੀਰ ਸਿੰਘ ਹਸਰਤ ਦਾ ਜਨਮ 27 ਅੱਗਸਤ 1938 ਈ. ਨੂੰ ਪਿਤਾ ਸ੍ਰ. ਲਾਲ ਸਿੰਘ ਅਤੇ ਮਾਤਾ ਗੁਰਸ਼ਰਨ ਕੌਰ ਦੇ ਘਰ ਚੱਕ ਨੰਬਰ 109, ਤਹਿ-ਖਾਨੇਵਾਲ (ਮੁਲਤਾਨ) ਵਿੱਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਤੋਂ ਵਿਦਿਆ ਪ੍ਰਾਪਤ ਕਰ ਕੇ ਪੱਤਰਕਾਰੀ ਵੱਲ ਆ ਗਏ। ਅੱਠ ਵਰ੍ਹੇ ਮਾਸਿਕ ਪੰਜਾਬੀ 'ਜਾਗ੍ਰਿਤੀ' ਦੇ ਸੰਪਾਦਕ ਰਹੇ। ਲੋਕ ਸੰਪਰਕ ਵਿਭਾਗ ਵਿੱਚ ਬਾਰਾਂ ਵਰ੍ਹੇ ਅਫ਼ਸਰ ਵਜੋਂ ਸੇਵਾ ਨਿਭਾਈ। ਇਸੇ ਵਿਭਾਗ ਵਿੱਚ ਡਿਪਟੀ ਡਾਇਰੈਕਟਰ ਅਤੇ ਫ਼ਿਰ ਜਾਇੰਟ ਡਾਇਰੈਕਟਰ ਸੂਚਨਾ ਤੇ ਲੋਕ ਸੰਪਰਕ ਵਿਭਾਗ, ਪੰਜਾਬ ਸਰਕਾਰ ਵਿੱਚ ਬਾ-ਖ਼ੂਬੀ ਖ਼ਿਦਮਤ ਕਰਦੇ ਰਹੇ।

ਆਪ ਨੇ ਬਹੁਤ ਸਾਰੀਆਂ ਪੁਸਤਕਾਂ ਛਾਪੀਆਂ-ਸਰਸਬਜ਼ ਪਤਝੜਾਂ (1956), ਹੁਸਨ ਕਿਨਾਰੇ (1957), ਹਯਾਤੀ ਦੇ ਸੋਮੇ (1960), ਵਣ ਕੰਬਿਆ (1961), ਮੋਹ ਮਾਇਆ (1963), ਪੰਚ ਤਰਨੀ (1965), ਸ਼ਕਤੀ ਨਾਦ (1966), ਸੂਰਜ ਦਾ ਕਾਫ਼ਲਾ (1972), ਸ਼ਕਤੀ ਦਾ ਦਰਿਆ (1974), ਨੂਰ ਦਾ ਸਾਗਰ (1975), ਕਾਲ ਮੁਕਤ (1976), ਹਸਰਤ ਕਾਵਿ (1976), ਸੂਰਜ ਤੇ ਕਹਿਕਸ਼ਾਂ (1979) ਇਹ ਮਹਿਕ ਸਦੀਵੀ (1981), ਅਮਰ ਅੱਖਰ (1983), ਸਰਬ ਕਾਲ ਦਾ ਸਫ਼ਰ (1986), ਮੇਰੀ ਚੋਣਵੀਂ ਕਵਿਤਾ (1988), ਦਿਲ ਦਾ ਦਰਵਾਜ਼ਾ (1989), ਵਿਸਮਾਦ-ਰੰਗ (1991), ਮੇਰੀ ਪ੍ਰਤੀਨਿਧ ਕਵਿਤਾ (1991), ਸੁੰਦਰ ਸੰਜੋਗ (1992), ਜ਼ਿੰਦਗੀ ਦਾ ਸਾਗਰ (1993), ਪੰਜਾਬੀ ਕਾਵਿ (1993), ਦੁਸ਼ਦ ਦਮਨ ਦਸ਼ਮੇਸ਼, ਕੌਮੀ ਰੁੱਤ (1975), ਸਮਾਂ ਤੇ ਸੂਰਜ (1990), ਸਗਲ ਆਨੰਦ (1992), ਅਜੋਕੀ ਪੰਜਾਬੀ ਕਵਿਤਾ (1958), ਪੰਜਾਬੀ ਕਹਾਣੀ (1959), ਕਾਵਿ-ਦਰਸ਼ਨ (1963), ਪੰਜਾਬੀ ਸਾਹਿਤ ਅਧਿਐਨ ਤੇ ਮੁਲਅੰਕਣ (1975), ਕਾਵਿ ਕਲਾ ਤੇ ਮੇਰਾ ਅਨੁਭਵ (1995), ਸ਼ਹੀਦ ਮੇਜਰ ਸ਼ਿਵਦੇਵ ਸਿੰਘ (1967), ਗਿ. ਮੁਰਮੁਖ ਸਿੰਘ ਮੁਸਾਫ਼ਿਰ (1985), ਪੰਜਾਬੀ ਸਾਹਿਤ ਦਾ ਇਤਿਹਾਸ (1991)

ਅੰਗ੍ਰੇਜ਼ੀ ਵਿੱਚ The spring (1978), Symphony of the sun (1983), ਹਿੰਦੀ ਵਿੱਚ ਤ੍ਰਿਸ਼ਨਾ ਕੇ ਪਲ (1987), ਹੁਸਨ ਦਾ ਦਰਿਆ (1992) ਆਦਿ। ਕਈ

ਸੰਸਥਾਵਾਂ ਵਿੱਚ ਵੀ ਯੋਗਦਾਨ ਪਾਇਆ ਜਿਵੇਂ ਪੰਜਾਬੀ ਦਰਬਾਰ, ਜਨਰਲ ਸਕੱਤਰ ਪੰਜਾਬੀ ਸਾਹਿਤ ਸਮੀਖਿਆ ਬੋਰਡ, ਪ੍ਰਧਾਨ ਸਾਹਿਤ ਕਲਾ ਕੇਂਦਰ ਚੰਡੀਗੜ੍ਹ ਆਦਿ।

ਆਪ ਨੇ ਕਈ ਪੁਰਸਕਾਰ ਤੇ ਸਨਮਾਨ ਹਾਸਲ ਕੀਤੇ ਜਿਨ੍ਹਾਂ ਵਿੱਚ ਭਾਸ਼ਾ ਵਿਭਾਗ ਪੰਜਾਬ (1967-68) (1972-73), ਭਾਰਤ ਸਰਕਾਰ ਵਲੋਂ 1980, ਸਾਹਿਤ ਸ਼੍ਰੋਮਣੀ ਪੁਰਸਕਾਰ (1988) ਪੋਇਟ ਆਫ਼ ਹਿਊਮੈਨਿਟੀ ਅਵਾਰਡ ਲੰਡਨ (1987), ਡਾ. ਐਮ.ਐਸ. ਰੰਧਾਵਾ ਅਵਾਰਡ (1989), ਵਿਸ਼ਵ ਪੰਜਾਬੀ ਕਾਨਫਰੰਸ ਵਲੋਂ ਸ਼੍ਰੋਮਣੀ, ਸਾਹਿੱਤਕਾਰ ਅਵਾਰਡ (1991) ਆਦਿ। ਸਿਰੀ ਰਾਮ ਅਰਸ਼ ਨੇ ਲੇਖਕ ਬਾਰੇ 'ਹਸਰਤ ਦਾ ਕਾਵਿ ਜਗਤ' (1982) ਛਾਪੀ ਹੈ।

9 ਸਤੰਬਰ 1995 ਨੂੰ ਹਸਰਤ ਸਦਾ ਲਈ ਅਲਵਿਦਾ ਆਖ ਗਿਆ ਹੈ।





# ਜੁਗਿੰਦਰ ਸਿੰਘ ਫੁੱਲ (1939 ਈ.)

ਸ੍ਰ. ਜੁਗਿੰਦਰ ਸਿੰਘ ਫੁੱਲ ਦਾ ਜਨਮ 2 ਜਨਵਰੀ 1939 ਈ. ਨੂੰ ਪਿਤਾ ਸ੍ਰ. ਕਰਨੈਲ ਸਿੰਘ ਅਤੇ ਮਾਤਾ ਰਾਮ ਕੌਰ ਦੇ ਘਰ ਪਿੰਡ ਕੈਰੋਂ (ਤਰਨਤਾਰਨ) ਵਿੱਚ ਹੋਇਆ। ਆਪ ਜੀ ਨੇ ਤਾਲੀਮ ਐਮ. ਏ. (ਇਤਿਹਾਸ, ਰਾਜਨੀਤੀ ਸ਼ਾਸਤਰ) ਕੀਤੀ। ਬੀ.ਐਡ 1967-68 ਖਾਲਸਾ ਕਾਲਜ ਅੰਮ੍ਰਿਤਸਰ ਤੋਂ ਕੀਤੀ। ਆਪ ਜੀ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਸ਼ਾਹਬਾਜ਼ਪੁਰ (ਤਰਨਤਾਰਨ) ਤੋਂ ਲੈਕਚਰਾਰ ਸੇਵਾ ਮੁਕਤ ਹੋਏ ਹਨ।

ਪੰਜਾਬੀ ਵਿੱਚ ਕਈ ਪੁਸਤਕਾਂ ਲਿੱਖੀਆਂ ਜਿਵੇਂ ਬਾਬਾ ਦਰਸ਼ਨ ਸਿੰਘ ਜੀ ਅਤੇ ਕਾਰ ਸੇਵਾ ਸੰਸਥਾ ਬੀੜ ਸਾਹਿਬ (2012), ਬਾਕੀ ਫੇਰ ਵੇਖਾਂਗੇ (2013), ਕੇਲੇ ਮੁੱਢ ਕਰੀਰ (2012), ਗੁਆਚੇ ਰਿਸ਼ਤਿਆਂ ਦੀ ਮਹਿਕ (2014), ਇੱਕ ਕੰਢੇ ਵਾਲਾ ਦਰਿਆ (2013), ਕਲਰ ਕਵਲ ਕਮਾਲ (2013), ਵਿਦਿਆ ਤੇ ਖੇਡਾਂ ਦਾ ਸੁਮੇਲ ਮਾਸਟਰ ਗੁਰਦਿੱਤਾ ਸਿੰਘ (2014), ਬਾਬਾ ਬਖਤਾ ਸਿੰਘ (2015), ਮਾਝੇ ਦੇ ਮੋਤੀ (ਲੇਖਕ ਕੋਸ਼, ਸਹਿ-ਸੰਪਾਦਕ 2014)।





# ਡਾ. ਇਕਬਾਲ ਕੌਰ ਸੌਂਦ (1939 ਈ.)

ਡਾ. ਇਕਬਾਲ ਕੌਰ ਸੌਂਦ ਦਾ ਜਨਮ 2 ਅਪ੍ਰੈਲ 1939 ਈ. ਨੂੰ ਮਾਤਾ ਹਰਨਾਮ ਕੌਰ ਅਤੇ ਪਿਤਾ ਸ੍. ਗਹਿਲ ਸਿੰਘ ਦੇ ਘਰ ਪਿੰਡ ਛੱਜਲ ਵੱਢੀ (ਅੰਮ੍ਰਿਤਸਰ) ਵਿੱਚ ਹੋਇਆ। ਇਕਬਾਲ ਕੌਰ ਨੇ ਵਿੱਦਿਆ ਐਮ.ਏ., ਪੀ.ਐਚ.ਡੀ. ਤੱਕ ਹਾਸਲ ਕੀਤੀ। ਪੰਜਾਬੀ ਦੀ ਐਮ.ਏ. ਖਾਲਸਾ ਕਾਲਜ ਅੰਮ੍ਰਿਤਸਰ ਤੋਂ 1970 ਵਿੱਚ ਕੀਤੀ ਸੀ। ਆਪ ਪਰਾ-ਅਧਿਆਪਿਕਾ ਸੇਵਾ ਮੁਕਤ ਹੋਏ ਹਨ। ਆਪ ਜੀ ਦੇ ਪਤੀ ਦਾ ਨਾਂ ਪ੍ਰਿੰਸੀਪਲ ਨਰੋਤਮ ਸਿੰਘ ਹੈ।

ਪੰਜਾਬੀ ਵਿੱਚ ਜੋ ਪੁਸਤਕਾਂ ਪ੍ਰਕਾਸ਼ਿਤ ਕਰਾਈਆਂ, ਉਹ ਹਨ-ਬਟਵਾਰਾ, ਦਿਲ ਦੀਆਂ ਬਾਤੀਂ, ਭਗਤ ਨਾਮਦੇਵ-ਰਚਨਾ ਸੰਸਾਰ, ਭਗਤ ਨਾਮਦੇਵ ਸ਼ਖਸ਼ੀਅਤ ਅਤੇ ਪੰਜਾਬੀ ਲੋਕਯਾਨ।





# ਪ੍ਰੋ. ਗੁਰਚਰਨ ਸਿੰਘ ਰੈਨਾ (1939 ਈ.)

ਪ੍ਰੋ. ਗੁਰਚਰਨ ਸਿੰਘ ਰੈਨਾ ਦਾ ਜਨਮ 15 ਜੁਲਾਈ 1939 ਈ. ਨੂੰ ਪਿਤਾ ਮਾਸਟਰ ਜੋਧ ਸਿੰਘ ਅਤੇ ਮਾਤਾ ਬਸੰਤ ਕੌਰ ਦੇ ਘਰ ਪਿੰਡ ਸਿੰਘ ਪੁਰਾ ਕਲਾਂ, ਬਾਰਾਮੂਲਾ (ਕਸ਼ਮੀਰ) ਵਿੱਚ ਹੋਇਆ। ਆਪ ਦੀ ਤਾਲੀਮ ਐਮ.ਏ., ਐਮ.ਫ਼ਿਲ ਹੈ। ਆਪ ਨੇ 1965-67 ਤੱਕ ਖਾਲਸਾ ਕਾਲਜ ਅੰਮ੍ਰਿਤਸਰ ਦੇ ਐਮ.ਏ. (ਪੰਜਾਬੀ) ਦੇ ਵਿਦਿਆਰਥੀ ਰਹੇ ਹਨ। ਆਪ ਜੀ ਕਈ ਵਰ੍ਹੇ ਪ੍ਰੋਫ਼ੈਸਰ ਡਿਗਰੀ ਕਾਲਜ, ਬਾਰਾਮੂਲਾ ਵਿੱਚ ਅਧਿਆਪਨ ਦਾ ਕਾਰਜ ਕਰਦੇ ਉੱਥੋਂ ਹੀ ਸੇਵਾ ਮੁਕਤ ਹੋਏ। ਅੱਜਕਲ੍ਹ ਆਪ ਜੀ ਪ੍ਰੋਫ਼ੈਸਰ ਅਤੇ ਟ੍ਰਸਟੀ ਜੇ.ਈ.ਟੀ. ਕਾਲਜ ਆਫ਼ ਐਜੂਕੇਸ਼ਨ, ਬਾਰਾਮੂਲਾ ਵਿੱਚ ਬਾ-ਖ਼ੂਬੀ ਸੇਵਾ ਨਿਭਾ ਰਹੇ ਹਨ।

ਪੰਜਾਬੀ ਵਿੱਚ ਆਪ ਨੇ ਕਈ ਪੁਸਤਕਾਂ ਛਾਪੀਆਂ ਹਨ ਜਿਵੇਂ ਰਹੱਸਵਾਦ ਤੇ ਹੋਰ ਲੇਖ (1986), ਇਕ ਦ੍ਰਿਸ਼ਟੀ ਇਕ ਸਮਾਲੋਚਨਾ (1990), ਗੁਰੂ ਗੋਬਿੰਦ ਸਿੰਘ ਦੀ ਅਦੁਤੀ ਸੈਨਿਕਤਾ (1994), ਪ੍ਰਗਤੀਸ਼ੀਲ ਪੰਜਾਬੀ ਆਲੋਚਨਾ (ਸੰ, ਭਾਗ ਪਹਿਲਾ, 2002), ਅਜੋਕੀ ਪੰਜਾਬੀ ਆਲੋਚਨਾ (ਸੰ, ਭਾਗ ਦੂਜਾ, 2002), ਆਤਸ਼-ਗੁਲ (ਅਨੁ, 2003), ਕਾਸ਼! ਮੈਨੂੰ ਪਰ ਹੁੰਦੇ (ਅਨੁ, 2003), ਕਸ਼ਮੀਰ ਦੇ ਅਜੂਬੇ-ਕਾਂਗੜੀ (ਅਨੁ, 2003), ਪੰਜਾਬੀ ਸਾਹਿਤ-ਇਕ ਅਧਿਐਨ (2005), ਸਾਹਿਤ ਵਿੱਚ ਨਿਯਮ ਤੇ ਪ੍ਰਤੀਕਾਤਮਕ ਅਭਿਵਿਅੰਜਨ (2011), ਸਿੱਖ ਹਿਸਟਰੀ ਫ਼ਾਰ ਚਿਲਡਰਨ (2004) ਆਦਿ।

ਪ੍ਰੋ. ਗੁਰਚਰਨ ਸਿੰਘ ਨੂੰ ਕਈ ਇਨਾਮ ਅਤੇ ਸਨਮਾਨ ਵੀ ਮਿਲੇ ਹਨ। ਜੰਮੂ ਕਸ਼ਮੀਰ ਅਕੈਡਮੀ ਵਲੋਂ ਇਨਾਮ (1993), ਵਿਸ਼ਵ ਪੰਜਾਬੀ ਕਾਨਫ਼ਰੰਸ, ਲਾਹੌਰ 2001 ਈ ਵਿੱਚ ਡਾ. ਫ਼ਖਰ ਜ਼ਮਾਨ ਵਲੋਂ ਪੁਰਸਕਾਰ, ਡਾ. ਮੋਹਨ ਸਿੰਘ ਮੋਹਨ ਅਵਾਰਡ, ਸ੍ਰੀਨਗਰ (2010)।





# ਅਰਿਦਮਨ ਸਿੰਘ ਢਿਲੋਂ (1940 ਈ.)

ਸ੍ਰ. ਅਰਿਦਮਨ ਸਿੰਘ ਢਿਲੋਂ ਦਾ ਜਨਮ 4 ਜੁਲਾਈ 1940 ਈ. ਨੂੰ ਪਿਤਾ ਡਾ. ਉਪਕਾਰ ਸਿੰਘ ਅਤੇ ਮਾਤਾ ਡਾ. ਪ੍ਰਕਾਸ਼ ਕੌਰ ਦੇ ਘਰ ਅੰਮ੍ਰਿਤਸਰ ਵਿੱਚ ਹੋਇਆ। ਆਪ ਨੇ 1955-57 ਵਿੱਚ ਐਫ਼. ਐਸ.ਸੀ. ਖਾਲਸਾ ਕਾਲਜ ਅੰਮ੍ਰਿਤਸਰ ਤੋਂ ਕੀਤੀ। ਫ਼ਿਰ ਆਪ ਨੇ ਗ੍ਰੈਜੂਏਸ਼ਨ, ਮਕੈਨੀਕਲ ਇੰਜਨੀਰਿੰਗ ਵਿੱਚ ਡਿਪਲੋਮਾ ਕੀਤਾ। ਉਨ੍ਹਾਂ ਦੇ ਮਾਤਾ ਜੀ ਨੇ ਤਕਰੀਬਨ ਵੀਹ ਸਾਲ ਤੱਕ ਐਮ.ਐਲ.ਏ ਅਤੇ ਸਤ ਸਾਲ ਤੱਕ ਮੰਤਰੀ ਵਜੋਂ ਸੇਵਾ ਨਿਭਾਈ।

ਪੰਜਾਬੀ ਵਿੱਚ ਆਪ ਨੇ ਇੱਕ ਪੁਸਤਕ ਜੀਵਨੀ ਸ੍ਰ. ਅਮਰ ਸਿੰਘ ਦੀ ਝੁਬਾਲ ਪ੍ਰਕਾਸ਼ਿਤ ਹੋ ਚੁੱਕੀ ਹੈ। ਦਰਜਨ ਤੋਂ ਵੱਧ ਲੇਖ ਜਨਰਲ ਆਫ਼ ਸਿੱਖ ਸਟਡੀਜ਼, ਗੁਰੂ ਨਾਨਕ ਦੇਵ ਯੂਨੀਵਰਸਿਟੀ ਅਤੇ ਪੰਜਾਬੀ ਹਿਸਟਰੀ ਕਾਨਫਰੰਸ ਦੀਆਂ ਪ੍ਰੋਸੀਡੀਅੰਗਜ਼ ਵਿੱਚ ਸ਼ਾਮਲ ਹੋਏ ਹਨ। ਅਜਕਲ੍ਹ ਪੰਜਾਬੀ ਸਾਹਿਤ ਸੇਵਾ ਵਿੱਚ ਲੀਨ ਹਨ।



# ਕਸ਼ਮੀਰ ਸਿੰਘ ਸੁਤੰਤਰ (1940 ਈ.)

ਸ੍. ਕਸ਼ਮੀਰ ਸਿੰਘ ਦਾ ਜਨਮ ਮਾਤਾ ਕਰਤਾਰ ਕੌਰ ਅਤੇ ਪਿਤਾ ਸ੍. ਕਰਨੈਲ ਸਿੰਘ ਦੇ ਘਰ ਪਿੰਡ ਭੁੱਲਰ (ਬਟਾਲਾ, ਗੁਰਦਾਸਪੁਰ) ਵਿੱਚ 6 ਨਵੰਬਰ 1940 ਈ.) ਨੂੰ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ.ਟੀ. ਪਾਸ ਕਰ ਕੇ ਐਸ.ਐਸ. ਮਾਸਟਰ ਸਿੱਖਿਆ ਵਿਭਾਗ, ਪੰਜਾਬ ਸਰਕਾਰ ਵਿੱਚ 1966-98 ਤੱਕ ਰਹੇ। 1998 ਈ. ਵਿੱਚ ਇਸੇ ਵਿਭਾਗ ਵਿਚੋਂ ਸੇਵਾ ਮੁਕਤ ਹੋਏ।

ਆਪ ਜੀ 1957-1964 ਈ. ਤੱਕ ਬਟਾਲਾ ਦੀ ਸਾਹਿਤ ਸਭਾ ਦੇ ਪ੍ਰਧਾਨ ਰਹੇ। ਪੰਜਾਬੀ ਮਾਂ ਬੋਲੀ ਦੀ ਝੋਲੀ ਵਿੱਚ ਜੋ ਪੁਸਤਕਾਂ ਦਿੱਤੀਆਂ, ਉਹ ਹਨ, ਵਣਫੁਲ (1963), ਮਿੱਟੀ ਦੀ ਕਹਾਣੀ (1972), ਮੋੜੇ ਮੂੰਹ ਤੂਫਾਨਾਂ ਦੇ (1997), ਬੁਲਬੁਲ ਉਦਾਸ ਹੈ (1998), ਇਤਿਹਾਸ ਬੇਮਿਸਾਲ (1999), ਆਹਾਂ ਦਾ ਸੇਕ (2000), ਫ਼ਿਰ ਕਹੇਂਗੀ (2001), ਇਕ ਉਮੰਗ ਕਈ ਰੰਗ (2002), ਕੀ ਸਿਰਲੇਖ ਦਿਆਂ (1997) ਆਦਿ।





# ਗੁਰਬਚਨ (1941 ਈ.)

ਗੁਰਬਚਨ ਦਾ ਜਨਮ 1 ਜਨਵਰੀ 1941 ਨੂੰ ਪਿਤਾ ਸ੍ਰ. ਸੱਜਨ ਸਿੰਘ ਅਤੇ ਮਾਤਾ ਹਰ ਕੌਰ ਦੇ ਘਰ ਅੰਮ੍ਰਿਤਸਰ ਵਿੱਚ ਹੋਇਆ। ਮੁੱਢਲੀ ਵਿਦਿਆ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ। ਅੰਗ੍ਰੇਜ਼ੀ ਵਿੱਚ ਐਮ.ਏ. ਕਰ ਕੇ ਉਹ ਦਿੱਲੀ ਯੂਨੀਵਰਸਿਟੀ ਦੇ ਅੰਗ੍ਰੇਜ਼ੀ ਵਿਭਾਗ, ਮੋਤੀ ਲਾਲ ਕਾਲਜ (ਈਵਨਿੰਗ) ਵਿੱਚ 1970-84 ਤੱਕ ਸੇਵਾ ਨਿਭਾਉਂਦੇ ਰਹੇ। ਫਿਰ ਇਸੇ ਕਾਲਜ ਵਿੱਚ ਰੀਡਰ ਦੀ ਪਦਵੀ ਤੇ 1984-2001 ਤੱਕ ਰਹਿ ਕੇ 2001 ਵਿੱਚ ਸੇਵਾ ਮੁਕਤ ਹੋਏ।

ਪੰਜਾਬੀ ਵਿੱਚ ਉਨ੍ਹਾਂ ਜੋ ਪੁਸਤਕਾਂ ਛਾਪੀਆਂ ਹਨ, ਉਹ ਹਨ-ਚਿਹਨ ਸੰਰਚਨਾ ਤੇ ਮਾਰਕਸਵਾਦ (1985), ਸਾਹਿਤਨਾਮਾ (1993), ਸੰਰਚਨਾਵਾਦ ਦੇ ਆਰਪਾਰ (1993), ਕਮਾਲ ਦਾ ਬੰਦਾ।





# ਜਸਬੀਰ ਸਿੰਘ ਭੁੱਲਰ (1941 ਈ.)

ਪ੍ਰਸਿੱਧ ਕਹਾਣੀਕਾਰ ਸ੍ਰ. ਜਸਬੀਰ ਸਿੰਘ ਭੁੱਲਰ ਦਾ ਜਨਮ 1941 ਈ. ਨੂੰ ਪਿੰਡ ਭੁੱਲਰ ਚਿੱਲਾ, ਅੰਮ੍ਰਿਤਸਰ ਵਿੱਚ ਹੋਇਆ। ਇਨ੍ਹਾਂ ਦੇ ਪਿਤਾ ਮਾਲ ਵਿਭਾਗ ਵਿੱਚ ਕੰਮ ਕਰਦੇ ਸਨ। ਆਪ ਜੀ ਖਾਲਸਾ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀ ਰਹੇ। ਐਮ.ਏ. (ਪੰਜਾਬੀ) ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਹਾਸਲ ਕੀਤੀ। ਆਪ ਜੀ ਭਾਰਤੀ ਫ਼ੌਜ ਵਿਚੋਂ ਕਰੱਨਲ ਸੇਵਾ ਮੁਕਤ ਹੋਏ ਹਨ।

ਆਪ ਜੀ ਨੇ ਅਨੇਕਾਂ ਪੁਸਤਕਾਂ ਪ੍ਰਕਾਸ਼ਿਤ ਕਰਾਈਆਂ ਹਨ ਜਿਨ੍ਹਾਂ ਦੀ ਗਿਣਤੀ ਚਾਲ੍ਹੀ ਤੋਂ ਵਧੀਕ ਹੈ। ਇਹ ਹਨ ਪਾਤਾਲ ਦੇ ਗਿੱਠ ਮਿਠੀਏ (2007), ਜੰਗਲ ਟਾਪੂ 2 (2006), ਦੋਜ਼ਕੀਆਂ (2008), ਨਿੱਕੇ ਹੁੰਦਿਆਂ (2007), ਜੰਗਲ ਦਾ ਰੱਬ (2007), ਨਾਂਗੇ ਪਰਬਤ ਦੀ ਮੌਤ, ਬਹੂ, ਜੰਗਲ, ਰੰਗਾਂ ਦੀ ਰਾਸ ਲੀਲਾ, ਮਨ ਹੁੱਜਰਾ, ਅਜੀਤ ਕੌਰ ਪੀਲੇ ਪਤਿਆਂ ਦੀ ਇਬਾਰਤ, ਹੋਜ਼ ਖਾਸ ਦਾ ਬੂਹਾ, ਛੋਟੇ ਹੋਏ ਪੈਰ, ਸੁੱਕੀ ਨਦੀ ਦਾ ਤਾਰਕ, ਸਮੁੰਦਰ ਵੱਲ ਦੀ ਖਿੜਕੀ, ਰੇਤ ਵਿੱਚ ਡੁੱਬੀਆਂ ਨਦੀਆਂ, ਨੋ ਮੈਨਜ਼ ਲੈਂਡ, ਮਗਰਮਛ ਦਾ ਬਸੇਰਾ, ਸੋਮਾ ਦਾ ਜਾਦੂ, ਮਹੂਰਤ, ਬੁੱਧ ਸਿੰਘ ਦੇ ਸਾਵੇ ਸੁਪਨੇ, ਜ਼ੀਰੀਨਾ, ਸਾਹਾਂ ਦੇ ਹਿੱਸੇ ਦੀ ਮੌਲਸਰੀ, ਟਾਹਣੀਆਂ ਵਾਲੀ ਸ਼ਾਮ,ਨਮ ਸ਼ਬਦਾਂ ਦੀ ਆਬਸ਼ਾਰ, ਮੌਲਸਰੀ ਦੇ ਰੁੱਖ, ਜ਼ਖਮਾਂ ਦਾ ਸਰਪਟ ਘੋੜਾ, ਮੁਹੱਬਤ ਦੇ ਸ਼ਿਲਾਲੇਖ, ਤੂੰ ਪਹਿਲਾਂ ਵਾਂਗ ਨਾ ਮਿਲੀ ਆਦਿ।

ਆਪ ਜੀ ਨੂੰ ਕਈ ਇਨਾਮ/ਸਨਮਾਨ ਵੀ ਮਿਲ ਚੁੱਕੇ ਹਨ ਜਿਵੇਂ ਸ਼੍ਰੋਮਣੀ ਬਾਲ ਸਾਹਿਤ ਲੇਖਕ, ਡੱਲਾਂ ਪ੍ਰਾਇਜ਼ ਰੰਨਇਰ ਆਦਿ।





# ਡਾ. ਜੋਗਿੰਦਰ ਸਿੰਘ ਕੈਰੋਂ (1941 ਈ.)

ਡਾ. ਜੋਗਿੰਦਰ ਸਿੰਘ ਕੈਰੋਂ ਸਿਰਕੱਢ ਪੰਜਾਬੀ ਕਹਾਣੀਕਾਰਾਂ ਵਿੱਚ ਸ਼ੁਮਾਰ ਹੁੰਦੇ ਹਨ। ਉਨ੍ਹਾਂ ਦਾ ਜਨਮ ਪਿਤਾ ਸ੍ਰ. ਸੰਤੋਖ ਸਿੰਘ ਦੇ ਘਰ 12 ਅਪ੍ਰੈਲ 1941 ਨੂੰ ਅੰਮ੍ਰਿਤਸਰ ਵਿੱਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਐਗ੍ਰੀਕਲਚਰ ਕਰਦਿਆਂ, ਕਰਦਿਆਂ, ਅਦਬੀ ਮੁਹਾਰਾਂ ਆਰਟਸ ਵਿਸ਼ੇ ਵੱਲ ਮੋੜ ਲੀਆਂ/ਐਮ.ਏ., ਪੀ.ਐਚ.ਡੀ. ਤੱਕ ਵਿਦਿਆ ਹਾਸਲ ਕੀਤੀ। ਪਹਿਲੀਆਂ ਕਹਾਣੀਆਂ ਕਾਲਜ ਦੇ ਮੈਗਜ਼ੀਨ 'ਦਰਬਾਰ' ਵਿੱਚ ਅੰਦਾਜ਼ਨ 1960 ਵਿੱਚ ਛੱਪਣੀਆਂ ਸ਼ੁਰੂ ਹੋਈਆਂ।

ਕਾਫ਼ੀ ਵਰ੍ਹੇ ਪੰਜਾਬ ਟੈਕਸਟ ਬੋਰਡ, ਚੰਡੀਗੜ੍ਹ ਦੇ ਚੈਅਰਮੈਨ ਦੀ ਪਦਵੀ ਤੇ ਰਹਿ ਕੇ ਮੁਲੱਵਾਨ ਸੇਵਾ ਕੀਤੀ। ਆਪ ਨੂੰ ਕਈ ਇਨਾਮ/ਸਨਮਾਨ ਵੀ ਮਿਲ ਚੁੱਕੇ ਹਨ।

ਪੰਜਾਬੀ ਸਾਹਿਤ ਦੀ ਝੋਲੀ ਭਰਨ ਲਈ ਆਪ ਨੇ ਕਈ ਕਿਤਾਬਾਂ ਪ੍ਰਕਾਸ਼ਿਤ ਕੀਤੀਆਂ ਹਨ ਜਿਵੇਂ ਕੌਲਾਜ਼, ਬਾਬਾ ਖੜਕ ਸਿੰਘ, ਆਖ਼ਰੀ ਲੜਾਈ ਦਾ ਨਾਇਕ (1982), ਕਾਕਰੋਚਾਂ ਵਿੱਚ ਘਿਰਿਆ ਆਦਮੀ (1989), ਨਾਦਬਿੰਦ, ਸਭਨਾਂ ਜਿਤੀਆਂ ਬਾਜ਼ੀਆਂ (1993), ਰੋਜ਼ਾਮੇਅ (2007), ਨੀਲੇ ਤਾਰਿਆਂ ਦੀ ਮੌਤ, ਬਾਈ ਪੋਲਰਾਂ ਦੇ ਦੇਸ਼, ਮੌਤ ਇੱਕ ਦਰਿਆ ਦੀ, ਬਾਤਾਂ ਸ਼ੇਰੇ-ਪੰਜਾਬ ਦੀਆਂ, ਸੰਗ੍ਰਾਮੀ ਗਾਥਾ, ਬਾਬਾ ਨੂਰਾ ਤੇ ਮੈਨਾ, ਬਨਫ਼ਸ਼ੇ ਦੇ ਫੁੱਲ, ਜੀਵਨੀ-ਲੋਕ ਨਾਇਕ ਪਰਤਾਪ ਸਿੰਘ ਕੈਰੋਂ 'ਮਾਕੇ ਦੇ ਮੋਤੀ' (ਲੇਖਕ ਕੋਸ਼) 2014 ਵਿੱਚ ਪ੍ਰਕਾਸ਼ਿਤ ਹੋਈ ਹੈ। ਆਦਿ।

ਕਈ ਵਰ੍ਹੇ ਸਾਹਿਤਕ ਪੇਪਰ 'ਅਜੋਕੇ ਸ਼ਿਲਾਲੇਖ' ਦੀ ਸੰਪਾਦਨਾ ਬਾ-ਖ਼ੂਬੀ ਕੀਤੀ।





# ਡਾ. ਕੁਲਵੰਤ ਸਿੰਘ (1941 ਈ.)

ਡਾ. ਕੁਲਵੰਤ ਸਿੰਘ ਪੰਜਾਬੀ ਦੇ ਚੇਤਨ ਲੇਖਕ ਵਜੋਂ ਜਾਣੇ ਜਾਂਦੇ ਹਨ। ਇਨ੍ਹਾਂ ਦਾ ਜਨਮ 2 ਮਈ 1941 ਨੂੰ ਮਾਤਾ ਜਸਵੰਤ ਕੌਰ ਅਤੇ ਪਿਤਾ ਸ੍ਰ. ਪ੍ਰੀਤਮ ਸਿੰਘ ਦੇ ਘਰ ਪਿੰਡ ਨੱਥਵਾਲ, ਬਟਾਲਾ (ਗੁਰਦਾਸਪੁਰ) ਵਿੱਚ ਹੋਇਆ। ਆਪ ਜੀ ਨੇ ਭਾਈ ਗੁਰਦਾਸ ਦੀਆਂ ਵਾਰਾਂ ਤੇ ਪੀ.ਐਚ.ਡੀ. ਕੀਤੀ। ਆਪ ਜੀ ਸ਼ੁਰੂ ਵਿੱਚ 1966-1970 ਤੱਕ ਲਾਇਬ੍ਰੇਰੀਅਨ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਰਹੇ। 1970 ਤੋਂ 2001 ਤੱਕ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਪੰਜਾਬੀ ਲੈਕਚਰਾਰ ਰਹੇ ਅਤੇ 2001 ਈ. ਵਿੱਚ ਸੇਵਾ ਮੁਕਤ ਹੋਏ। ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਪੰਜਾਬੀ ਸਬਜੈਕਟ ਪੜ੍ਹਾਉਂਦੇ ਸਨ।

ਪੰਜਾਬੀ ਵਿੱਚੋਂ ਜੋ ਪੁਸਤਕਾਂ ਲਿੱਖੀਆਂ, ਉਹ ਇੰਝ ਹਨ-ਪੱਛਮੀ ਆਲੋਚਨਾ ਦੇ ਸਿਧਾਂਤਾਂ ਦੀ ਰੂਪ-ਰੇਖਾ (1969), ਵਾਰ ਨਾਦਰ ਸ਼ਾਹ—ਅਧਿਐਨ ਤੇ ਸੰਪਾਦਨਾ (1972), ਬਾਰਹ ਮਾਂਹ ਤੁਖਾਰੀ ਤੇ ਮਾਝ (1972), ਮਿਥ-ਅਧਿਐਨ ਤੇ ਵਾਰਾਂ ਭਾਈ ਗੁਰਦਾਸ (1982), ਮਿਥ ਵਿਗਿਆਨ ਤੇ ਸਾਹਿਤ (1985), ਮੱਕੇ ਮਦੀਨੇ ਦੀ ਗੋਸ਼ਟਿ (1988), ਸ੍ਰ. ਕਪੂਰ ਸਿੰਘ-ਜੀਵਨ ਤੇ ਰਚਨਾ (1988), ਬਹੁ ਵਿਸਤਾਰ-ਇਕ ਪਰਿਚੈ (1989), ਪੁਰਾਤਨ ਕਾਵਿ ਰਮਜ਼ਾਂ (1991), ਪੰਜਾਬੀ ਵਾਰਤਕ-ਸੰਚਾਰ ਅਤੇ ਵਿਉਹਾਰ (1996) ਆਦਿ।





# ਸਵਰਨ ਚੰਦਨ (1941 ਈ.)

ਪ੍ਰਸਿੱਧ ਪੰਜਾਬੀ ਸਾਹਿਤਕਾਰ ਸਵਰਨ ਚੰਦਨ ਦਾ ਜਨਮ ਪਿਤਾ ਸ੍ਰ. ਆਸਾ ਸਿੰਘ ਅਤੇ ਮਾਤਾ ਹਰਨਾਮ ਕੌਰ ਦੇ ਘਰ 2 ਸਤਬੰਰ 1941 ਨੂੰ ਅੰਮ੍ਰਿਤਸਰ ਵਿੱਚ ਹੋਇਆ। ਮੁੱਢਲੀ ਵਿਦਿਆ ਅੰਮ੍ਰਿਤਸਰ ਤੋਂ ਹਾਸਲ ਕਰ ਕੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ.ਐਸ.ਸੀ. ਐਗ੍ਰੀਕਲਚਰ 1956-1960 ਤੱਕ ਕੀਤੀ। ਆਪ ਪਹਿਲਾਂ ਦਿਲੀ ਰਹਿ ਕੇ ਬਾਅਦ ਵਿੱਚ ਇੰਗਲੈਂਡ ਚਲੇ ਗਏ ਸਨ।

ਪੰਜਾਬੀ ਵਿੱਚ ਕਈ ਕਿਤਾਬਾਂ ਲਿਖੀਆਂ। ਚਾਨਣ ਦੀ ਲਕੀਰ (1969), ਉਜੜਿਆ ਖੂਹ (1975), ਦੂਸਰਾ ਪੜਾਅ (1974), ਪੁੰਨ ਦਾ ਸਾਕ (1977), ਖ਼ਾਲੀ ਪਲਾਂ ਦੀ ਸਾਂਝ (1986), ਲਾਲ ਚੌਂਕ (1989), ਗੁਆਰ ਗੰਦਲ (1992), ਸੰਵੇਦਨਾ ਤੇ ਸਾਹਿਤ (1987), ਬੁਜ਼ੁਰਗ.ਬਾਬਾ ਤੇ ਭੀੜ (1996), ਸਾਬਕਾ ਸਮਾਜਵਾਦੀ ਦੇਸ਼ ਅਤੇ ਵਰਤਮਾਨ ਸੰਸਾਰ ਦ੍ਰਿਸ਼ (1992), ਆਪਣੀ ਧਰਤੀ (1979), ਦਵੰਦਵਾਦੀ ਸਮੀਖਿਆ ਪ੍ਰਣਾਲੀ-ਸਿਧਾਂਤ ਅਤੇ ਵਿਹਾਰ (1993), ਨਵੇਂ ਰਿਸ਼ਤੇ (1980), ਕੱਚੇ ਘਰ (1981), ਕੰਜਕਾਂ (1992), ਤਸਦੀਕ (2000), ਕੱਖ, ਕਾਨ ਤੇ ਦਰਿਆ (1982)।

ਆਪ ਸ਼ੁਰੂ ਵਿੱਚ 1961-64 ਤੱਕ ਜਲੰਧਰ ਵਿੱਚ ਐਗ੍ਰੀਕਲਚਰ ਇਨਸਪੈਕਟਰ ਵਜੋਂ ਸੇਵਾ ਨਿਭਾਉਂਦੇ ਰਹੇ। ਬਾਅਦ ਵਿੱਚ ਇੰਗਲੈਂਡ ਚਲੇ ਗਏ ਜਿੱਥੇ ਫ਼ੈਕਟਰੀ ਵਰਕਰ, ਖ਼ਰਾਦ ਦਾ ਕੰਮ, ਬੀਮਾ ਏਜੰਟ ਅਤੇ ਲਾਇਬ੍ਰੇਰੀਅਨ ਵਜੋਂ ਸੇਵਾ ਕਰਦੇ ਰਹੇ।

ਆਪ ਨੂੰ ਕਈ ਪੁਰਸਕਾਰ ਤੇ ਸਨਮਾਨ ਮਿਲੇ, ਜਿਵੇਂ ਭਾਈ ਮੋਹਨ ਸਿੰਘ ਵੈਦ ਪੁਰਸਕਾਰ (1981), ਬਲਰਾਜ ਸਾਹਨੀ ਯਾਦਗਾਰੀ ਅਵਾਰਡ (1986), 'ਸ਼੍ਰੋਮਣੀ ਬਦੇਸ਼ੀ ਪੰਜਾਬੀ ਸਾਤਿਕਾਰ' ਭਾਸ਼ਾ ਵਿਭਾਗ ਪੰਜਾਬ (1986), ਇੰਡੀਅਨ ਵਰਕਰਜ਼ ਅਸ਼ੋਸਿਏਸ਼ਨ ਗ੍ਰੇਟ ਬ੍ਰਿਟੇਨ (1988) ਆਦਿ।

'ਸਾਹਿੱਤਿਕ ਸੂਰਜ' ਮਾਸਿਕ ਲੰਡਨ ਤੋਂ ਕੱਢਦੇ ਰਹੇ ਅਤੇ ਫ਼ਿਰ ਦਿੱਲੀ ਤੋਂ ਪ੍ਰਕਾਸ਼ਿਤ ਕਰਦੇ ਰਹੇ। ਆਪ ਜੀ ਬਾਰੇ ਡਾ. ਹਰਿਭਜਨ ਸਿੰਘ ਭਾਟੀਆ ਵਲੋਂ ਪੁਸਤਕ 'ਸਵਰਨ ਚੰਦਨ ਦੀ ਗਲਪ ਚੇਤਨਾ' (1992) ਵਿੱਚ ਛੱਪ ਚੁਕੀ ਹੈ। ਸਵਰਨ ਚੰਦਨ ਦਾ ਦੇਹਾਂਤ..........ਨੂੰ ਹੋਇਆ।

○

# ਡਾ. ਕੁਲਦੀਪ ਕਲਪਨਾ (1942 ਈ.)

ਡਾ. ਕੁਲਦੀਪ ਕਲਪਨਾ ਦਾ ਜਨਮ 26 ਅਗਸਤ 1942 ਵਿੱਚ ਪੰਡੋਰੀ ਅਟਵਾਲਾ (ਹੁਸ਼ਿਆਰਪੁਰ) ਵਿੱਚ ਹੋਇਆ। ਐਮ.ਏ., ਪੀ.ਐਚ.ਡੀ. ਕਰ ਕੇ ਉਹ ਖਾਲਸਾ ਕਾਲਜ ਫ਼ਾਰ ਵੂਮੈਨ ਅੰਮ੍ਰਿਤਸਰ ਵਿੱਚ ਲੈਕਚਰਾਰ ਅਤੇ ਬਾਅਦ ਵਿੱਚ ਪੰਜਾਬੀ ਵਿਭਾਗ ਦੀ ਮੁੱਖੀ ਬਣੇ।

ਉਸ ਦੀਆਂ ਛੱਪੀਆਂ ਪੁਸਤਕਾਂ ਵਿੱਚ ਬੇਤਾਲ ਰਾਗਨੀ (1966), ਬਸਤੀ ਤੇ ਸਾਹਿਰਾ (1977), ਜੱਗਦੇ ਬੁੱਜਦੇ ਜ਼ਜੀਰੇ (1980)



# ਚਰਨਜੀਤ ਸਿੰਘ ਪਨੂੰ (1943 ਈ.)

ਪੰਜਾਬੀ ਲੇਖਕ ਚਰਨਜੀਤ ਸਿੰਘ ਪਨੂੰ ਦਾ ਜਨਮ ਮਾਤਾ ਦਲਜੀਤ ਕੌਰ ਅਤੇ ਪਿਤਾ ਸ੍. ਅਨੋਖ ਸਿੰਘ ਦੇ ਘਰ ਪਿੰਡ ਸਖੀਮ, ਚੱਕ ਨੰ-44, ਲਾਇਲਪੁਰ ਵਿੱਚ 7 ਅਪ੍ਰੈਲ 1943 ਨੂੰ ਹੋਇਆ। ਮੁੱਢਲੀ ਵਿਦਿਆ ਲਾਇਲਪੁਰ ਤੋਂ ਪ੍ਰਾਪਤ ਕਰਕੇ ਖਾਲਸਾ ਕਾਲਜ ਸਕੂਲ ਅੰਮ੍ਰਿਤਸਰ ਵਿੱਚ 1966-67 ਤੱਕ ਪੰਜਾਬੀ ਦੇ ਅਧਿਆਪਕ ਲੱਗੇ। ਫ਼ਿਰ ਇਹ ਭਾਰਤ ਸਰਕਾਰ ਦੇ ਨੈਸ਼ਨਲ ਸੈਂਪਲ ਸਰਵੇ ਸੰਗਠਨ ਚੰਡੀਗੜ੍ਹ ਵਿੱਚ ਇਨਵੈਸਟੀਗੇਟਰ ਲੱਗੇ ਰਹੇ। ਇਸੇ ਤਰ੍ਹਾਂ 1967-1974 ਤੱਕ ਗੁੜਗਾਉਂ, ਹੁਸ਼ਿਆਰਪੁਰ, ਜਲੰਧਰ ਵਿੱਚ ਸੇਵਾ ਨਿਭਾਈ। ਇਸੇ ਸੰਗਠਨ ਦੇ ਸਹਾਇਕ ਸੁਪਰਿਟੈਂਡੈਂਟ 1974 ਤੋਂ 2003 ਤੱਕ ਬਠਿੰਡਾ, ਲੁਧਿਆਣਾ, ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਰਹੇ। ਇਸੇ ਸੁਪਰਿਟੈਂਡੈਂਟ ਪਦ ਤੋਂ ਲੁਧਿਆਣੇ ਤੋਂ 2003 ਈ. ਵ੍ਹਿੱਚ ਸੇਵਾ ਮੁੱਕਤ ਹੋਏ।

ਕਈ ਵਰ੍ਹੇ ਪੰਜਾਬੀ ਸਾਹਿਤ ਅਤੇ ਸਭਿਆਚਾਰ ਸਦਨ ਫ਼ਗਵਾੜਾ ਦੇ ਪ੍ਰਧਾਨ ਰਹੇ। ਲਿਖਾਰੀ ਸਭਾ ਜਗਤਪੁਰ (ਨਵਾਂ ਸ਼ਹਿਰ) ਨੇ 1999 ਵਿੱਚ ਸਨਮਾਨਿਤ ਕੀਤਾ। ਆਪ ਨੇ ਕੁੱਝ ਪੁਸਤਕਾਂ ਪੰਜਾਬੀ ਵਿੱਚ ਛਾਪੀਆਂ-ਨਾਨਕ ਰਿਸ਼ਮਾਂ (1969), ਭਟਕਦੀ ਰਾਤ (1979), ਪੀੜ੍ਹੀਆਂ ਦੇ ਫ਼ਾਸਲੇ (1980), ਸੰਦਲ ਦਾ ਸ਼ਰਬਤ (2000), ਤਿੜਕੇ ਚਿਹਰੇ (2002), ਮੇਰੀ ਵਾਈਟ ਹਾਊਸ ਫੇਰੀ ਆਦਿ।





# ਬਲਵਿੰਦਰ ਸਿੰਘ ਫ਼ਤਹਿਪੁਰੀ (1943 ਈ.)

ਸ੍ਰ. ਬਲਵਿੰਦਰ ਸਿੰਘ ਫ਼ਤਹਿਪੁਰੀ ਦਾ ਜਨਮ 2 ਨਵੰਬਰ 1943 ਨੂੰ ਪਿਤਾ ਸ੍ਰ. ਬਿਸ਼ਨ ਸਿੰਘ ਆੜ੍ਹਤੀ ਅਤੇ ਮਾਤਾ ਨਾਰਾਇਣ ਕੌਰ ਦੇ ਘਰ ਪਿੰਡ ਸਾਂਗਲਾ ਹਿਲ, ਸ਼ੇਖੂਪੁਰਾ (ਪਾਕਿਸਤਾਨ) ਵਿੱਚ ਹੋਇਆ। ਆਪ ਦੀ ਵਿਦਿਅੱਕ ਯੋਗਤਾ ਐਮ.ਏ. (ਅੰਗ੍ਰੇਜ਼ੀ, ਪੰਜਾਬੀ, ਹਿਸਟਰੀ, ਫ਼ਿਲਾਸਫ਼ੀ) ਹੈ। 1967-68 ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ.ਐਡ ਕੀਤੀ ਸੀ। ਇਹ ਕਾਫ਼ੀ ਸਮਾਂ ਵੱਖ-ਵੱਖ ਥਾਵਾਂ ਤੇ ਅਧਿਆਪਨ ਦਾ ਕਾਰਜ ਕਰਦੇ ਰਹੇ ਅਤੇ ਅਖ਼ੀਰ ਤੇ ਪ੍ਰਿੰਸੀਪਲ ਦੇ ਪਦ ਤੋਂ ਸੇਵਾ ਮੁਕਤ ਹੋਏ।

ਫ਼ਤਹਿਪੁਰੀ ਇੱਕ ਅਣਥੱਕ ਪੰਜਾਬੀ ਦਾ ਕਲਮਕਾਰ ਹੈ ਜਿਸ ਨੇ ਢੇਰ ਸਾਰੀਆਂ ਰਚਨਾਵਾਂ ਮਾਂ ਬੋਲੀ ਦੀ ਝੋਲੀ ਵਿੱਚ ਪਾਇਆਂ ਹਨ। ਇਨ੍ਹਾਂ ਵਿੱਚ ਕਵਿਤਾਵਾਂ, ਨਿਬੰਧ, ਰੇਖਾ ਚਿੱਤਰ, ਨਾਵਲ ਆਦਿ ਸ਼ਾਮਲ ਹਨ। ਝਲਵੱਲਲੀਆਂ (1965), ਖਰੀਆਂ ਖਰੀਆਂ (2006), ਸੱਚੀਆਂ ਸੱਚੀਆਂ (2007), ਮੇਰਾ ਕੁਫ਼ਰਸਤਾਨ (2007), ਮੇਰੇ ਪਿੰਡ ਦੇ ਭਦਰਪੁਰਸ਼ (2008), ਮੇਰੇ ਪਿੰਡ ਦੀਆਂ ਮਜਾਜਣਾਂ (2008), ਮੌਜੀ ਬੰਦੇ (2009), ਗੁੱਝੇ ਰੁਸਤਮ (2009), ਗੁਰੂ ਘੰਟਾਲ ਮੇਰੇ ਪਿੰਡ ਦੇ (2010), ਸੰਤੇ ਬੰਤੇ ਤੇ ਪਤਵੰਤੇ (2010), ਕਿਥੇ ਓ ਵਤਨ ਵਾਸੀਓ? (2009), ਮਤਰਏ ਪੁੱਤਰਾਂ ਦੀ ਦਾਸਤਾਨ (2008), ਗਲਾਂ ਕਰੀਏ ਮੂੰਹ ਤੇ (2011), ਹੁਣ ਚੁਪ ਨਹੀਂ ਰਹਿਣਾ (2011), ਤੇਰਾ ਲੁਟਿਆ ਸ਼ਹਿਰ ਭੰਬੋਰ (2012), ਰੁੱਤ ਨਵਿਆਂ ਦੀ ਆਈ (2012), ਪਤਝੜੇ ਪੁਰਾਣੇ (2013), ਖਸਮਾਂ ਨੂੰ ਖਾਣੇ (2013), ਤੇਰਾ ਕੌਣ ਵਿਚਾਰਾ (2014), ਅੰਨੇ ਕੁੱਤੇ ਹਿਰਨਾਂ ਮਗਰ (2016), ਸਾਵਧਾਨੀਆਂ (2016), ਹਾਜੀ ਬਾਬਾ (2012), ਅਲਬੇਲਾ ਸਿੰਘ (2013), ਪਿਓ ਦੀ ਧੀ (2014), ਪ੍ਰਵਾਨੇ (2015), ਕੋਟ ਧਨੰਤਰ ਸਿੰਘ (2015), ਮਾਈ ਦਾ ਲਾਲ (2016), ਇਕ ਯੋਧੇ ਦੀ ਦਾਸਤਾਨ (2016), ਬਾਜ ਭਰਾਵਾਂ ਮਾਰਿਆ (2016), ਹੈ ਕੋਈ ਜਿਊਂਦਾ ਸਿੱਖ (2015), ਦੁਖਦੇ ਦਾਰੂ (2008), ਖਾਲਸਾ ਜੀ ਕਿਧਰ ਨੂੰ? (2009), ਗੁਸੇ ਗਿਲੇ ਗੁਸਤਾਖੀਆਂ (2011), ਖਾਲਸਾ ਕੀ ਜਾਣੇ ਮੈਂ ਕੌਣ? (2012) ਆਦਿ।

○

# ਸਰਬਜੀਤ ਸਿੰਘ ਛੀਨਾ (1944 ਈ.)

ਸ੍ਰ. ਸਰਬਜੀਤ ਸਿੰਘ ਛੀਨਾ ਦਾ ਜਨਮ 20 ਮਾਰਚ 1944 ਈ. ਨੂੰ ਪਿਤਾ ਸ੍ਰ. ਰਛਪਾਲ ਸਿੰਘ ਛੀਨਾ ਅਤੇ ਮਾਤਾ ਰਣਜੀਤ ਕੌਰ ਦੇ ਘਰ ਚੱਕ 96, ਸਰਗੋਧਾ (ਪਾਕਿਸਤਾਨ) ਵਿੱਚ ਹੋਇਆ। ਆਪ ਨੇ ਇਲਮੀ ਯੋਗਤਾ ਐਮ.ਏ., ਪੀ.ਐਚ.ਡੀ. (ਅਰਥ ਸ਼ਾਸਤਰ) ਹਾਸਲ ਕੀਤੀ।

ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਪੂਰੇ ਪੈਂਤੀ ਸਾਲ ਅਰਥ-ਸ਼ਾਸਤਰ ਪੜ੍ਹਾਉਣ ਦਾ ਮਾਣ ਪ੍ਰਾਪਤ ਕੀਤਾ। ਪੰਜਾਬੀ ਸਾਹਿਤ ਰਚਨ ਵਿੱਚ ਵੀ ਲਗਾਤਾਰ ਸੰਘਰਸ਼ਸ਼ੀਲ ਰਹੇ ਹਨ। ਡਾ. ਰਾਮ ਮਨੋਹਰ ਲੋਹੀਆ, ਮੇਰਾ ਪਿੰਡ ਆਪਣੇ ਲੋਕ, ਪਾਕਿਸਤਾਨੀ ਸਫ਼ਰਨਾਮਾ, ਇੰਜ ਵੇਖਿਆ ਕੈਨੇਡਾ, ਚੰਨ ਚਾਨਣੀ ਚੰਡੀਗੜ੍ਹ (ਅਨੁ) ਵਾਹਗੇ ਵਾਲੀ ਲਕੀਰ, ਅੰਡੇਮਾਨ-ਨਿਕੋਬਾਰ ਟਾਪੂ ਆਦਿ ਵਰਨਣ ਯੋਗ ਹਨ। ਅੱਜਕਲ੍ਹ ਉਹ ਖਾਲਸਾ ਕਾਲਜ, ਅੰਮ੍ਰਿਤਸਰ ਦੀ ਪ੍ਰਬੰਧਕ ਕਮੇਟੀ ਦੇ ਮੈਂਬਰ ਹਨ।





# ਡਾ. ਕੁਲਬੀਰ ਸਿੰਘ ਸੂਰੀ (1945 ਈ.)

ਡਾ. ਕੁਲਬੀਰ ਸਿੰਘ ਸੂਰੀ ਦਾ ਜਨਮ ਪੰਜਾਬੀ ਦੇ ਪ੍ਰਸਿੱਧ ਨਾਵਲਕਾਰ ਸ੍. ਨਾਨਕ ਸਿੰਘ ਅਤੇ ਮਾਤਾ ਰਾਜ ਕੌਰ ਦੇ ਘਰ 27 ਜੂਨ 1945 ਪ੍ਰੀਤਨਗਰ (ਅੰਮ੍ਰਿਤਸਰ) ਵਿੱਚ ਹੋਇਆ। ਆਪ ਜੀ ਦੀ ਵਿੱਦਿਅਕ ਯੋਗਤਾ, ਐਮ.ਏ. (ਪੰਜਾਬੀ), ਪੀ.ਐਚ.ਡੀ. ਹੈ। 1960 ਵਿੱਚ ਬੀ.ਏ. ਅਤੇ 1969 ਵਿੱਚ ਬੀ.ਐਡ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਹਾਸਲ ਕੀਤੀ।

ਪੰਜਾਬੀ ਮਾਂ ਬੋਲੀ ਦੀ ਝੋਲੀ ਵਿੱਚ ਅਨੇਕਾਂ ਬਾਲ-ਪੁਸਤਕਾਂ ਪਾਈਆਂ ਹਨ, ਜਿਵੇਂ ਗੁਰੂ ਬਾਲ ਕਹਾਣੀਆਂ, ਚਾਂਦੀ ਦੀ ਚਾਬੀ, ਰਾਜਕੁਮਾਰ ਦਾ ਸੁਪਨਾ, ਦਾਨੀ ਸ਼ਹਿਜ਼ਾਦਾ, ਗੋਲੂ ਮੋਲੂ, ਜਾਦੂ ਦੀ ਸੋਟੀ, ਚੋਰਾਂ ਨੂੰ ਮੋਰ, ਬਾਦਬਾਨੀ ਜਹਾਜ਼ ਤੋਂ ਮੋਟਰਕਾਰ ਤੱਕ, ਇਕ ਗਧੇ ਦੀ ਆਤਮ ਕਥਾ (ਅਨੁ), ਠੰਢਾ ਗੋਸ਼ਤ (ਅਨੁ), ਡਰੈਗਨਜ਼ ਸੁਨਾਮੀ, ਗੁਬਾਰੇ ਤੋਂ ਪੁਲਾੜੀ ਜਹਾਜ਼ ਤੱਕ, ਸੁਹਜ ਅਤੇ ਸਹਿਜ ਦਾ ਵਾਰਤਕਕਾਰ ਬਰਜਿੰਦਰ ਸਿੰਘ ਹਮਦਰਦ, ਮੇਰੀ ਮਾਂ (ਸੰ), ਨਾਨਕ ਸਿੰਘ ਨਾਵਲਕਾਰ ਦੇ ਮਹਾਨ ਵਿਚਾਰ (ਸੰ), ਆਦਿ।

ਅਜਕਲ੍ਹ ਉਹ ਪੁਸਤਕਾਂ ਦੇ ਕਾਰੋਬਾਰ ਵਿੱਚ ਲੀਨ ਹਨ।





# ਜਤਿੰਦਰ ਸਿੰਘ ਬਰਾੜ (1945 ਈ.)

ਸ੍ਰ. ਜਤਿੰਦਰ ਸਿੰਘ ਬਰਾੜ ਜਿੱਥੇ ਨਾਟਸ਼ਾਲਾ ਨਾਲ ਜੁੜਿਆ ਹੈ ਉੱਥੇ ਉਦਯੋਗਪਤੀ ਵਪਾਰੀ ਕਰ ਕੇ ਪ੍ਰਸਿੱਧ ਹੈ। ਅੰਮ੍ਰਿਤਸਰ ਦੇ ਪਿੰਡ ਜਗਦੇਉ ਖ਼ੁਰਦ ਵਿੱਚ 18 ਜੁਲਾਈ 1945 ਨੂੰ ਪਿਤਾ ਸ੍ਰ. ਸੂਰਤ ਸਿੰਘ ਬਰਾੜ ਅਤੇ ਮਾਤਾ ਬਲਬੀਰ ਕੌਰ ਦੇ ਘਰ ਜਤਿੰਦਰ ਦਾ ਜਨਮ ਹੋਇਆ। ਇਸ ਨੇ ਪ੍ਰੀ. ਇੰਜੀਨਿਅਰਿੰਗ 1962-63 ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਕਰ ਕੇ ਬੀ.ਈ. ਕੀਤੀ।

ਸਾਹਿਤਕ ਪਿੜ ਵਿੱਚ ਪੂਰੇ ਛੇ ਨਾਟਕ ਲਿੱਖੇ ਜਿਵੇਂ ਫ਼ਾਸਲੇ, ਲੋਹੇ ਦੀ ਭੱਠੀ, ਪਾਏਦਾਨ, ਕੁਦੇਸਣ, ਕੂੜੇਦਾਨ ਦੀ ਜਾਈ ਅਤੇ ਮਿਰਚ ਮਸਾਲਾ। ਇਕਾਂਗੀ ਜੋ ਲਿਖੇ ਉਹ ਹਨ-ਅਹਿਸਾਸ, ਟੋਆ, ਬਿਨ ਬੁਲਾਏ ਮਹਿਮਾਨ, ਪਹਿਚਾਣ, ਫਾਈਲ ਚਲਦੀ ਰਹੀ, ਤਾਸ਼ ਦੀ ਆਦਤ, ਅਰਮਾਨ, ਗਿਰਗਿੱਟ, ਸਬਜ਼ਬਾਗ ਆਦਿ।





# ਪ੍ਰੋ. ਵਰਿਆਮ ਸਿੰਘ ਸੰਧੂ (1945 ਈ.)

ਪ੍ਰੋ. ਵਰਿਆਮ ਸਿੰਘ ਸੰਧੂ ਪੰਜਾਬੀ ਦਾ ਪ੍ਰਸਿੱਧ ਸਾਹਿਤਕਾਰ ਹੈ। ਇਨ੍ਹਾਂ ਦਾ ਜਨਮ 10 ਸਤੰਬਰ 1945 ਨੂੰ ਪਿੰਡ ਚਵਨਦਕਲਾਂ (ਅੰਮ੍ਰਿਤਸਰ) ਵਿੱਚ ਹੋਇਆ। ਐਮ.ਏ. ਖਾਲਸਾ ਕਾਲਜ ਅੰਮ੍ਰਿਤਸਰ ਤੋਂ ਕਰ ਕੇ ਪੀ.ਐਚ.ਡੀ ਦੀ ਡਿਗਰੀ ਹਾਸਲ ਕੀਤੀ। ਕਾਫ਼ੀ ਵਰ੍ਹੇ ਲੈਕਚਰਾਰ ਲਾਇਲਪੁਰ ਖਾਲਸਾ ਕਾਲਜ ਜਲੰਧਰ ਵਿੱਚ ਸੇਵਾ ਨਿਭਾਈ।

ਪੰਜਾਬੀ ਮਾਂ ਬੋਲੀ ਦੀ ਝੋਲੀ ਵਿੱਚ ਅਨੇਕਾਂ ਪੁਸਤਕਾਂ ਪਾਈਆਂ ਜਿਵੇਂ ਲੋਹੇ ਦੇ ਹੱਥ (1981), ਅੰਗ ਸੰਗ (1981), ਕੁਲਵੰਤ ਸਿੰਘ ਵਿਰਕ ਦਾ ਕਹਾਣੀ ਸੰਸਾਰ (1980), ਕਰਵਟ (1979), ਕਥਾ-ਧਾਰਾ, ਚੌਥੀ ਕੂਟ (1998), ਮੈਂ ਹੁਣ ਠੀਕ ਠਾਕ ਹਾਂ (1991), ਆਪਣਾ ਆਪਣਾ ਹਿੱਸਾ, ਨੌਂ ਬਾਰਾਂ ਦਸ, ਪ੍ਰਛਾਵੇਂ, ਸੁਨਹਿਰੀ ਕਿਣਕਾ, ਡੁੰਮ੍ਹ, ਕਿੱਥੇ ਗਏ, ਦਲਦਲ, ਨਾਇਕ, ਕਾਲੀ ਧੁੱਪ, ਅਸਲੀ ਤੇ ਵੱਡੀ ਹੀਰ, ਤਾਰ 'ਤੇ ਤੁਰਦਾ ਆਦਮੀ, ਮੇਰੀਆਂ ਪ੍ਰਤੀਨਿੱਧ ਕਹਾਣੀਆਂ, ਪਹਿਲਵਾਨ ਕਰਤਾਰ ਸਿੰਘ, ਪ੍ਰਛਾਵੇਂ (1992)

ਸ੍ਰ. ਵਰਿਆਮ ਸਿੰਘ ਸੰਧੂ ਬਾਰੇ ਛੇ ਆਲੋਚਨਾਤਮਿਕ ਪੁਸਤਕਾਂ ਛੱਪ ਚੁੱਕੀਆਂ ਹਨ। 'ਵਰਿਆਮ' (ਮਾਸਿਕ) ਨੇ ਵਰਿਆਮ ਸਿੰਘ ਸੰਧੂ ਵਿਸ਼ੇਸ਼ ਅੰਕ ਵੀ ਛਾਪਿਆ ਸੀ। ਆਪ ਜੀ ਨੂੰ ਅਨੇਕਾਂ ਹੀ ਪੁਰਸਕਾਰ ਅਤੇ ਸਨਮਾਨ ਮਿਲ ਚੁੱਕੇ ਹਨ ਜਿਵੇਂ ਪੰਜਾਬੀ ਸਾਹਿਤ ਅਕੈਡਮੀ ਐਵਾਰਡ (1981), ਭਾਈ ਵੀਰ ਸਿੰਘ ਪੁਰਸਕਾਰ (1980), ਹੀਰਾ ਸਿੰਘ ਦਰਦ ਐਵਾਰਡ (1979), ਕੁਲਵੰਤ ਸਿੰਘ ਵਿਰਕ ਪੁਰਸਕਾਰ (1988), ਸੁਜਾਨ ਸਿੰਘ ਪੁਰਸਕਾਰ (1990), ਪੰਜਾਬ ਸਾਹਿਤ ਅਕਾਦਮੀ ਚੰਡੀਗੜ੍ਹ, ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ, ਪਾਸ਼ ਪੁਰਸਕਾਰ, ਭਾਸ਼ਾ ਵਿਭਾਗ ਦਾ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਸਨਮਾਨ, ਕੌਮਤਰੀ ਸਾਹਿਤ ਸ਼੍ਰੋਮਣੀ ਮਨਜੀਤ ਯਾਦਗਾਰੀ ਪੁਰਸਕਾਰ ਆਦਿ।

ਆਪ ਜੀ ਨੂੰ ਪਾਕਿਸਤਾਨ, ਅਮਰੀਕਾ, ਕੈਨੇਡਾ, ਇੰਗਲੈਂਡ ਵਿੱਚ ਵਿਸ਼ਵ ਪੰਜਾਬੀ ਕਾਨਫ਼ਰੰਸਾਂ ਵਿੱਚ ਸਨਮਾਨ ਮਿਲ ਚੁੱਕੇ ਹਨ। ਬਹੁਤ ਸਾਰੀਆਂ ਸਾਹਿਤ ਸਭਾਵਾਂ ਨੇ ਵੀ ਸਨਮਾਨਿਆ ਹੈ। ਆਪ ਜੀ ਦੀਆਂ ਪੁਸਤਕਾਂ ਦੇ ਅਨੁਵਾਦ ਹਿੰਦੀ, ਬੰਗਾਲੀ, ਉਰਦੂ ਅਤੇ ਅੰਗ੍ਰੇਜ਼ੀ ਵਿੱਚ ਹੋ ਚੁੱਕੇ ਹਨ।

O



# ਪ੍ਰੋ. ਸੂਬਾ ਸਿੰਘ (1946 ਈ.)

ਪ੍ਰੋ. ਸੂਬਾ ਸਿੰਘ ਦਾ ਜਨਮ 18 ਜੂਨ 1946 ਨੂੰ ਮਾਤਾ ਕਰਤਾਰ ਕੌਰ ਅਤੇ ਪਿਤਾ ਸ੍ਰ. ਉਜਾਗਰ ਸਿੰਘ ਦੇ ਘਰ ਪਿੰਡ ਨਵਾਂ ਠੱਟਾ (ਕਪੂਰਥਲਾ) ਵਿੱਚ ਹੋਇਆ। ਐਮ.ਏ., ਐਮ.ਫ਼ਿਲ., ਪੀ.ਐਚ.ਡੀ. ਤੱਕ ਤਾਲੀਮ ਹਾਸਲ ਕੀਤੀ। 1973-1975 ਵਿਜ਼ਿਟਿੰਗ ਲੈਕਚਰਾਰ ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ ਰਹੇ। ਲੈਕਚਰਾਰ ਧਰਮ ਅਧਿਐਨ ਖਾਲਸਾ ਕਾਲਜ ਅੰਮ੍ਰਿਤਸਰ 1975-1989 ਤੱਕ ਰਹੇ। ਫ਼ਿਰ ਇਸੇ ਕਾਲਜ ਵਿੱਚ 1989 ਤੋਂ ਲੈਕਚਰਾਰ ਪੰਜਾਬੀ ਲੱਗੇ ਰਹੇ। ਬਾਅਦ ਵਿੱਚ ਸੇਵਾ ਮੁਕਤ ਹੋਏ।

ਪ੍ਰਿੰਸੀਪਲ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਵੀ ਕਈ ਵਰ੍ਹੇ ਰਹੇ।

ਕਈ ਵਰ੍ਹੇ 'ਖਾਲਸਾ ਐਡਵੋਕੇਟ' ਸਪਤ੍ਰਾਹਿਕ ਦੇ ਸੰਪਾਦਕ ਦੀ ਸੇਵਾ, ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ 1974-1975 ਤੱਕ ਨਿਭਾਈ। 'ਸੱਚ ਖੰਡ ਪਤ੍ਰਿਕਾ' ਸ੍ਰੀ ਹਜ਼ੂਰ ਸਾਹਿਬ ਵਿਖੇ ਸਨਮਾਨ ਵੀ ਮਿਲਿਆ। ਅਜਿਹਾ ਕੇਂਦਰੀ ਸਿੰਘ ਸਭਾ ਵਲੋਂ ਵੀ ਸਨਮਾਨ ਪ੍ਰਾਪਤ ਕੀਤਾ।

ਆਪ ਜੀ ਨੇ ਇਨਕਲਾਬੀ ਯੋਧਾ ਊਧਮ ਸਿੰਘ (1974) ਵਿੱਚ ਛਾਪੀ।





# ਡਾ. ਦੇਵਿੰਦਰ ਸਿੰਘ (1947 ਈ.)

ਡਾ. ਦੇਵਿੰਦਰ ਸਿੰਘ ਦਾ ਜਨਮ ਸ੍ਰ. ਹਰਦਿਆਲ ਸਿੰਘ ਅਤੇ ਮਾਤਾ ਸੁਰਿੰਦਰ ਕੌਰ ਦੇ ਘਰ 19 ਫਰਵਰੀ 1947 ਨੂੰ ਲਾਹੌਰ ਵਿੱਚ ਹੋਇਆ। ਵਿਦਿਆ ਐਮ.ਏ. (ਪੰਜਾਬੀ) ਖਾਲਸਾ ਕਾਲਜ ਅੰਮ੍ਰਿਤਸਰ ਤੋਂ ਕਰ ਕੇ ਪੀ.ਐਚ.ਡੀ. ਕੀਤੀ। ਜੰਮੂ ਯੂਨੀਵਰਸਿਟੀ ਵਿੱਚ 1973-82 ਤੱਕ ਲੈਕਚਰਾਰ, 1982-1987 ਤੱਕ ਰੀਡਰ ਅਤੇ 1987 ਤੋਂ ਪ੍ਰੋਫੈਸਰ ਰਹਿ ਕੇ ਪੰਜਾਬੀ ਵਿਭਾਗ ਦੇ ਮੁੱਖੀ ਰਹੇ ਅਤੇ ਇਸੇ ਪਦ ਤੋਂ ਸੇਵਾ ਮੁਕਤ ਹੋਏ।

ਪੰਜਾਬੀ ਵਿੱਚ ਢੇਰ ਸਾਰਿਆਂ ਪੁਸਤਕਾਂ ਪ੍ਰਕਾਸ਼ਿਤ ਕਰਾਈਆਂ ਹਨ। ਇਹ ਹਨ- ਚੱਪਾ ਕੁ ਵਜੂਦ (1985), ਲਾਲ ਪੀਲੇ ਲੋਕ (1983), ਗਰਕ ਹੋ ਰਿਹਾ ਮਨੁੱਖ (1991), ਆਦਿ ਕਾਲੀਨ ਪੰਜਾਬੀ ਸਾਹਿਤ - 1000 ਤੋਂ 1469 ਈ. (1983, 1989), ਜੰਮੂ ਕਸ਼ਮੀਰ ਦਾ ਪੰਜਾਬੀ ਸਾਹਿਤ (1984), ਪੰਜਾਬੀ ਸੋਧ-ਸਮੱਸਿਆਵਾਂ ਤੇ ਦਿਸ਼ਾ (1986), ਪੰਜਾਬੀ ਸੂਫ਼ੀ ਸਾਹਿਤ ਅਧਿਐਨ (1986), ਸਾਈਂ ਫ਼ੱਕਰ ਦੀਨ-ਜੀਵਾਨ ਤੇ ਰਚਨਾ (1994), ਸਿਰਜਕ, ਸਿਰਜਨਾ, ਸਮਾਲੋਚਨਾ (1980), ਡੂੰਘੇ ਪਾਣੀਆਂ ਦਾ ਦੁੱਖ (1995), ਤੱਵੀ ਕਿਨਾਰੇ (1989), ਕਸ਼ਮੀਰ ਦਾ ਨਗੀਨਾ-ਕੀਰਤ ਸਿੰਘ ਇਨਕਲਾਬੀ (1996), ਬਾਰਬਰ ਸ਼ਾਪ (1996), ਪੰਜਾਬੀ ਗਲਪ ਵਿਹਾਰ (2002), ਕੇਸਰ ਪਤੀਆਂ ਆਦਿ ਵਰਨਣਯੋਗ ਹਨ।

ਆਪ ਜੀ ਜੰਮੂ ਕਸ਼ਮੀਰ ਲੇਖਕ ਸਭਾ, ਜੰਮੂ ਦੇ ਪ੍ਰਧਾਨ 1979-80 ਤੱਕ ਰਹੇ। ਕਈ ਸੰਸਥਾਵਾਂ ਵਲੋਂ ਇਨਾਮ ਤੇ ਸਨਮਾਨ ਵੀ ਮਿਲੇ ਹਨ ਜਿਵੇਂ ਪਠਾਨਕੋਟ, ਅੰਮ੍ਰਿਤਸਰ, ਦੀਨਾਨਗਰ, ਜੰਮੂ ਆਦਿ। 1986-87 ਵਿੱਚ ਜੰਮੂ ਕਸ਼ਮੀਰ ਕਲਚਰ ਅਕੈਡਮੀ ਵਲੋਂ ਸਰਵੋਤਮ ਪੁਸਤਕ ਅਵਾਰਡ 'ਚੱਪਾ ਕੁ ਵਜੂਦ' ਤੇ ਮਿਲ ਚੁੱਕਾ ਹੈ। ਆਪ ਜੀ ਦਾ ਦੇਹਾਂਤ 2010 ਵਿੱਚ ਹੋਇਆ।





# ਡਾ. ਚਰਨਜੀਤ ਸਿੰਘ ਗੁਮਟਾਲਾ (1947 ਈ.)

ਡਾ. ਚਰਨਜੀਤ ਸਿੰਘ ਗੁਮਟਾਲਾ ਅੰਮ੍ਰਿਤਸਰ ਦੇ ਪਿੰਡ ਗੁਮਟਾਲਾ ਵਿੱਚ 6 ਅਪ੍ਰੈਲ 1947 ਈ. ਨੂੰ ਜਨਮ ਹੋਇਆ। ਉਸ ਦੇ ਪਿਤਾ ਦਾ ਨਾਂ ਸ੍ਰ. ਗੁਰਦਿਤ ਸਿੰਘ ਅਤੇ ਮਾਤਾ ਪ੍ਰੀਤਮ ਕੌਰ ਸੀ। ਮੁੱਢਲੀ ਵਿਦਿਆ ਅੰਮ੍ਰਿਤਸਰ ਲਈ ਅਤੇ ਐਮ.ਏ. (ਅਰਥ ਸ਼ਾਸਤਰ, ਪੰਜਾਬੀ), ਪੀ.ਐਚ.ਡੀ. (ਪੰਜਾਬੀ) ਤੱਕ ਤਾਲੀਮ ਹਾਸਲ ਕੀਤੀ। ਉਹ ਖਾਲਸਾ ਕਾਲਜ ਅੰਮ੍ਰਿਤਸਰ ਦਾ ਵਿਦਿਆਰਥੀ ਰਿਹਾ ਹੈ। ਉਹ ਸੁਲਤਾਨਵਿੰਡ (ਅੰਮ੍ਰਿਤਸਰ) ਦੇ ਮਿਡਲ ਸਕੂਲ ਦਾ ਹੈੱਡਮਾਸਟਰ ਰਿਹਾ ਹੈ। ਅੱਜਕਲ੍ਹ ਉਹ 'ਅੰਮ੍ਰਿਤਸਰ ਪੋਸਟ' ਦਾ ਸੰਪਾਦਕ ਅਤੇ ਮਾਲਕ ਹੈ।

ਪੰਜਾਬੀ ਵਿੱਚ ਉਸ ਨੇ ਜੋ ਪੁਸਤਕਾਂ ਛਾਪੀਆਂ, ਉਹ ਹਨ-ਪੰਜਾਬੀ ਕਿੱਸਾ ਕਾਵਿ ਦੀਆਂ ਕੱਥਾਨਕ ਰੂੜ੍ਹੀਆਂ (1993), ਭਗਤ ਰਵਿਦਾਸ : ਜੀਵਨ ਤੇ ਰੱਚਨਾ (1995), ਕਿੱਸਾ ਮਿਰਜ਼ਾ ਸਾਹਿਬਾਂ, ਪੀਲੂ (1995), ਚੰਡੀ ਦੀ ਵਾਰ, ਚਿੰਤਨ ਤੇ ਕਲਾ (ਸਹਿ 1999), ਕਿੱਸਾ ਦੁੱਲਾ ਭੱਟੀ - ਕਿਸ਼ਨ ਸਿੰਘ ਪਾਠ ਤੇ ਸਮੀਖਿਆ (ਸਹੀ, ਸੰ 1992) ਆਦਿ ਗੁਰਬਾਣੀ ਵਿੱਚ ਰਾਜ ਦਾ ਸੰਕਲਪ (ਸੰ), ਗੁਰੂ ਅਮਰਦਾਸ-ਜੀਵਨ ਤੇ ਰਚਨਾ (ਸੰ) ਉਹ ਪੰਜਾਬੀ ਰਾਈਟਰਜ਼ ਕੋਅਪ੍ਰੇਟਿਵ ਸੋਸਾਇਟੀ, ਲੁਧਿਆਣਾ ਦਾ ਪ੍ਰੈਸ ਸਕੱਤਰ ਅਤੇ ਅੰਮ੍ਰਿਤਸਰ ਵਿਕਾਸ ਮੰਚ ਦਾ ਜਨਰਲ ਸਕੱਤਰ ਦੀ ਸੇਵਾ ਨਿਭਾ ਚੁੱਕਾ ਹੈ।





# ਡਾ. ਬਲਦੇਵ ਸਿੰਘ ਢਿਲੋਂ (1947 ਈ.)

ਡਾ. ਬਲਦੇਵ ਸਿੰਘ ਢਿਲੋਂ ਅੰਤਰਰਾਸ਼ਟਰੀ ਪੱਧਰ ਦੇ ਵਿਗਿਆਨੀ ਹਨ। ਆਪ 'ਮਕੀ' ਦੇ ਪਲਾਂਟ ਬ੍ਰੀਡਰ ਕਰ ਕੇ ਪ੍ਰਸਿੱਧ ਹਨ। ਆਪ ਜਾ ਜਨਮ 27 ਜੂਨ 1947 ਈ. ਵਿੱਚ ਦੂਬਰਜੀ, ਤਰਨਤਾਰਨ ਅੰਮ੍ਰਿਤਸਰ ਵਿੱਚ ਹੋਇਆ। ਮੁੱਢਲੀ ਵਿਦਿਆ ਖਾਲਸਾ ਕਾਲਜ ਹਾਇਰ ਸੈਕੰਡਰੀ ਸਕੂਲ (1960-63) ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ.ਐਸ.ਸੀ. (ਐਗ੍ਰੀ) (1963-1967) ਵਿੱਚ ਪਾਸ ਕਰਕੇ 1967-69 ਵਿੱਚ ਐਮ.ਐਸ.ਸੀ. ਪੰਜਾਬ ਖੇਤੀਬਾੜੀ ਯੂਨੀ. ਲੁਧਿਆਣਾ ਤੋਂ ਪਾਸ ਕੀਤੀ। ਆਈ.ਏ. ਆਰ.ਆਈ (ਨਵੀਂ ਦਿੱਲੀ) ਤੋਂ ਪੀ.ਐਚ.ਡੀ. 1974 ਵਿੱਚ ਕਰ ਕੇ ਗੋਲਡ ਮੈਡਲ ਪ੍ਰਾਪਤ ਕੀਤਾ। ਪੋਸਟ ਗ੍ਰੈਜੂਏਸ਼ਨ ਫ਼ੈਲੋਸ਼ਿਪ ਜਰਮਨੀ ਤੋਂ 1976-78 ਅਤੇ ਯੂਨੀ.ਆਫ਼ ਬਿਰਮਿੰਗਮ ਯੂ ਕੇ ਤੋਂ 1989 ਵਿੱਚ ਪ੍ਰਾਪਤ ਕੀਤੀ।

ਅੱਜ ਤੱਕ ਆਪ ਦੇ 400 ਦੇ ਕਰੀਬ ਟੈਕਨੀਕਲ ਪੇਪਰ ਅੰਤਰਰਾਸ਼ਟਰੀ ਰਸਾਲਿਆਂ ਵਿੱਚ ਪ੍ਰਕਾਸ਼ਿਤ ਹੋ ਚੁੱਕੇ ਹਨ। ਆਪ ਨੇ ਕਈ ਕਿਤਾਬਾਂ ਵੀ ਸੰਪਾਦਨ ਕੀਤੀਆਂ ਹਨ। ਆਪ ਜੀ ਨੇ ਕਈ ਉੱਚ ਅਹੁਦਿਆਂ ਤੇ ਸੇਵਾ ਨਿਭਾਈ ਜਿਵੇਂ ਪੰਜਾਬ ਖੇਤੀਬਾੜੀ ਯੂਨੀ. ਵਿੱਚ ਡਾਇਰੈਕਟਰ ਰਿਸਰਚ (2005-07), ਡਾਇਰੈਕਟਰ ਬੀਜ਼ (1995-98), ਮੱਕੀ ਬ੍ਰੀਡਿੰਗ ਵਿਗਿਆਨੀ (1974-95) ਡਾਇਰੈਕਟਰ ਆਈ.ਸੀ.ਏ. ਆਰ. (2000-05), ਡਾਇਰੈਕਟਰ ਆਫ਼ ਰਿਸਰਚ, ਗੁਰੂ ਨਾਨਕ ਦੇਵ ਯੂਨੀ. (2007), ਐਸੋਸ਼ੇਟ ਵਿਗਿਆਨੀ ਮੱਕੀ, ਮੈਕਸੀਕੋ (1993-94) ਵਿਗਿਆਨੀ ਯੂਨੀ.ਆਫ਼ ਡਬਲਯੂ. ਐੱਚ. ਓ. ਜਰਮਨੀ (2007 ਤੋਂ)। ਅਜਕਲ੍ਹ ਆਪ ਜੀ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਵਾਇਸ ਚਾਂਸਲਰ ਵਜੋਂ ਬੜੀ ਕੁਸ਼ਲਤਾ ਨਾਲ ਬਾ-ਖ਼ੂਬੀ ਸੇਵਾ ਨਿਭਾ ਰਹੇ ਹਨ। ਯੂਨੀਵਰਸਿਟੀ ਦੀ ਕਾਰਜ ਸ਼ੈਲੀ ਵਿੱਚ ਨਵੀਂ ਰੂਹ ਫੂਕ ਦਿੱਤੀ ਹੈ।

ਆਪ ਦੇ ਖੋਜ ਕਾਰਜਾਂ ਲਈ ਦੇਸ਼ ਬਦੇਸ਼ਾਂ ਤੋਂ ਅਨੇਕਾਂ ਸਨਮਾਨ/ਪੁਰਸਕਾਰ ਮਿਲ ਚੁੱਕੇ ਹਨ। ਰਫ਼ੀ ਅਹਿਮਦ ਕਿਦਵਾਈ ਐਵਾਰਡ (1986-87), ਨਾਸ ਐਵਾਰਡ, ਉਮ ਪ੍ਰਕਾਸ਼ ਬਸੀਨ ਐਵਾਰਡ (2006), ਡਾ. ਹਰਭਜਨ ਸਿੰਘ ਮੈਮੋਰੀਅਲ ਐਵਾਰਡ (2009-10), ਡਾ. ਜੋਗਿੰਦਰ ਸਿੰਘ ਮੈਮੋਰਿਅਲ ਐਵਾਰਡ (1997-98), ਲਾਇਫ਼ ਅੱਚੀਵਮਿੰਟ ਐਵਾਰਡ (2001), ਡਾ. ਬੀ.ਪੀ. ਪਾਲ ਮੈਮੋਰਿਅਲ ਐਵਾਰਡ (2014), ਜੇ.ਸੀ.ਬੋ ਨੈਸ਼ਨਲ ਫ਼ੈਲੋਸ਼ਿਪ (2012) ਆਦਿ।





# ਪ੍ਰੋ. ਮਨਜੀਤ ਕੌਰ ਵਜ਼ੀਰ (1947 ਈ.)

ਪ੍ਰੋ. ਮਨਜੀਤ ਕੌਰ ਵਜ਼ੀਰ ਦਾ ਜਨਮ ਸ੍ਰ. ਤਾਰਾ ਸਿੰਘ ਵਜ਼ੀਰ ਦੇ ਘਰ ਸਲਾਮਾਬਾਦ (ਉੜੀ) ਵਿੱਚ 1947 ਈ. ਨੂੰ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਤੋਂ ਐਮ.ਏ. (ਪੰਜਾਬੀ) ਕਰ ਕੇ ਜੰਮੂ ਦੇ ਕਾਲਜ ਵਿੱਚ ਲੈਕਚਰਾਰ ਲੱਗੇ ਰਹੇ ਅਤੇ ਇਥੋਂ ਹੀ ਸੇਵਾ ਮੁਕਤ ਹੋਏ। ਪੰਜਾਬੀ ਦੀ ਇਕੋ ਪੁਸਤਕ 'ਕਸ਼ਮੀਰ ਦੀ ਪੰਜਾਬੀ ਸਾਹਿਤ ਨੂੰ ਦੇਣ' 1972 ਵਿੱਚ ਪ੍ਰਕਾਸ਼ਿਤ ਹੋ ਚੁੱਕੀ ਹੈ।





# ਭਾਈ ਅਮਰੀਕ ਸਿੰਘ (1948 ਈ.)

ਭਾਈ ਅਮਰੀਕ ਸਿੰਘ ਜੀ ਦਾ ਜਨਮ ਗਿਆਨੀ ਕਰਤਾਰ ਸਿੰਘ ਭਿੰਡਰਾਵਾਲਿਆਂ ਦੇ ਘਰ 1948 ਈ. ਨੂੰ ਅੰਮ੍ਰਿਤਸਰ ਵਿੱਚ ਹੋਇਆ। ਮੁੱਢਲੀ ਵਿਦਿਆ ਪ੍ਰਾਪਤ ਕਰ ਕੇ ਆਪ ਜੀ ਨੇ ਖ਼ਾਲਸਾ ਕਾਲਜ ਅੰਮ੍ਰਿਤਸਰ ਤੋਂ ਐਮ.ਏ (ਪੰਜਾਬੀ) ਪਾਸ ਕੀਤੀ। ਇਸ ਤੋਂ ਬਾਅਦ ਆਪ ਜੀ ਖੋਜ (ਪੀ.ਐਚ.ਡੀ) ਲਈ ਰਜਿਸਟ੍ਰੇਸ਼ਨ ਕਰਾਉਣ ਵਿੱਚ ਲਗੇ ਸਨ ਕਿ 11 ਜੁਲਾਈ 1978 ਨੂੰ ਚੰਡੀਗੜ੍ਹ ਵਿੱਚ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਪ੍ਰਧਾਨ ਵਜੋਂ ਸੇਵਾ ਸੌਂਭੀ ਗਈ। ਇਸ ਤਰ੍ਹਾਂ ਆਪ ਜੀ ਕਾਲਜਾਂ/ਯੂਨੀਵਰਸਿਟੀਆਂ ਵਿੱਚ ਇਸ ਜੱਥੇਬੰਦੀ ਦੇ ਪ੍ਰਚਾਰ ਤੇ ਪਾਸਾਰ ਵਿੱਚ ਦਿਨ ਰਾਤ ਜੁੱਟ ਗਏ। ਗੁਰਬਾਣੀ ਅਤੇ ਸਿੱਖ ਇਤਿਹਾਸ ਦਾ ਕਾਫ਼ੀ ਅਧਿਐਨ ਕਰਦੇ ਰਹੇ। ਕਈ ਵੇਰਾਂ ਸਿੱਖ ਸੰਘਰਸ਼ ਦੌਰਾਨ ਜੇਲ੍ਹ ਯਾਤਰਾ ਕਰਨੀ ਪਈ। ਆਪ ਜੀ 'ਸ਼ਮਸ਼ੀਰਿ-ਦਸਤ' ਮਾਸਿਕ ਦੇ ਚੀਫ਼ ਐਡੀਟਰ 1978-1984 ਤੱਕ ਰਹੇ। ਜੂਨ 4, 1984 ਵਿੱਚ ਭਾਰਤੀ ਫ਼ੌਜਾਂ ਦੀ ਦਰਬਾਰ ਸਾਹਿਬ ਉੱਤੇ ਹਮਲੇ ਦੌਰਾਨ ਸੰਤ ਜਰਨੈਲ ਸਿੰਘ ਭਿੰਡਰਾਵਾਲਿਆਂ, ਲੈਫ਼ ਜਨਰਲ ਸੁਬੇਗ ਸਿੰਘ ਆਦਿ ਸਿੱਖਾਂ ਨਾਲ ਬੜੀ ਬਹਾਦਰੀ ਨਾਲ ਲੜਦੇ ਲੜਦੇ ਸ਼ਹੀਦੀ ਪ੍ਰਾਪਤ ਕੀਤੀ।



# ਪ੍ਰੋ. ਊਧਮ ਸਿੰਘ ਸ਼ਾਹੀ (1949 ਈ.)

ਪ੍ਰੋ. ਊਧਮ ਸਿੰਘ ਸ਼ਾਹੀ ਚੰਗੇ ਕਵੀ ਹੋਣ ਤੋਂ ਇਲਾਵਾ ਕਹਾਣੀਕਾਰ ਵੀ ਹਨ। ਆਪ ਦਾ ਜਨਮ 26 ਫ਼ਰਵਰੀ 1949 ਨੂੰ ਮਾਤਾ ਨਿਹਾਲ ਕੌਰ ਅਤੇ ਪਿਤਾ ਸ੍ਰ. ਗੰਗਾ ਸਿੰਘ ਦੇ ਘਰ ਪਿੰਡ ਵਿਠੱਵਾਂ, ਬਟਾਲਾ (ਗੁਰਦਾਸਪੁਰ) ਵਿੱਚ ਹੋਇਆ।

ਆਪ ਜੀ ਕਾਫ਼ੀ ਸਮਾਂ ਖਾਲਸਾ ਕਾਲਜ ਅੰਮ੍ਰਿਤਸਰ ਅੰਦਾਜ਼ਨ 1973 ਤੋਂ ਪੰਜਾਬੀ ਵਿਭਾਗ ਵਿੱਚ ਪ੍ਰੋਫ਼ੈਸਰ ਰਹੇ।

ਖਾਲਸਾ ਕਾਲਜ ਦੀਆਂ ਸਾਹਿਤਕ ਸਰਗਰਮੀਆਂ ਵਿੱਚ ਵੀ ਪੇਸ਼ ਪੇਸ਼ ਰਹਿੰਦੇ ਸਨ। ਲੋਕ ਲਿਖਾਰੀ ਸਭਾ, ਅੰਮ੍ਰਿਤਸਰ ਦੇ 1985-1990 ਤੱਕ ਜਨਰਲ ਸਕੱਤਰ ਰਹੇ। ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਲੋਂ ਸਰਬੋਤਮ ਵਿਦਿਆਰਥੀ ਕਵੀ ਗੋਲਡ ਮੈਡਲ 1969 ਨੂੰ ਪ੍ਰਾਪਤ ਕੀਤਾ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ 1972 ਵਿੱਚ ਸਰਬੋਤਮ ਵਿਦਿਆਰਥੀ ਕਵੀ ਪੁਰਸਕਾਰ ਅਤੇ ਸਾਹਿਤ ਕੇਂਦਰ ਅੰਮ੍ਰਿਤਸਰ ਵਲੋਂ ਸਰਬੋਤਮ ਕਹਾਣੀ ਲੇਖਕ ਪੁਰਸਕਾਰ 1972 ਵਿੱਚ ਪ੍ਰਾਪਤ ਕੀਤਾ।

ਆਪ ਜੀ ਨੇ ਇਕੋ ਪੁਸਤਕ 'ਪੂਰਬ ਦਾ ਸੂਰਜ' 1969 ਵਿੱਚ ਛਾਪੀ ਹੈ।



## ਦੀਵਾਨ ਸਿੰਘ ਗਮਿਕ (1949 ਈ.)

ਸ੍. ਦੀਵਾਨ ਸਿੰਘ ਗਮਿਕ ਦਾ ਜਨਮ 1949 ਪੰਜਾਬ ਵਿੱਚ ਹੋਇਆ। ਐਮ.ਏ ਤੱਕ ਵਿਦਿਆ ਪ੍ਰਾਪਤ ਕਰ ਕੇ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਪ੍ਰਾਧਿਆਪਕ ਰਹੇ।

ਪ੍ਰੋ. ਗੁਰਦਿਆਲ ਸਿੰਘ ਫੁੱਲ ਨਾਲ ਮਿਲ ਕੇ ਸਾਂਝਾਂ ਕਾਵਿ ਸੰਗ੍ਰਹਿ 'ਦੋਵੇਂ ਹੀ ਹੈਰਾਨ' ਛਾਪਿਆ ਜਿਸ ਵਿੱਚ ਵਿਸਮਾਦੀ ਤੇ ਰੂਹਾਨੀ ਵਿਸ਼ਿਆਂ ਵਾਲੀਆਂ ਕਵਿਤਾਵਾਂ ਹਨ।





# ਅਮਰ ਜਿਉਤੀ (1949 ਈ.)

ਅਮਰ ਜਿਉਤੀ ਦਾ ਜਨਮ 24 ਮਾਰਚ 1949 ਨੂੰ ਪਿਤਾ ਸ੍ਰ. ਇੰਦਰ ਸਿੰਘ ਰਾਜ ਅਤੇ ਮਾਤਾ ਪ੍ਰੀਤਮ ਕੌਰ ਦੇ ਘਰ ਜੋਧਾ ਨਗਰੀ (ਅੰਮ੍ਰਿਤਸਰ) ਵਿੱਚ ਹੋਇਆ। ਖਾਲਸ ਕਾਲਜ ਅੰਮ੍ਰਿਤਸਰ ਤੋਂ ਐਮ.ਏ. ਕੀਤੀ। ਇਹ ਲੇਖਕ, ਪੱਤਰਕਾਰ, ਵਪਾਰੀ ਅਤੇ ਪ੍ਰੋਰਿਊਸਰ ਵਜੋਂ ਸੇਵਾ ਨਿਭਾਉਂਦੀ ਰਹੀ ਹੈ। 'ਰੇਡੀਉ ਇੰਡੀਅਨ ਟਾਈਮ' ਐਮਸਰਟਰਡਮ (ਨੀਦਰ ਲੈਂਡਜ਼) ਤੋਂ ਪ੍ਰੋਡਿਊਸਰ ਵਜੋਂ ਸੇਭਾ ਨਿੱਭਾਈ ਹੈ।

ਅਮਰ ਜਿਉਤੀ 1973-1981 ਤੱਕ ਪੰਜਾਬ ਸਕੂਲ ਸਿੱਖਿਆ ਬੋਰਤ (ਮੁਹਾਲੀ) ਦੇ ਮਾਸਿਕ 'ਪੰਖੜੀਆਂ' ਦੀ ਸੰਪਾਦਕ ਦੀ ਰਹੀ ਹੈ। ਪੰਜਾਬੀ ਵਿੱਚ ਜੋ ਉਸ ਦੀਆਂ ਪੁਸਤਕਾਂ ਛੱਪੀਆਂ ਹਨ, ਉਨ੍ਹਾਂ ਵਿੱਚ ਮਾਰੂਥਲ ਵਿਚ ਤੁਰਦੇ ਸੈਰ (1985); ਮੈਨੂੰ ਸੀਤਾ ਨਾ ਕਹੋ (1988); ਦਰੋਪਦੀ ਤੋਂ ਦੁਰਗਾ (1990); ਖ਼ਾਮੋਸ਼ੀ ਦੀ ਆਵਾਜ਼ (1998); ਹਾਲੈਂਡ ਦੇ ਹਾਸ਼ੀਏ (1998) ਆਦਿ।

ਉਹ ਕੁੱਝ ਵਰ੍ਹਿਆਂ ਤੋਂ ਇੰਡੀਅਨ ਲਿਟਰੇਚਰ ਐਂਡ ਕਲਚਰਲ ਸੋਸਾਇਟੀ, ਨੀਦਰਲੈਂਡਜ਼ ਦੀ ਪ੍ਰਧਾਨ ਵੀ ਰਹੀ ਹੈ। ਉਸ ਨੂੰ 'ਵੰਨ ਵਰੱਲਡ ਪੋਇਟਰੀ' ਐਵਾਰਡ, ਐਮਸਰਟਰਡਮ 1985); ਇਆਪਾ (ਕਨੇਡਾ) ਵਲੋਂ; ਅੰਤਰਰਾਸ਼ਟਰੀ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ 1998; ਭਾਸ਼ਾ ਵਿਭਾਗ ਪੰਜਾਬ ਵਲੋਂ ਪੰਜਾਬੀ ਵਲੋਂ; ਸ਼੍ਰੋਮਣੀ ਪੰਜਾਬੀ ਸਾਹਿਤਕਾਰ (ਬਦੇਸ਼ੀ) ਪੁਰਸਕਾਰ 2000 ਆਦਿ ਮਿੱਲ ਚੁੱਕੇ ਹਨ।





# ਭੁਪਿੰਦਰ ਸਿੰਘ ਹਾਲੈਂਡ (1949 ਈ.)

ਸ੍ਰ. ਭੁਪਿੰਦਰ ਸਿੰਘ ਹਾਲੈਂਡ ਇੱਕ ਚੰਗੇ ਲੇਖਕ, ਨੇਤਾ ਅਤੇ ਮਿਸ਼ਨਰੀ ਵਜੋਂ ਪ੍ਰਸਿੱਧ ਹਨ। ਆਪ ਜੀ ਦਾ ਜਨਮ ਅੰਮ੍ਰਿਤਸਰ ਦੀ ਧਰਤੀ ਤੇ ਪਿਤਾ ਸ੍ਰ. ਇਸ਼ਰ ਸਿੰਘ ਅਤੇ ਮਾਤਾ ਸੁਰਜੀਤ ਕੌਰ ਦੇ ਘਰ 13 ਅਕਤੂਬਰ 1949 ਨੂੰ ਹੋਇਆ। ਆਪ ਜੀ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ.ਐਸ.ਸੀ; ਬੀ.ਐਡ 1967-1973 ਤੱਕ ਪਾਸ ਕੀਤੀਆਂ। ਕਾਲਜ ਵਿੱਚ ਆਪ ਫੁੱਟ-ਬਾਲ ਦੇ ਚੰਗੇ ਖਿਡਾਰੀ ਮੰਨੇ ਜਾਂਦੇ ਹਨ।

1973 ਵਿੱਚ ਆਪ ਨਿੱਦਰਲੈਂਡ ਚਲ੍ਹੇ ਗਏ ਜਿੱਥੇ ਇੰਟਰਨੈਸ਼ਨਲ ਕੰਪੂਯਟਰ ਫ਼ਰਮ (ਆਈ.ਬੀ.ਐਮ) ਵਿੱਚ ਅਕਾਉਟੇਂ ਐਨਾਲਿਸਟ ਵਜੋਂ ਸੇਵਾ ਮੁੱਕਤ ਹੋਏ। ਯੂਰਪ ਵਿੱਚ ਮਿਸ਼ਨਰ ਜਜ਼ਬੇ ਨਾਲ ਲੈਕਾਂ ਲਈ ਸਮਾਜਿਕ ਨਜ਼ਰੀਏ ਤੋਂ ਅਗਵਾਈ ਕੀਤੀ। ਸੰਸਾਰ ਯੁੱਧਾਂ ਵਿੱਚ ਸ਼ਹੀਦ ਹੋਏ ਸਿੱਖਾਂ ਜਈ ਯਾਦਗਾਰਾਂ ਸਥਾਪਤ ਕਰਨ ਵਿੱਚ ਵਿਸ਼ੇਸ਼ ਭੂਮਿਕਾ ਨਿਭਾਈ ਹੈ।

ਆਪ ਜੀ ਨੇ ਅੰਗ੍ਰੇਜ਼ੀ ਵਿੱਚ ਕੁੱਝ ਬੇਸ਼ਕੀਮਤੀ ਪੁਸਤਕਾਂ ਲਿਖੀਆਂ ਹਨ। How Europe is indebted to the sikhs, Role of Sikhs in Europe during world war one 1914-1981 (2005); How Europe is indebted to the sikhs, Role of sikhs in Europe during world war Two 1939-1947 (2007);The Dntch sikhs-A Brief History (2009); Sikhs in World war I-A complete History of the Role of sikhs (2013); Sikhs in world war II–A complete History of the Role of sikhs (2014).

ਸ੍ਰ. ਭੁਪਿੰਦਰ ਸਿੰਘ ਹਾਲੈਂਡ ਨੂੰ ਦੇਸ਼-ਵਿਦੇਸ਼ਾਂ ਵਿੱਚ ਕਈ ਪੁਰਸਕਾਰਾਂ ਤੇ ਸਨਮਾਨਾਂ ਨਾਲ ਨਵਾਜਿਆ ਗਿਆ ਹੈ। Ambassador for peace (Dntch); A True Amassador of the city of Y pres-Belgium, Cheif of International Human rights organistation of the Dntch sikhs, Member Sri Nankans sahib Foundation washington, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ ਸਨਮਾਨ (2008); ਚੀਫ਼ ਖਾਲਸਾ ਦੀਵਾਨ ਤਰਨਤਾਰਨ (2014); ਕੇਸ ਸੰਭਾਲ ਪਰਚਾਰ ਸੰਸਥਾ, ਅੰਮ੍ਰਿਤਸਰ ਪੰਜਾਬ ਗੌਰਵ (2014, 2016); ਰਾਮਗੜ੍ਹੀਆ ਗਰਲਜ਼ ਕਾਲਜ ਲੁਧਿਆਣਾ (2014) ਆਦਿ।





# ਡਾ. ਅਨੂਪ ਸਿੰਘ (1950 ਈ.)

ਡਾ. ਅਨੂਪ ਸਿੰਘ ਦਾ ਜਨਮ 4 ਮਾਰਚ 1950 ਨੂੰ ਪਿਤਾ ਸ੍. ਦਰਸ਼ਨ ਸਿੰਘ ਅਤੇ ਮਾਤਾ ਅਜੀਤ ਕੌਰ ਦੇ ਘਰ ਪਿੰਡ ਖਾਨੋਵਾਲ (ਗੁਰਦਾਸਪੁਰ) ਵਿੱਚ ਹੋਇਆ। ਉਨ੍ਹਾਂ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ 1972 ਵਿੱਚ ਬੀ.ਐਡ. ਕੀਤੀ ਸੀ। ਵਿਦਿਆ ਐਮ.ਏ (ਪੰਜਾਬੀ, ਰਾਜਨੀਤੀ ਸ਼ਾਸਤਰ), ਪੀ.ਐਚ.ਡੀ. ਤੱਕ ਹਾਸਲ ਕੀਤੀ। ਕਾਫ਼ੀ ਸਮਾਂ ਵੱਖ-ਵੱਖ ਕਾਲਜਾਂ ਵਿੱਚ ਅਧਿਆਪਕ ਦੀ ਸੇਵਾ ਨਿਭਾਉਂਦੇ, ਅਜਕਲ੍ਹ ਸੇਵਾ ਮੁਕਤ ਹਨ।

ਪੰਜਾਬੀ ਸਾਹਿਤ ਦੀ ਝੋਲੀ ਵਿੱਚ ਦੋ ਦਰਜਨ ਤੋਂ ਵਧੀਕ ਪੁਸਤਕਾਂ ਪਾਈਆਂ ਹਨ। ਇਹ ਪੁਸਤਕਾਂ ਰਾਜਨੀਤਕ ਆਰਥਿਕਤਾ, ਸਿੱਖ ਦਰਸ਼ਨ, ਆਲੋਚਨਾ, ਸਫ਼ਰਨਾਮਾ, ਜੀਵਨੀ, ਸੰਪਾਦਨ ਦੇ ਘੇਰੇ ਵਿੱਚ ਆਉਂਦੀਆਂ ਹਨ। ਸੰਸਾਰੀਕਰਨ, ਉਦਾਰੀਕਰਨ, ਨਿੱਜੀਕਰਨ, ਭਾਰਤ ਬਨਾਮ ਇੰਡੀਆ, ਇਕ ਸੰਸਥਾ ਇਕ ਲਹਿਰ ਭਾਜੀ ਗੁਰਸ਼ਰਨ ਸਿੰਘ, ਵਿਸ਼ਵ ਵਪਾਰ ਸੰਸਥਾ ਅਤੇ ਪੰਜਾਬ ਦੀ ਕਿਸਾਨੀ, ਸਾਮਰਾਜੀ ਸੰਕਟ, ਪੂੰਜੀਵਾਦੀ ਵਿਸ਼ਵੀਕਰਤ ਦੀ ਅਸਫ਼ਲਤਾ, ਨਾਨਕਵਾਦ, ਦਾਰਸ਼ਨਿਕ ਯੋਧਾ ਗੁਰੂ ਗੋਬਿੰਦ ਸਿੰਘ, ਨਾਨਕੁ ਸਾਇਰੁ ਏਹੁ ਕਹਤੁ ਹੈ, ਗੁਰੂ ਅਰਜਨ ਦੇਵ : ਸਿਧਾਂਤ ਤੇ ਸ਼ਹਾਦਤ, ਗੁਰੂ ਗ੍ਰੰਥ ਸਾਹਿਬ : ਸਿਧਾਂਤ ਤੇ ਸਰੋਕਾਰ (ਸੰ), ਸਮਕਾਲੀਨ ਯਥਾਰਥ ਅਤੇ ਪੰਜਾਬੀ ਨਾਵਲ, ਹਰਭਜਨ ਸਿੰਘ ਹੁੰਦਲ ਦੀ ਕਾਵਿ ਸੰਵੇਦਨਾ, ਪ੍ਰਗਤੀਵਾਦੀ ਪੰਜਾਬੀ ਨਾਵਲ ਵਿਚ ਜਮਾਤੀ ਚੇਤਨਾ, ਮਿੰਨੀ ਕਹਾਣੀ : ਸੀਮਾਂ ਤੇ ਸੰਭਾਵਨਾਵਾਂ, ਮਿੰਨੀ ਕਹਾਣੀ : ਵਿਕਾਸ ਪੜਾਅ, ਆਧੁਨਿਕ ਗਜ਼ਲ ਚੇਤਨਾ, ਪ੍ਰਿੰ. ਜਸਵੰਤ ਸਿੰਘ ਗਿੱਲ ਦਾ ਕਾਵਿ ਸਫ਼ਰ, ਮਿੰਨੀ ਕਹਾਣੀ ਲੇਖਕਾਂ ਨਾਲ ਕੁੱਝ ਖਰੀਆਂ ਖਰੀਆਂ, ਪ੍ਰਿ. ਸੁਜਾਨ ਸਿੰਘ ਦਾ ਕਥਾ ਬੋਧ : ਪੁਨਰ ਮੁਲਾਂਕਣ (ਸੰ), ਨਿਕਟਵਰਤੀ ਕਾਵਿ ਕਲਮਾਂ, ਮੁਹੱਬਤ ਦਾ ਸਫ਼ਰ, ਸਿਰੜੀ ਸੰਗਰਾਮੀਆ ਕਾ. ਚੰਨਣ ਸਿੰਘ ਤੁਗਲਵਾਲਾ, ਸ਼ਹੀਦ ਭਗਤ ਸਿੰਘ ਤੇ ਅੱਜ ਦੀਆਂ ਚੁਣੌਤੀਆਂ (ਸੰ), ਸ਼ਹੀਦ ਭਗਤ ਸਿੰਘ : ਵਰਤਮਾਨ ਤੇ ਅਤੀਤ (ਸੰ) ਸ਼ਹੀਦ-ਏ-ਆਜ਼ਮ : ਭਗਤ ਸਿੰਘ ਦੀ ਲੋੜਵੰਦੀ, ਆਦਿ।

ਆਪ ਨੇ ਕਈ ਮਾਣ-ਸਨਮਾਨ ਵੀ ਮਿੱਲ ਚੁੱਕੇ ਹਨ।

O



# ਡਾ. ਧਰਮ ਸਿੰਘ (1950 ਈ.)

ਡਾ. ਧਰਮ ਸਿੰਘ ਪੰਜਾਬੀ ਦੇ ਖੋਜੀ ਵਿਦਵਾਨ ਹਨ। ਆਪ ਜੀ ਦਾ ਜਨਮ 5 ਮਈ 1950 ਨੂੰ ਮਾਤਾ ਸੁਰਜੀਤ ਕੌਰ ਅਤੇ ਪਿਤਾ ਸ੍. ਬੰਤਾ ਸਿੰਘ ਦੇ ਘਰ ਪਿੰਡ ਕਾਲੇ ਘਣੂਪੁਰ, ਛੇਹਰਟਾ (ਅੰਮ੍ਰਿਤਸਰ) ਵਿੱਚ ਹੋਇਆ। ਐਮ.ਏ, ਪੀ.ਐਚ.ਡੀ. ਤੱਕ ਵਿਦਿਆ ਪ੍ਰਾਪਤ ਕੀਤੀ। ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਹੀ ਐਮ.ਏ (ਪੰਜਾਬੀ) ਕੀਤੀ।

ਆਪ ਜੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿੱਚ 1976-1978 ਤੱਕ ਖੋਜ ਸਹਾਇਕ ਲੱਗੇ ਰਹੇ। 1978-1986 ਤੱਕ ਇਸੇ ਯੂਨੀਵਰਸਿਟੀ ਵਿੱਚ ਪੰਜਾਬੀ ਅਧਿਐਨ ਸਕੂਲ ਵਿਭਾਗ ਵਿੱਚ ਲੈਕਚਰਾਰ ਲੱਗੇ ਰਹੇ ਅਤੇ ਫਿਰ ਰੀਡਰ ਦੀ ਪਦਵੀ ਤੇ 1999 ਤੱਕ ਸੇਵਾ ਨਿਭਾਉਂਦੇ ਰਹੇ।

ਆਪ ਜੀ ਨੇ ਪੰਜਾਬੀ ਵਿੱਚ ਕਈ ਪੁਸਤਕਾਂ ਲਿੱਖੀਆਂ ਜਿਵੇਂ ਚੋਣਵੇਂ ਕਿੱਸੇ ਕ੍ਰਿਤ ਪੂਰਨ ਰਾਮ (1974, ਪਿਆਰ ਸਿੰਘ), ਹਾਤਮ ਨਾਮਾ ਕ੍ਰਿਤ ਕਵੀ ਸੌਂਧਾ (1982), ਪੰਜਾਬੀ ਦੇ ਪ੍ਰਵਾਨਿਤ ਖੋਜ-ਨਿਬੰਧ (1985), ਸਾਹਿਤ ਅਵਲੋਕਨ (1990), ਪੰਜਾਬੀ ਸਾਹਿਤ ਦਾ ਇਤਿਹਾਸ-1700 ਈ. ਤੱਕ (1999, ਹਿਰਦੇਜੀਤ ਸਿੰਘ ਭੋਗਲ)। ਪੰਜਾਬੀ ਖੋਜ ਦਾ ਇਤਿਹਾਸ (2017) ਆਦਿ।





## ਡਾ. ਆਤਮ ਜੀਤ ਸਿੰਘ (1950 ਈ.)

ਡਾ. ਆਤਮਜੀਤ ਸਿੰਘ ਨੇ ਨਾਟਕ ਤੇ ਰੰਗਮੰਚ ਨੂੰ ਨਵਾਂ ਰੰਗ ਹੀ ਨਹੀਂ ਦਿੱਤਾ, ਸਗੋਂ ਤੀਖਣ ਕਲਾ ਤੇ ਸਮਾਜ ਨੂੰ ਆਪਸ ਵਿੱਚ ਜੋੜਨ ਲਈ ਪੁੱਲ਼ ਦਾ ਕੰਮ ਕੀਤਾ ਹੈ। ਆਪ ਜੀ ਦਾ ਜਨਮ ਮਾਤਾ ਪ੍ਰਤਾਪ ਕੌਰ ਅਤੇ ਪਿੱਤਾ ਪ੍ਰਸਿੱਧ ਵਿਦਵਾਨ ਸਗਮੁਖ ਸਿੰਘ ਅਮੋਲ ਦੇ ਘਰ 2 ਨਵੰਬਰ 1950 ਨੂੰ ਅੰਮ੍ਰਿਤਸਰ ਦੀ ਧਰਤੀ ਤੇ ਹੋਇਆ। ਐਮ.ਏ., ਪੀ.ਐਚ.ਡੀ. ਤੱਕ ਵਿਦਿਆ 1971, 1983 ਵਿੱਚ ਹਾਸਲ ਕੀਤੀ। ਵਿਦਿਆ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਹਾਸਲ ਕਰਕੇ ਅਧਿਆਪਨ ਦਾ ਕਾਰਜ ਕੀਤਾ।

ਆਪ ਜੀ ਕਈ ਵਰ੍ਹੇ ਪ੍ਰਧਾਨ ਕਲਾ ਮੰਦਿਰ ਅੰਮ੍ਰਿਤਸਰ ਅਤੇ ਚੰਡੀਗੜ੍ਹ ਕਲਾ ਮੰਦਿਰ ਰਹੇ। ਕਈ ਪੁਸਤਕਾਂ ਛੱਪ ਚੁਕੀਆਂ ਹਨ-ਕਬਰਿਸਤਾਨ (1974), ਚਾਬੀਆਂ ਤੇ ਹੋਰ ਇਕਾਂਗੀ (1976), ਹਵਾ ਮਹਿਲ ਤੇ ਹੋਰ ਨਾਟਕ (1981), ਰਿਸਤਿਆਂ ਦਾ ਕੀ ਰੱਖੀਏ ਨਾਂ? (1983), ਸ਼ਹਿਰ ਬੀਮਾਰ ਹੈ (1985), ਫ਼ਰਸ਼ ਵਿੱਚ ਉਗਿਆ ਰੁੱਖ (1988), ਚਿੜ੍ਹੀਆਂ (1989), ਪੂਰਨ (1991), ਨਾਟਕ ਨਾਟਕ ਨਾਟਕ (1980), ਨਾਟਕ ਦਾ ਨਿਰਦੇਸ਼ਨ (1989), ਗੁਰੂ ਨਾਨਕ ਨਾਟ ਅਧਿਐਨ ਆਦਿ।

ਆਪ ਨੂੰ ਇਨਾਮ-ਸਨਮਾਨ ਵੀ ਮਿਲੇ ਹਨ ਜਿਵੇਂ ਪੰਜਾਬ ਸਾਹਿਤ ਅਕੈਡਮੀ ਪੁਰਸਕਾਰ 1986, ਆਈ.ਸੀ. ਨੰਦਾ ਪੁਰਸਕਾਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ 1987, ਭਾਰਤ ਸਰਕਾਰ ਵਲੋਂ ਸਾਹਿਤ ਕਲਾ ਪਰਿਸ਼ਦ ਪੁਰਸਕਾਰ 1989, 1991, ਪੰਜਾਬੀ ਅਕਾਦਮੀ ਲੁਧਿਆਣਾ ਵਲੋਂ ਐਵਾਰਡ 1997 ਆਦਿ।





# ਪ੍ਰਿੰ. ਵਰਿਆਮ ਸਿੰਘ (1951 ਈ.)

ਪ੍ਰਿੰਸੀਪਲ ਵਰਿਆਮ ਸਿੰਘ ਦਾ ਜਨਮ 16 ਫ਼ਰਵਰੀ 1951 ਈ. ਨੂੰ ਮਾਤਾ ਗੁਰਦਿਆਲ ਕੌਰ ਅਤੇ ਪਿਤਾ ਸ੍ਰ. ਫੌਜਾ ਸਿੰਘ ਦੇ ਘਰ ਪਿੰਡ ਭੋਲੇ-ਕੇ (ਗੁਰਦਾਸਪੁਰ) ਵਿੱਚ ਹੋਇਆ। ਮੁੱਢਲੀ ਵਿਦਿਆ ਗੁਰਦਾਸਪੁਰ ਤੋਂ ਹਾਸਲ ਕਰਕੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਐਮ.ਏ. (ਰਾਜਨੀਤੀ ਸ਼ਾਸਤਰ) ਅਤੇ ਗੁਰਮਤਿ ਕਾਲਜ ਪਟਿਆਲਾ ਤੋਂ ਐਮ.ਏ. (ਧਰਮ ਸ਼ਾਸਤਰ) ਵੀ ਕੀਤੀ।

ਆਪ ਜੀ ਕਾਫ਼ੀ ਸਮਾਂ 'ਖਾਲਸਾ ਐਡਵੋਕੇਟ' ਹਫ਼ਤਾਵਾਰੀ ਦੇ ਸੰਪਾਦਕ ਰਹੇ। ਤਕਰੀਬਨ ਸਤ ਸਾਲ (ਮਾਰਚ 1982-ਨਵੰਬਰ 1989) 'ਗੁਰਮਤਿ ਪ੍ਰਕਾਸ਼' ਮਾਸਿਕ ਦੇ ਸੰਪਾਦਕ ਦੀ ਸੇਵਾ ਨਿਭਾਈ। ਆਪ ਜੀ ਫ਼ਿਰ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦੇ ਪ੍ਰੋਫ਼ੈਸਰ ਅਤੇ ਬਾਅਦ ਵਿੱਚ ਪ੍ਰਿੰਸੀਪਲ ਦੀ ਸੇਵਾ ਨਿਭਾਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਿੱਚ ਕਈ ਵਰ੍ਹੇ ਮੀਤ ਸਕੱਤਰ, ਐਡੀਸ਼ਨਲ ਸਕੱਤਰ ਅਤੇ ਧਰਮ ਪ੍ਰਚਾਰ ਕਮੇਟੀ ਦੇ ਮੁੱਖ ਸਕੱਤਰ ਦੀ ਬਾ-ਖ਼ੂਬੀ ਸੇਵਾ ਨਿਭਾਈ।





# ਡਾ. ਕੁਲਵਿੰਦਰ ਸਿੰਘ ਬਾਜਵਾ (1951 ਈ.)

ਡਾ. ਕੁਲਵਿੰਦਰ ਸਿੰਘ ਬਾਜਵਾ ਇੱਕ ਸੁਲਝੇ ਅਤੇ ਚੇਤੰਨ ਇਤਿਹਾਸਕਾਰ ਹਨ। ਇਨ੍ਹਾਂ ਦਾ ਜਨਮ ਪਿਤਾ ਸ੍. ਦਲੀਪ ਸਿੰਘ ਬਾਜਵਾ ਅਤੇ ਮਾਤਾ ਗੁਰਚਰਨ ਕੌਰ ਦੇ ਘਰ 16 ਜੁਲਾਈ 1951 ਵਿੱਚ ਪਿੰਡ ਬੋਦੇ ਦੀ ਖੂਹੀ (ਬਟਾਲਾ) ਵਿੱਚ ਹੋਇਆ। ਇਨ੍ਹਾਂ ਦੇ ਦਾਦਾ ਜੱਥੇਦਾਰ ਧਰਮ ਸਿੰਘ ਪੰਥਕ ਗੁਰਮਤਿ ਖਿਆਲਾਂ ਲਈ ਪ੍ਰਸਿੱਧ ਸਨ। ਇਹ ਅਸਲੋਂ ਸ਼ੇਖੂਪੁਰਾ (ਪਾਕਿਸਤਾਨ) ਤੋਂ ਆ ਕੇ 'ਬੋਦੇ ਦੀ ਖੂਹ' ਆ ਕੇ ਵੱਸੇ ਸਨ।

ਡਾ. ਬਾਜਵਾ ਨੇ ਮੁੱਢਲੀ ਵਿਦਿਆ ਪਿੰਡ ਚੂਹੇਵਾਲ ਉਪਰੰਤ ਹਾਈ ਸਕੂਲ ਬਟਾਲਾ, ਫ਼ਿਰ ਸਿੱਖ ਨੈਸ਼ਨਲ ਸਕੂਲ ਬਟਾਲਾ ਤੋਂ ਦਸਵੀਂ ਪਾਸ ਕੀਤੀ। ਬੀ.ਏ. (ਆਨਰਜ਼) ਇਤਿਹਾਸ ਕ੍ਰਿਸ਼ਚਨ ਕਾਲਜ ਬਟਾਲਾ ਤੋਂ ਕੀਤੀ। ਐਮ.ਏ., ਪੀ.ਐਚ.ਡੀ. (ਇਤਿਹਾਸ) ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੋਂ ਹਾਸਲ ਕੀਤੀ। ਇਸੇ ਯੂਨੀਵਰਸਿੰਟੀ ਵਿੱਚ ਕੁੱਝ ਵਰ੍ਹੇ 1994-1996 ਤੱਕ ਲੈਕਚਰਾਰ ਲੱਗੇ ਰਹੇ। ਫ਼ਿਰ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਪ੍ਰੋ. ਇਨਚਾਰਜ ਤੇ ਮੁੱਖੀ ਸਿੱਖ ਹਿਸਟਰੀ ਅਤੇ ਰਿਸਰਚ ਵਿਭਾਗ ਵਿੱਚ 1996-2007 ਤੱਕ ਕਾਰਜਸ਼ੀਲ ਰਹੇ। ਇਸ ਵਿਭਾਗ ਵਿੱਚ ਰਹਿ ਕੇ ਜਿੱਥੇ ਆਪ ਨੇ ਅਧਿਆਪਨ ਤੇ ਖੋਜ ਕਾਰਜ ਕੀਤੇ ਉੱਥੇ ਵਿਭਾਗ ਵਿੱਚ ਦੁਰਲੱਭ ਪੁਸਤਕਾਂ ਤੇ ਹੱਥ-ਲਿਖਤਾਂ ਦੀ ਸੇਵਾ ਸੰਭਾਲ ਕੀਤੀ ਤੇ ਉਨ੍ਹਾਂ ਦੇ ਕੈਟਾਲਾਗਿਜ਼, ਜਿਲਦਾਂ ਆਦਿ ਵੱਲ ਖਾਸ ਧਿਆਨ ਦਿੱਤਾ। ਇਸ ਵਿਭਾਗ ਵਿੱਚ ਸਿੱਖ ਇਤਿਹਾਸ ਨਾਲ ਸੰਬੰਧਤ ਮੀਊਜ਼ੀਅਮ ਦੀ ਸਥਾਪਨਾ ਵੀ ਕੀਤੀ। ਅਜੋਕਾ ਮੀਊਜ਼ੀਅਮ ਜੋ ਸਥਾਪਤ ਹੈ ਉਸ ਵਿੱਚ ਡਾ. ਬਾਜਵਾ ਤੋਂ ਇਲਾਵਾ ਡਾ. ਮਹਿਦਰ ਸਿੰਘ ਢਿਲੋਂ ਪ੍ਰਿੰਸੀਪਲ ਦਾ ਵਿਸ਼ੇਸ਼ ਯੋਗਦਾਨ ਹੈ।

2007 ਈ. ਵਿੱਚ ਡਾ. ਬਾਜਵਾ ਨੇ ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੂ ਯੂਨੀਵਰਸਿਟੀ ਪਟਿਆਲਾ ਵਿੱਚ ਬਤੌਰ ਐਸੋਸ਼ੇਟ ਪ੍ਰੋਫ਼ੈਸਰ ਸੇਵਾ ਸ਼ੁਰੂ ਕੀਤੀ ਅਤੇ ਇਸੇ ਵਿਭਾਗ ਵਿੱਚ 2011 ਵਿੱਚ ਮੁੱਖੀ ਪਦਵੀ ਤੋਂ ਸੇਵਾ ਮੁਕਤ ਹੋਏ। ਖਾਲਸਾ ਕਾਲਜ ਸਮੇਂ ਆਪ 'ਦਰਬਾਰ ਸਾਹਿਬ ਲਈ ਡੋਜ਼ਰ' ਅਤੇ 'ਨਾਨਕਸ਼ਾਹੀ ਕੈਲੰਡਰ ਨਿਰਣੈ ਕਮੇਟੀ' ਦੇ ਮੈਂਬਰ ਵਜੋਂ ਸ਼ਿਰਕਤ ਕੀਤੀ। ਆਪ ਨੂੰ ਕਈ ਮਾਨ/ਸਨਮਾਨ ਵੀ ਮਿਲੇ ਜਿਨ੍ਹਾਂ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਸਨਮਾਨ ਅਤੇ 2004 ਵਿੱਚ

ਸਿੱਖ ਐਜੂਕੇਸ਼ਨ ਐਂਡ ਵੈਲਫ਼ੇਅਰ ਐਸੋਸਿਏਸ਼ਨ ਕੈਲੀਫ਼ੋਰਨੀਆ (ਯੂ.ਐਸ.ਏ.) ਵਲੋਂ ਅਤੇ ਲੈਟ. ਗੋਵਰਨਰ ਆਫ਼ ਦੀ ਸਟੇਟ ਕੈਲੀਫ਼ੋਰਨੀਆ ਵਲੋਂ ਸਨਮਾਨ ਜ਼ਿਕਰਯੋਗ ਹਨ।

ਡਾ. ਬਾਜਵਾ ਨੇ ਪੰਜਾਬੀ ਤੇ ਅੰਗ੍ਰੇਜ਼ੀ ਵਿੱਚ ਜੋ ਪੁਸਤਕਾਂ ਲਿੱਖੀਆਂ, ਉਹ ਹਨ- ਘਟਨਾਵਲੀ-ਸ੍ਰੀ ਤਰਨਤਾਰਨ ਸਾਹਿਬ (1997, ਕਿਤਾਬਚਾ), ਅਕਾਲੀ ਦਲ ਸੱਚਾ ਸੌਦਾ ਬਾਰ (ਸੰ, 2000), ਮਹਿਮਾ ਪ੍ਰਕਾਸ਼ ਵਾਰਤਕ (ਸੰ. 2004), ਜੱਥੇਦਾਰ ਕਰਤਾਰ ਸਿੰਘ ਝੱਬਰ ਅਤੇ ਅਕਾਲੀ ਜੱਥਾ ਸੱਚਾ ਸੌਦਾ ਬਾਰ (ਸੰ, 2010) A Brief History of Khalsa College Amritsar (1892-2003), Essays on the Punjab History (2009)। ਇਨ੍ਹਾਂ ਤੋਂ ਇਲਾਵਾ ਆਪ 'The Punjab Past and Present', Punjabi University Patiala ਦੇ ਚੀਫ਼ ਐਡੀਟਰ ਅਪ੍ਰੈਲ 2009, ਅਕਤੂਬਰ 2009 ਅਤੇ ਅਪ੍ਰੈਲ 2010 ਵੀ ਰਹਿ ਚੁੱਕੇ ਹਨ।





# ਸੁਰਿੰਦਰ ਸਿੰਘ ਨਿਮਾਣਾ (1953 ਈ.)

ਸ੍ਰ. ਸੁਰਿੰਦਰ ਸਿੰਘ ਨਿਮਾਣਾ ਦਾ ਜਨਮ ਸ੍ਰ. ਅਮਰ ਸਿੰਘ ਅਤੇ ਮਾਤਾ ਸਰਦਾਰਨੀ ਅਮਰ ਕੌਰ ਦੇ ਘਰ 5 ਅਕਤੂਬਰ 1953 ਨੂੰ ਬਟਾਲਾ (ਗੁਰਦਾਸਪੁਰ) ਵਿੱਚ ਹੋਇਆ। ਬੀ.ਏ. (1975) ਵਿੱਚ ਬਟਾਲਾ ਤੋਂ ਕਰ ਕੇ ਐਮ.ਏ. (ਪੰਜਾਬੀ) ਖਾਲਸਾ ਕਾਲਜ ਅੰਮ੍ਰਿਤਸਰ (1975-76) ਤੋਂ ਕੀਤੀ। ਐਮ.ਏ. (ਹਿੰਦੀ, ਅੰਗ੍ਰੇਜ਼ੀ) ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ ਕਰ ਕੇ ਸਿੱਖ ਧਰਮ ਅਧਿਐਨ ਕੋਰਸ ਵੀ ਕੀਤਾ। ਕਾਫ਼ੀ ਸਮਾਂ ਅਧਿਆਪਨ ਦਾ ਕਾਰਜ ਸਕੂਲਾਂ, ਕਾਲਜਾਂ ਵਿੱਚ ਕੀਤਾ।

ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ ਦੇ ਸਹਾਇਕ ਸੰਪਾਦਕ ਤਰਕੀਬਨ 17 ਸਾਲ ਤੋਂ ਵਧੀਕ ਰਹੇ। ਪੰਜਾਬੀ ਵਿੱਚ ਆਪ ਦੀਆਂ ਦੋ ਪੁਸਤਕਾਂ ਛੱਪੀਆਂ ਜਿਵੇਂ ਸੁਰਿੰਦਰ ਕਾਹਲੋਂ-ਜ਼ਿੰਦਗੀ ਦਾ ਕਾਵਿ ਕਰਮ (1998), ਮਾਵਾਂ ਠੰਡੀਆਂ ਛਾਵਾਂ (ਸੰ) (2012)। ਨਿਮਰਤਾ ਸਾਡੀ ਢਾਲ (1991), ਗੁਰਬਾਣੀ ਦੀ ਆਰਥਿਕ ਵਿਚਾਰਧਾਰਾ (2001) ਦੋ ਖੋਜ ਪੱਤਰਾਂ ਤੇ ਪੁਰਸਕਾਰ ਵੀ ਪ੍ਰਾਪਤ ਕੀਤੇ। ਪੰਜਾਬੀ ਲੋਕ ਲਿਖਾਰੀ ਮੰਚ, ਬਟਾਲਾ ਦੇ ਕਈ ਵਰ੍ਹੇ ਜਨਰਲ ਸਕੱਤਰ ਰਹੇ। ਕਈ ਸਾਹਿਤ ਸਭਾਵਾਂ ਦੇ ਮੈਂਬਰ ਵੀ ਰਹੇ। ਅੱਜਕਲ੍ਹ ਐਵਰਗ੍ਰੀਨ ਸਾਇੰਸ ਐਂਡ ਸਪੋਰਟਸ ਸਕੂਲ, ਬਟਾਲਾ (ਗੁਰਦਾਸਪੁਰ) ਦੇ ਪ੍ਰਿੰਸੀਪਲ ਵਜੋਂ ਸੇਵਾਵਾਂ ਨਿਭਾ ਰਹੇ ਹਨ।





# ਸੁਮੀਤ ਸਿੰਘ (1953 ਈ.)

ਸੁਮੀਤ ਸਿੰਘ ਦਾ ਜਨਮ ਸ੍ਰ. ਨਵਤੇਜ ਸਿੰਘ ਪਿਤਾ ਅਤੇ ਮਾਤਾ ਮਹਿੰਦਰ ਕੌਰ ਦੇ ਘਰ 23 ਸਤੰਬਰ 1953 ਨੂੰ ਪ੍ਰੀਤਨਗਰ (ਅੰਮ੍ਰਿਤਸਰ) ਵਿੱਚ ਹੋਇਆ। ਉਹ ਖਾਲਸਾ ਕਾਲਜ ਅੰਮ੍ਰਿਤਸਰ ਕੁੱਝ ਕਲਾਸਾਂ ਪੜ੍ਹ ਕੇ ਬੀ.ਏ. ਚੰਡੀਗੜ੍ਹ ਦੇ ਸਰਕਾਰੀ ਕਾਲਜ ਤੋਂ ਕੀਤੀ। ਸ਼ੁਰੂ-ਸ਼ੁਰੂ ਵਿੱਚ ਉਸ ਨੇ ਚੰਗੀਆਂ ਕਹਾਣੀਆਂ ਲਿਖੀਆਂ ਸਨ। 1981 ਵਿੱਚ ਸ੍ਰ. ਨਵਤੇਜ ਸਿੰਘ ਦੇ ਅਕਾਲ ਚਲਾਣੇ ਬਾਅਦ ਉਹ 'ਪ੍ਰੀਤਲੜੀ' ਮੈਗਜ਼ੀਨ ਦਾ ਸੰਪਾਦਕ ਬਣਿਆ। ਆਖ਼ਰ ਸੁਮੀਤ ਨੂੰ ਵੀ ਪੰਜਾਬ ਦੀ ਕਾਲੀ ਹਨ੍ਹੇਰੀ ਨੇ 22 ਫ਼ਰਵਰੀ 1984 ਨੂੰ ਦਬੋਚ ਲਿਆ। ਇਸ ਦਾ ਛੋਟਾ ਭਰਾ ਰਤੀਕੰਤ ਸਿੰਘ ਵੀ ਖਾਲਸਾ ਕਾਲਜ ਪੜ੍ਹਿਆ ਹੈ ਅਤੇ ਹੁਣ ਉਹ 'ਪ੍ਰੀਤਲੜੀ' ਨੂੰ ਲਗਾਤਾਰ ਪ੍ਰਕਾਸ਼ਿਤ ਕਰ ਰਿਹਾ ਹੈ।



# ਜਸਵੰਤ ਸਿੰਘ ਹਾਂਸ (1953 ਈ.)

ਸ੍ਰ. ਜਸਵੰਤ ਸਿੰਘ ਹਾਂਸ ਦਾ ਜਨਮ 25 ਨਵੰਬਰ 1953 ਨੂੰ ਪਿਤਾ ਸ੍ਰ. ਦੀਵਾਨ ਸਿੰਘ ਅਤੇ ਮਾਤਾ ਸੁਰਜੀਤ ਕੌਰ ਦੇ ਘਰ ਪਿੰਡ ਲੀਲ ਖੁਰਦ (ਗੁਰਦਾਸਪੁਰ) ਵਿੱਚ ਹੋਇਆ। ਆਪ ਜੀ ਨੇ ਐਮ.ਏ. (ਪੰਜਾਬੀ), ਬੀ.ਐਡ ਖਾਲਸਾ ਕਾਲਜ ਅੰਮ੍ਰਿਤਸਰ ਤੋਂ 1975-76 ਵਿੱਚ ਕੀਤੀ। ਬਾਅਦ ਵਿੱਚ ਐਮ.ਐਡ ਵੀ ਕੀਤੀ। ਆਪ ਜੀ ਸੀ.ਡੀ.ਪੀ.ਓ. ਸੇਵਾ ਮੁਕਤ ਹੋਏ ਹਨ।

ਪੰਜਾਬੀ ਵਿੱਚ ਦੋ ਪੁਸਤਕਾਂ ਛੱਪੀਆਂ ਹਨ। ਜਜ਼ਬਿਆਂ ਦੀ ਭਾਲ ਵਿੱਚ (1988) ਅਤੇ ਹਾਜ਼ਰ ਹਾਂ ਮੈਂ (2016)





# ਡਾ. ਹਰਚੰਦ ਸਿੰਘ ਬੇਦੀ (1953 ਈ.)

ਡਾ. ਹਰਚੰਦ ਸਿੰਘ ਬੇਦੀ ਸਾਡੇ ਸਮਿਆਂ ਦੇ ਪ੍ਰਸਿੱਧ ਵਿਦਵਾਨ ਹਨ। ਆਪ ਜੀ ਸਿੱਖ ਸਾਹਿਤ ਫੁੱਲਵਾੜੀ ਦੇ ਚਿਰਾਗ ਬੇਦੀ ਲਾਲ ਸਿੰਘ ਸਾਹਿਤਕਾਰ ਦੇ ਫ਼ਰਚੰਦ ਹਨ। ਮਾਤਾ ਮਨਜੀਤ ਕੌਰ ਅਤੇ ਪਿਤਾ ਲਾਲ ਸਿੰਘ ਦੇ ਘਰ 25 ਦਸਬੰਰ 1953 ਨੂੰ ਪਿੰਡ ਬੋਹੜਾਂ ਵਾਲੀ (ਗੁਰਦਾਸਪੁਰ) ਵਿੱਚ ਹੋਇਆ। ਆਪ ਜੀ ਨੇ ਐਮ.ਏ., ਪੀ.ਐਚ.ਡੀ. ਤੱਕ ਵਿਦਿਆ ਪ੍ਰਾਪਤ ਕੀਤੀ। 1972-1988 ਤੱਕ ਆਪ ਜੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿੱਚ ਪ੍ਰਬੰਧਕੀ ਸਹਾਇਕ ਦੀ ਸੇਵਾ ਨਿਭਾਈ ਅਤੇ ਉਸ ਤੋਂ ਬਾਅਦ 1988-89 ਤੱਕ ਬੀ.ਯੂ.ਸੀ. ਕਾਲਜ ਬਟਾਲਾ ਵਿੱਚ ਪੰਜਾਬੀ ਲੈਕਚਰਾਰ ਲੱਗੇ ਰਹੇ। 1989-2009 ਤੱਕ ਖਾਲਸਾ ਕਾਲਜ ਅੰਮ੍ਰਿਤਸਰ ਦੇ ਪੋਸਟ ਗ੍ਰੈਜੂਏਟ ਪੰਜਾਬੀ ਅਧਿਐਨ ਵਿਭਾਗ ਵਿੱਚ ਲੈਕਚਰਾਰ ਵਜੋਂ ਸੇਵਾ ਨਿਭਾਈ। ਇਥੋਂ ਹੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਚਲ੍ਹੇ ਗਏ ਜਿੱਥੇ ਵੱਖ ਵੱਖ ਸ਼ੋਬਿਆਂ ਵਿੱਚ ਦਸੰਬਰ 2013 ਤੱਕ ਬਾ-ਖ਼ੂਬੀ-ਸੇਵਾ ਨਿਭਾਉਂਦੇ ਰਹੇ। ਅੱਜਕਲ੍ਹ ਆਪ ਜੀ ਡਾਇਰੈਕਟਰ ਭਾਈ ਵੀਰ ਸਿੰਘ ਖੋਜ ਕੇਂਦਰ (ਚੀਫ਼ ਖਾਲਸਾ ਦੀਵਾਨ) ਅੰਮ੍ਰਿਤਸਰ ਵਿੱਚ ਸੇਵਾ ਕਰ ਰਹੇ ਹਨ।

ਕਾਫ਼ੀ ਵਰ੍ਹੇ ਆਪ ਜੀ ਸਹਾਇਕ ਸੰਪਾਦਕ ਵਜੋਂ 'ਕੰਵਲ' ਮਾਸਿਕ ਅੰਮ੍ਰਿਤਸਰ, 'ਸੰਪਰਕ' ਮਾਸਿਕ ਜਲੰਧਰ ਅਤੇ 'ਪਰਵਾਸ' ਅੰਮ੍ਰਿਤਸਰ 'ਖਾਲਸਾ ਐਡਵੋਕੇਟ' ਅੰਮ੍ਰਿਤਸਰ ਵਿੱਚ ਸੇਵਾਵਾਂ ਬਾ-ਖ਼ੂਬੀ ਨਿਭਾਈਆਂ। ਗੁਰੂ ਨਾਨਕ ਦੇਵ ਯੂਨੀਵਰਸਿਟੀ ਸਾਹਿਤ ਸਭਾ ਦੇ ਸਕੱਤਰ ਵੀ ਕਈ ਸਾਲ ਰਹੇ।

ਆਪ ਜੀ ਨੇ ਪੰਜਾਬੀ ਸਾਹਿਤ ਦੀ ਝੋਲੀ ਨੂੰ ਗੁਣਾਤਮਿਕ ਅਤੇ ਗਿਣਾਤਮਿਕ ਪੱਖੋਂ ਬਹੁਤ ਅਮੀਰ ਕੀਤਾ। ਸਮੀਖਿਆ ਸਭਿਆਚਾਰ (1989), ਤਰਸੇਮ ਸਿੰਘ ਨੀਲਗਿਰੀ ਦੀ ਗਲਪ ਰਚਨਾ (1991), ਨੁਕਤਾ ਨਿਗਾਹ (1992), ਪਰਵਾਸੀ ਪੰਜਾਬੀ ਕਵਿਤਾ (1996), ਬਰਤਾਨਵੀ ਪੰਜਾਬੀ ਗਲਪ - ਨਸਲਵਾਦੀ ਪਰਿਪੇਖ (1996), ਪਾਠ ਤੇ ਪ੍ਰਸੰਗ - ਪਰਵਾਸੀ ਪੰਜਾਬੀ ਕਹਾਣੀ (1998), ਪਰਦੇਸ ਗਿਉਂ ਪਰਦੇਸੀ ਹੋਇਓ (2000), ਪਰਵਾਸੀ ਪੰਜਾਬੀ ਸਾਹਿਤ ਦੇ ਮਸਲੇ (2004), ਪਰਵਾਸ ਤੇ ਪਰਵਾਸੀ ਸਾਹਿਤ (2006), ਪਰਵਾਸ ਦਾ ਸਭਿਆਚਾਰਕ ਪ੍ਰਸੰਗ (2007), ਪਾਠ ਤੇ ਪ੍ਰਸੰਗ - ਬਾਬਲ ਜਾਈ ਕੀ ਕਰੇ (2009), ਔਰਤਾਂ ਦੀਆਂ ਕਹਾਣੀਆਂ (ਦੋ ਭਾਗ, 2009), ਦੇਸ ਹੋਇਆ ਪ੍ਰਦੇਸ (2010), ਵਿਸ਼ਵ ਪੰਜਾਬੀ ਕਹਾਣੀ (2010), ਪਾਠ ਤੇ ਪ੍ਰਸੰਗ -

ਹਰਮਹਿੰਦਰ ਚਹਿਲ ਦਾ ਨਾਵਲ ਬਲੀ (2010), ਪਰਵਾਸੀਆਂ ਦੀਆਂ ਕਹਾਣੀਆਂ (2011), ਪਰਵਾਸੀ ਕਹਾਣੀ-ਨਵੇਂ ਪਰਿਪੇਖ (2012), ਸਵਰਨ ਚੰਦਨ-ਸਿਰਜਣ ਤੇ ਸਿਮਰਨ (2013), ਬਾਹਰਲਾ ਬੰਦਾ (2013), ਜਲਾਵਤਨੀ (2013), ਚੱਪਾ ਕੁ ਸੂਰਜ (2013), ਪੱਛੋਂ ਦੀ'ਵਾ (2013), ਪਰਵਾਸੀ ਕਾਵਿ-ਸੰਵੇਦਨਾ (2014), ਭਾਈ ਵੀਰ ਸਿੰਘ - ਸਿਰਜਣਾ ਤੇ ਸਿਮਰਨ (2015), ਪਰਵਾਸੀ ਪੰਜਾਬੀ ਸਾਹਿਤ ਸੰਦਰਭ ਕੋਸ਼ (ਸੱਤ ਭਾਗ, 2004-2016)।

ਇਨ੍ਹਾਂ ਪੁਸਤਕਾਂ ਤੋਂ ਇਲਾਵਾ ਕਾਫ਼ੀ ਪੁਸਤਕਾਂ ਦਾ ਸੰਪਾਦਨ ਵੀ ਕੀਤਾ ਹੈ- ਗੁਰਦਿਆਲ ਸਿੰਘ ਫੁੱਲ ਅਭਿਨੰਦਨ ਗ੍ਰੰਥ (1982), ਕਰਮਜੀਤ (1982), ਗਿਆਨੀ ਅਜਮੇਰ ਸਿੰਘ (1982), ਕਾਵਿ-ਸੰਵੇਦਨਾ (1983), ਗੁਫ਼ਤਗੂ (1984); ਬੇਦੀ ਲਾਲ ਸਿੰਘ ਸਾਹਿਤਕਾਰ ਅਭਿਨੰਦਨ ਗ੍ਰੰਥ (1988); ਬੇਦੀ ਲਾਲ ਸਿੰਘ ਸਾਹਿਤਕਾਰ ਦੀ ਨਿਬੰਧ ਰਚਨਾ (1989), ਸਿਰਜਣਾ ਤੇ ਸਮੀਖਿਆ (1992), ਖਾਲਸਾ ਸਿਰਜਣਾ ਤੇ ਸ਼ਬਦ ਸਭਿਆਚਾਰ (1999), ਸਿਮਰਹੁ ਗੁਰੂ ਹਰਿ ਰਾਇ (2000), ਸਿੱਖ ਇਤਿਹਾਸ ਸਰੋਤ ਪੁਸਤਕ (2000), ਇੱਕਵੀਂ ਸਦੀ ਵਿੱਚ ਸਿੱਖਾਂ ਲਈ ਚੁਣੌਤਿਆਂ (2001), ਪਾਠ ਤੇ ਪ੍ਰਸੰਗ : ਨਾਦ ਬਿੰਦ (2003), ਅੱਖਰ-ਅੱਖਰ ਸਿਮਰਤੀ (2003), ਡਾ. ਜੋਗਿੰਦਰ ਸਿੰਘ ਰਾਹੀ ਸਿਮਰਤੀ ਗ੍ਰੰਥ (2011), The sikhs in the new century (2001), Problematics of Indian immigrants (2010), The city of Golden Temple : Dr. J.S. Grewal (ਅਨੁ); Seeds of Wisdom : Sri Sri Ravi Shankar Ji (ਅਨੁ) ਇਸਤ੍ਰੀ ਵਰ੍ਹੇ ਨੂੰ ਸੁਗਾਤ (1975), ਕਲਮਾਂ ਦੇ ਮੀਤਾਂ ਦੇ ਨਾਂ (1979), ਅੱਖਰ ਅੱਖਰ ਸਿੰਮ੍ਰਿਤੀ (2003) ਆਦਿ ਕਈ ਪੁਸਤਕਾਂ ਯੂਨੀਵਰਸਿਟੀ ਦੇ ਇਮਤਿਹਾਨਾਂ ਵਿੱਚ ਲੱਗੀਆਂ ਹਨ।

ਤਕਰੀਬਨ 25 ਵਰ੍ਹੇ ਦਾ ਅਧਿਆਪਨ ਤਜ਼ਰੱਬਾ ਰੱਖਦੇ ਹਨ। ਕਈ ਪੁਰਸਕਾਰ ਤੇ ਸਨਮਾਨ ਵੀ ਵੱਖਤਨ-ਫੁਵਕਤਨ ਮਿਲੇ ਹਨ।





# ਡਾ. ਸੁਖਦੇਵ ਸਿੰਘ ਖਾਹਰਾ (1954 ਈ.)

ਡਾ. ਸੁਖਦੇਵ ਸਿੰਘ ਖਾਹਰਾ ਪੰਜਾਬੀ ਦੇ ਉੱਘੇ ਚਿੰਤਕ ਹਨ। ਆਪ ਜੀ ਦਾ ਜਨਮ ਮਾਤਾ ਕਰਤਾਰ ਕੌਰ ਅਤੇ ਪਿਤਾ ਸ੍ਰ. ਹਰਦੀਪ ਸਿੰਘ ਦੇ ਘਰ 3 ਨਵੰਬਰ 1954 ਨੂੰ ਪਿੰਡ ਅਲਗੋਂਕੋਠੀ, ਪੱਟੀ (ਅੰਮ੍ਰਿਤਸਰ) ਵਿੱਚ ਹੋਇਆ। ਐਮ.ਏ. (ਪੰਜਾਬੀ) ਖਾਲਸਾ ਕਾਲਜ ਅੰਮ੍ਰਿਤਸਰ ਤੋਂ ਕਰ ਕੇ ਐਮ.ਫ਼ਿਲ, ਪੀ.ਐਚ.ਡੀ. ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੋਂ ਕੀਤੀ। ਆਪ ਜੀ 1983 ਤੋਂ ਸੀਨੀਅਰ ਲੈਕਚਰਾਰ ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿੱਚ ਕੰਮ ਕਰ ਰਹੇ ਹਨ।

ਆਪ ਜੀ ਨੇ ਕਈ ਪੁਸਤਕਾਂ ਲਿੱਖੀਆਂ ਹਨ, ਜਿਨ੍ਹਾਂ ਵਿਚ ਪੰਜਾਬੀ ਨਾਵਲ ਵਿੱਚ ਸਾਂਸਕ੍ਰਿਤਿਕ ਚੇਤਨਾ (1988), 'ਤਫ਼ਤੀਸ਼' ਦਾ ਵਿਸ਼ਲੇਸ਼ਣ (1992), ਨਾਵਲਕਾਰ ਮਿੱਤਰ ਸੈਨ ਮੀਤ (1994), ਇੰਦਰ ਸਿੰਘ ਖਾਮੋਸ਼ ਦੀ ਨਾਵਲੀ ਸੰਵੇਦਨਾ (1994), ਅਮਰਜੀਤ ਸਿੰਘ ਦਾ ਗਲਪ ਸੰਸਾਰ (1998), 'ਪਰਤਾਪੀ' ਸਮੀਖਿਆ ਅਤੇ ਸੰਵਾਦ (2001) ਆਦਿ।





# ਪ੍ਰਿੰ. ਸੁਖਬੀਰ ਕੌਰ ਮਾਹਲ (1955 ਈ.)

ਡਾ. ਸੁਖਬੀਰ ਕੌਰ ਮਾਹਲ ਦਾ ਜਨਮ ਪਿਤਾ ਸ੍. ਆਇਆ ਸਿੰਘ ਸੰਧੂ ਅਤੇ ਮਾਤਾ ਹਰਭਜਨ ਕੌਰ ਦੇ ਘਰ ਛਿੱਢਣ (ਅੰਮ੍ਰਿਤਸਰ) 3 ਅਗੱਸਤ 1955 ਨੂੰ ਹੋਇਆ। ਐਮ.ਏ. (1978), ਐਮ. ਫ਼ਿਲ (1980), ਪੀ.ਐਚ.ਡੀ. (1984) ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੋਂ ਹਾਸਲ ਕੀਤੀ। ਅਗਸਤ 1985 ਤੋਂ ਮਈ 2002 ਤੱਕ ਖਾਲਸਾ ਕਾਲਜ ਫ਼ਾਰ ਵੂਮੇਨ ਅੰਮ੍ਰਿਤਸਰ ਵਿੱਚ ਲੈਕਚਰਾਰ ਦੀ ਪਦਵੀ ਤੇ ਰਹੇ ਅਤੇ ਫ਼ਿਰ 1985-1987 ਤੱਕ ਐਮ.ਜੀ.ਐਸ.ਐਨ. ਜਨਤਾ ਕਾਲਜ ਕਰਤਾਰਪੁਰ ਜਲੰਧਰ ਵਿੱਚ ਵੀ ਸੇਵਾ ਨਿਭਾਈ। ਖਾਲਸਾ ਕਾਲਜ ਆਫ਼ ਐਜੂਕੇਸ਼ਨ ਵਿੱਚ ਬੀ.ਐਡ ਕੀਤੀ। ਮਈ 2002 ਤੋਂ ਖਾਲਸਾ ਕਾਲਜ ਫ਼ਾਰ ਵੂਮੇਨ ਅੰਮ੍ਰਿਤਸਰ ਦੀ ਪ੍ਰਿੰਸੀਪਲ ਦੀ ਪਦਵੀ ਤੇ ਸ਼ੁਸ਼ੋਭਿਤ ਹਨ। ਇਨ੍ਹਾਂ ਦਾ ਵਿਵਾਹ ਡਾ. ਅਰੀਦਮਨ ਸਿੰਘ ਮਾਹਲ਼ ਨਾਲ ਹੋਇਆ।

ਆਪ ਜੀ ਨੇ ਕਈ ਦਰਜਨ ਰਿਸਰਚ ਪੇਪਰ ਵੱਖ ਵੱਖ ਸੈਮੀਨਾਰਾਂ/ਸੰਸਥਾਵਾਂ ਵਿੱਚ ਲਿੱਖ ਕੇ ਪੜ੍ਹੇ ਹਨ। ਆਪ ਜੀ ਨੇ ਜੋ ਪੁਸਤਕਾਂ ਛਾਪੀਆਂ ਉਹ ਹਨ-ਗੁਰਦਿਆਲ ਸਿੰਘ, ਦੇ ਨਾਵਲਾਂ ਵਿੱਚ ਆਂਚਲਿਕਤਾ (1985), ਨਾਨਕ ਸਿੰਘ ਦੇ ਨਾਵਲਾਂ ਵਿੱਚ ਦੁਖਾਂਤ-ਦ੍ਰਿਸ਼ਟੀ (1988), ਨਾਨਕ ਸਿੰਘ ਦੀ ਨਾਵਲਕਾਰੀ ਅਣਪਛਾਤੇ ਨਕਸ਼ (1999), ਕਲਾਸਕੀ ਪੰਜਾਬੀ ਸਾਹਿਤ-ਨਿਰਧਾਰਨ ਤੇ ਮੁਲਾਂਕਾਰ (ਸੰ) (2009) Transmutations in Punjabi Literature (Ed, 2015) ਆਦਿ। ਆਪ ਜੀ ਨੇ ਕਈ ਦੇਸ਼ਾਂ ਦਾ ਭਰਮਾਣ ਕੀਤਾ ਜਿਵੇਂ ਕੈਨੇਡਾ, ਫ਼ਰਾਂਸ, ਜਰਮਨੀ, ਅਮਰੀਕਾ, ਇੰਗਲੈਂਡ, ਬੈਲਜ਼ੀਅਮ, ਹਾਲੈਂਡ, ਪਾਕਿਸਤਾਨ ਆਦਿ। ਆਪ ਨੂੰ ਇਨ੍ਹਾਂ ਦੇਸ਼ਾਂ ਵਿੱਚ ਕਈ ਮਾਨ-ਸਨਮਾਨ ਕੀਤੇ ਹਨ।



# ਆਰਥਰ ਵਿਕਟਰ (1956 ਈ.)

ਆਰਥਰ ਵਿਕਟਰ ਦਾ ਜਨਮ ਪਿਤਾ ਵਿਕਟਰ ਜਗਨ ਨਾਥ ਅਤੇ ਮਾਤਾ ਮੇਰੀ ਵਿਕਟਰ ਦੇ ਘਰ ਅੰਮ੍ਰਿਤਸਰ ਵਿੱਚ 13 ਅਪ੍ਰੈਲ 1956 ਨੂੰ ਹੋਇਆ। ਆਪ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ 1979-80 ਵਿੱਚ ਐਮ.ਏ. (ਪੰਜਾਬੀ) ਕੀਤੀ ਸੀ। ਬਾਅਦ ਵਿੱਚ ਆਪ ਲੈਕਚਰਾਰ ਡੀ.ਏ.ਵੀ. ਕਾਲਜ, ਬਟਾਲਾ 1981-82 ਤੱਕ ਰਹੇ। ਫ਼ਿਰ ਆਕਾਸ਼ਵਾਣੀ ਵਿੱਚ ਪ੍ਰੋਗਰਾਮ ਐਗਜ਼ੈਕਟਿਵ 1984-91 ਤੱਕ ਰਹੇ। 1991 ਤੋਂ ਪ੍ਰੋਗਰਾਮ ਐਗਜ਼ੈਕਟਿਟ, ਦੂਰਦਰਸ਼ਨ ਨਵੀਂ ਦਿੱਲੀ ਵਿੱਚ ਹਨ।

ਆਪ ਨੇ ਬਹੁਤੇ ਅਨੁਵਾਦ ਹੀ ਕੀਤੇ ਹਨ। ਸਮੇਂ ਦਾ ਸੱਚ (1989), ਮਾਸੂਮ ਤਲੀਆਂ ਦਾ ਦਰਦ (1988, ਅਨੁ), ਨਸ਼ਾ ਇਕ ਜ਼ਹਿਰ ਹੈ (1989, ਅਨੁ), ਕੌਣ ਭਲੇ ਕੋ ਮੰਦੇ (1991, ਅਨੁ)। ਹਿੰਦੀ ਵਿੱਚ ਜੋ ਅਨੁਵਾਦ ਕੀਤੇ ਉਹ ਹਨ ਨਸ਼ਾ ਇਕ ਜ਼ਹਿਰ (1989 ਅਨੁ) ਆਦਿ।

ਆਪ ਨੂੰ ਪੰਜਾਬੀ ਲਿਟਰੇਰੀ ਐਂਡ ਕਲਚਰਲ ਐਸੋਸਿਏਸ਼ਨ ਦਿਲੀ ਵਲੋਂ ਪੁਰਸਕਾਰ (1989), ਪ੍ਰੇਰਨਾ ਵਲੋਂ ਸਨਮਾਨ (1989), ਬੇਰਿੰਗ ਯੂਨੀਅਨ ਕ੍ਰਿਸ਼ਚਿਅਨ ਕਾਲਜ ਬਟਾਲਾ ਵਲੋਂ ਸਨਮਾਨ (1993) ਆਦਿ ਮਿਲ ਚੁੱਕੇ ਹਨ।





# ਕੁਲਵੰਤ ਸਿੰਘ (1956 ਈ.)

ਪ੍ਰਸਿੱਧ ਚਿੱਤਰਕਾਰ ਸ੍ਰ: ਕੁਲਵੰਤ ਸਿੰਘ ਦਾ ਜਨਮ 8 ਜੂਨ 1956 ਵਿੱਚ ਮਾਤਾ ਜਗੀਰ ਕੌਰ ਅਤੇ ਪਿਤਾ ਸ੍ਰ: ਆਸਾ ਸਿੰਘ ਦੇ ਘਰ ਪਿੰਡ ਭੈਣੀਗਿਲਾਂ (ਅੰਮ੍ਰਿਤਸਰ) ਵਿੱਚ ਹੋਇਆ। 1974 ਈ. ਵਿੱਚ ਮੈਟ੍ਰਿਕ ਪਾਸ ਕਰ ਕੇ 'ਇੰਡੀਅਨ ਅਕੈਡਮੀ ਆਫ਼ ਫ਼ਾਈਨ ਆਰਟ' ਵਿੱਚ ਟੀਚਰ ਟਰੇਨਿੰਗ ਕੋਰਸ ਕਰ ਕੇ ਖਾਲਸਾ ਕਾਲਜ ਸੀਨੀਅਰ ਸੈਕੰਡਰੀ ਸਕੂਲ ਵਿਚ ਕਲਾ ਅਧਿਆਪਕ ਵਜੋਂ 15 ਨਵੰਬਰ 1976 ਤੋਂ ਕਾਰਜਸ਼ੀਲ ਰਹਿ ਕੇ 30 ਜੂਨ 2015 ਵਿੱਚ (ਤਕਰੀਬਨ 39 ਸਾਲ) ਸੇਵਾ ਮੁੱਕਤ ਹੋਏ ਹਨ। ਬਾਅਦ ਵਿੱਚ ਬੀ. ਏ; ਐਮ. ਏ ਹਿੱਸਟਰੀ ਆਫ਼ ਆਰਟ ਕੀਤੀ।

ਚਿੱਤਰਕਾਰੀ ਬਹੁਤੀ ਪੋਰਟਰੇਟ ਚਿੱਤਰਾਂ ਦੀ ਹੈ। ਅੰਮ੍ਰਿਤਸਰ ਤੋਂ ਛੁੱਟ ਹਰਿਆਣਾ, ਹਿਮਾਚਲ, ਯੂ.ਪੀ, ਭੋਪਾਲ, ਪੰਜਾਬ ਆਦਿ ਵਿੱਚ ਚਿੱਤਰ ਪ੍ਰਦਰਸ਼ਨੀਆਂ ਲਗਾਈ ਹਨ। ਅਮਰੀਕਾ, ਕੈਨੇਡਾ, ਇੰਗਲੈਂਡ ਆਦਿ ਦੇਸ਼ਾਂ ਵਿੱਚ ਇਨ੍ਹਾਂ ਦੇ ਚਿੱਤਰ ਪੁੱਜੇ ਹਨ। ਬਹੁਤ ਸਾਰੇ ਲੋਕਾਂ ਦੇ ਨਿੱਜੀ ਕੁਲੈਕਸ਼ਨ ਵਿਚ ਵੀ ਚਿੱਤਰ ਮੌਜੂਦ ਹਨ। ਯੋਗੀ ਹਰਭਜਨ ਸਿੰਘ ਖਾਲਸਾ ਦੇ ਪ੍ਰਵਾਰ ਕੋਲ ਵੀ ਚਿੱਤਰ ਪ੍ਰਦਰਸ਼ਤ ਹਨ। ਤਕਰੀਬਨ ਕਈ ਦਰਜਨ ਪੁਸਤਕਾਂ ਦੇ ਕੱਵਰ ਤੇ ਇਨ੍ਹਾਂ ਦੇ ਚਿੱਤਰ ਜ਼ੀਨਤ ਬਣੇ ਹਨ।

ਸਮੇਂ ਸਮੇਂ ਬਹੁਤ ਸਾਰੇ ਇਨਾਮ/ਸਨਮਾਨ ਵੀ ਮਿਲੇ ਹਨ। 2009 ਵਿੱਚ ਪੰਜਾਬੀ ਸਟੇਟ ਵਲੋਂ ਵੀ ਐਵਾਰਡ ਮਿੱਲ ਚੁੱਕਾ ਹੈ।





# ਡਾ. ਜਸਬੀਰ ਸਿੰਘ ਸਰਨਾ (1956 ਈ.)

ਡਾ. ਜਸਬੀਰ ਸਿੰਘ ਸਰਨਾ ਦਾ ਜਨਮ ਪਿੰਡ ਟਾਂਡਾ (ਸਾਂਬਾ, ਜੰਮੂ) ਵਿੱਚ 2 ਜੁਲਾਈ 1956 ਈ. ਨੂੰ ਪਿਤਾ ਗਿਆਨੀ ਸੰਤ ਸਿੰਘ ਭਟਪੁਰੀ ਅਤੇ ਮਾਤਾ ਸੁਸ਼ੀਲ ਕੌਰ ਦੇ ਘਰ ਹੋਇਆ। ਜੱਦੀ ਪਿੰਡ ਭਟਪੁਰਾ (ਬਾਰਾਮੂਲਾ, ਕਸ਼ਮੀਰ) ਹੈ। ਖਾਲਸਾ ਕਾਲਜ, ਅੰਮ੍ਰਿਤਸਰ ਵਿੱਚ ਬੀ.ਐਸ.ਸੀ. (ਐਗ੍ਰੀ) ਕਰ ਕੇ ਉਹ ਜੰਮੂ ਕਸ਼ਮੀਰ ਦੇ ਖੇਤੀ ਵਿਭਾਗ ਵਿੱਚ ਅਫ਼ਸਰ ਲੱਗਾ ਰਿਹਾ ਅਤੇ 2012 ਵਿੱਚ ਸੇਵਾ ਮੁਕਤ ਹੋਇਆ।

ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਪੜ੍ਹਾਈ ਦੌਰਾਨ ਉਸ ਨੇ ਪੰਜਾਬੀ ਦਾ ਚੰਗਾ ਕਵੀ ਅਤੇ ਲਿਖਾਰੀ ਹੋਣ ਦੇ ਨਾਤੇ ਚਾਰ ਸੋਨ ਤਗਮੇਂ ਹਾਸਲ ਕੀਤੇ। ਅੰਮ੍ਰਿਤਸਰ ਵਿੱਚ ਹੀ ਉਹ 'ਸ਼ਮਸ਼ੀਰਿ-ਦਸਤ' ਮੈਗਜ਼ੀਨ ਦਾ ਐਡੀਟਰ ਫ਼ਾਉਂਡਰ ਰਿਹਾ। 'ਦਰਬਾਰ' ਮੈਗਜ਼ੀਨ ਦੇ ਧਾਰਮਿਕ ਵਿਭਾਗ ਦਾ ਸੰਪਾਦਕ ਵੀ ਰਿਹਾ। ਕੈਨੇਡਾ ਤੋਂ ਨਿਕੱਲਦੇ 'Sikhs : Past and Present' ਦੇ ਐਡਟੋਰੀਅਲ ਦਾ ਮੈਂਬਰ ਵੀ ਰਿਹਾ। ਅੱਜਕਲ੍ਹ ਉਹ ਕਲਕੱਤੇ ਤੋਂ ਨਿਕਲਦੇ 'The Sikh Review' ਦਾ ਜੰਮੂ ਕਸ਼ਮੀਰ ਤੋਂ ਪ੍ਰਤਿਨਿਧ ਹੈ ਅਤੇ 'ਜਿਹਲਮ ਦਾ ਪਾਣੀ' ਦਾ ਮੀਤ-ਐਡੀਟਰ ਦੀ ਸੇਵਾ ਬਾ-ਖ਼ੂਬੀ ਨਿਭਾ ਰਿਹਾ ਹੈ।

ਪੰਜਾਬੀ ਮਾਂ ਬੋਲੀ ਦੀ ਝੋਲੀ ਵਿੱਚ ਉਸ ਨੇ ਚਾਲੀ ਤੋਂ ਵਧੀਕ ਪੁਸਤਕਾਂ ਨਾਲ ਆਪਣੀ ਹਾਜ਼ਰੀ ਲਿਵਾਈ ਹੈ। ਸ਼ਬਦਨਾਮਾ (1980), ਮੈਨੂੰ ਦੇ ਦਿਓ (1982), ਪ੍ਰਤੀਬਿੰਬ (1987), ਸੱਚ ਕੀ ਕਾਤੀ (1990), ਸਹਿਜ (2009), ਨਾਮਾ-ਏ-ਜਸਬੀਰ ਸਿੰਘ (2015), ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ (1997), ਬਾਜ਼ਨਾਮਾ (1998), ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ (2001), ਗੁਰੂ ਹਰਿਰਾਇ ਸਾਹਿਬ (2002), ਗੁਰੂ ਹਰਿਕ੍ਰਿਸ਼ਨ ਸਾਹਿਬ (2003), ਜੰਮੂ ਕਸ਼ਮੀਰ ਦੇ ਇਤਿਹਾਸਕ ਗੁਰਦੁਆਰੇ (2005), ਸਿੱਖ ਇਤਿਹਾਸ ਦੇ ਮੁੱਢਲੇ ਫ਼ਾਰਸੀ ਅਤੇ ਉਰਦੂ ਸਰੋਤ (2008), ਕਸ਼ਮੀਰ ਦੇ ਜੰਗਲੀ ਫੁੱਲ (1998), ਜੰਮੂ ਕਸ਼ਮੀਰ ਦੇ ਅਨੋਖੇ ਪੰਛੀ ਅਤੇ ਜੰਗਲੀ ਜੀਵ (2007), ਮੌਲਿਕ ਪੈੜਾਂ ਸਿਰਜਦਾ ਸਿੱਖ ਇਤਿਹਾਸ (2009, 2015), ਕੇਸਰ ਦਾ ਫੁੱਲ (1990), ਸਿੱਖ ਚਿੰਤਨ (1994), ਇਕ ਮਹਿਕ ਦਾ ਸਫ਼ਰਨਾਮਾ (2001), ਸਾਹਿਤਕ ਧਾਰਾ (2001), ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਸ਼ੂ-ਪੰਛੀ ਤੇ ਬਨਸਪਤੀ ਸੰਕੇਤਾਂ ਦਾ ਕੋਸ਼ (2007), ਸ੍ਰੀ ਗੁਰੂ ਗ੍ਰੰਥ ਸਾਹਿਬ-ਮੂਲ ਸੰਕਲਪ ਕੋਸ਼ (2012) ਬਖਸ਼ ਰਚਨਾਵਲੀ (2013), ਗੁਰਦੁਆਰਾ ਕੋਸ਼ (2013); ਪੰਜਾਬੀ ਵਿਰਾਸਤ ਕੋਸ਼ (2013), ਗੁਰੂ ਹਰਿਗੋਬਿੰਦ ਸਾਹਿਬ ਦੇ ਲਾਸਾਨੀ

ਸਿੱਖ (2014), ਸਾਬੂਤ ਸੂਰਤਿ ਦਸਤਾਰ ਸਿਰਾ (2014), ਜੀਵਨੀ ਪਾਤਸ਼ਾਹੀ ਸੱਤਵੀਂ ਤੇ ਅੱਠਵੀਂ (2015), 1947-ਘਲੂਘਾਰੇ ਦੀ ਕਵਿਤਾ (2016), ਸ੍ਰੀ ਗੁਰੂ ਗ੍ਰੰਥ ਸਾਹਿਬ-ਵਿਗਿਆਨਕ ਵਿਸ਼ਾ-ਕੋਸ਼ (2016) ਸਰਦਾਰ ਹਰੀ ਸਿੰਘ ਨਲਵਾ : ਵਾਰਾਂ ਤੇ ਜੰਗਨਾਮੇਂ (ਸਹਿ ਸੰਪਾਦਕ, 2016)।

ਪਾਤਸ਼ਾਹੀ 10 : ਵਿਚਾਰ ਕੋਸ਼ (2017)।

ਇਨ੍ਹਾਂ ਪੁਸਤਕਾਂ ਤੋਂ ਇਲਾਵਾ ਕੁੱਝ ਅੰਗ੍ਰੇਜ਼ੀ ਪੁਸਤਕਾਂ ਵੀ ਪ੍ਰਕਾਸ਼ਿਤ ਹੋਈਆਂ ਹਨ ਜਿਵੇਂ The Sikhs in kashmir (1993), The Sikh Shrines in Jammu and Kashmir (1994, 2015), History of the SSF (1995), Flora and Fauna in Guru Nanak's Bani (1992), A select Bibliography of the Kashmir (2002), World Punjabi writers who's who (2004), Some Precious pages of the Sikh History (2011), Ancient Forts of Jammu and Kashmir (2016).

ਉਸ ਨੂੰ ਅਨੇਕਾਂ ਮਾਨ-ਸਨਮਾਨ ਵੀ ਮਿਲ ਚੁੱਕੇ ਹਨ ਜਿਨ੍ਹਾਂ ਵਿੱਚ ਵਿਸ਼ੇਸ਼ ਹਨ-ਭਾਈ ਕਾਨ੍ਹ ਸਿੰਘ ਨਾਭਾ ਐਵਾਰਡ, ਭਾਸ਼ਾ ਵਿਭਾਗ ਪੰਜਾਬ (1998), ਜੰਮੂ ਕਸ਼ਮੀਰ ਅਕੈਡਮੀ ਐਵਾਰਡ (1995-96), ਸੈਕੁਲਰ ਇੰਡੀਆ ਹਾਰਮੋਨੀ ਐਵਾਰਡ, ਨਵੀ ਦਿੱਲੀ (2000), ਮੋਹਨ ਸਿੰਘ ਮੋਹਨ ਐਵਾਰਡ, ਕਸ਼ਮੀਰ (2012), ਭਾਈ ਨੰਦ ਲਾਲ ਗੋਆ ਐਵਾਰਡ, ਨਾਦ ਪ੍ਰਗਾਸ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ (2014) ਆਦਿ। ਉਹ American Biographical Institute ਵਿੱਚ consulting Editor contemporarg who's who, Research Board of Advisor 1999, United writers Association ਦਾ Member Fellow (Fuwai) 1996 ਆਦਿ ਵੀ ਰਹਿ ਚੁੱਕਾ ਹੈ।



# ਦੇਵ ਦਰਦ (1956 ਈ.)

ਦੇਵ ਦਰਦ ਜਿੱਥੇ ਅਧਿਆਪਨ ਨਾਲ ਜੁੜਿਆ ਹੈ ਉੱਥੇ ਪ੍ਰਾਚੀਨ ਸਾਮੱਗਰੀ ਦੀ ਖੋਜ ਅਤੇ ਸੰਗ੍ਰਹਿ ਕਰਨ ਵਿੱਚ ਕਾਰਜਸ਼ੀਲ ਹੈ। 24 ਅਗਸਤ 1956 ਨੂੰ ਪਿਤਾ ਮੁਕੰਦ ਲਾਲ ਅਤੇ ਮਾਤਾ ਸ਼ੀਲਾ ਦੇਵੀ ਦੇ ਘਰ ਅੰਮ੍ਰਿਤਸਰ ਵਿੱਚ ਇਸ ਦਾ ਜਨਮ ਹੋਇਆ। 1978 ਵਿੱਚ ਇਸ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ.ਏ. ਕੀਤੀ ਅਤੇ ਬਾਅਦ ਵਿੱਚ ਗਾਰਮੈਂਟ ਟੈਕਨਾਲੋਜੀ ਦਾ ਡਿਪਲੋਮਾ ਕੀਤਾ। 2014 ਵਿੱਚ ਅਟਾਰੀ ਸਕੂਲ ਤੋਂ ਪ੍ਰਿੰਸੀਪਲ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ ਹਨ। ਅੱਜਕਲ੍ਹ ਅੰਮ੍ਰਿਤਸਰ ਦੇ ਇਸਲਾਮਾਬਾਦ ਵਿੱਚ ਆਤਮ ਪਬਲਿਕ ਸਕੂਲ ਦੇ ਸੰਚਾਲਕ ਹਨ।

ਸਾਹਿਤਕ ਖੇਤਰ ਵਿੱਚ ਲਗਾਤਾਰ ਯਤਨਸ਼ੀਲ ਹੈ। ਉਸ ਨੇ ਪੰਜਾਬੀ ਵਿੱਚ ਕਾਲੀਆਂ ਧੁਪਾਂ (1985), ਸ਼ਬਦਾਂ ਦੀ ਵਲਗਣ (1990), ਪੁਰਵਸ਼ੀ (1998), ਮਿਜ਼ਰਾਬ (2010), ਦਾਈਆ ਆਦਿ ਪੁਸਤਕਾਂ ਛੱਪ ਚੁਕੀਆਂ ਹਨ।





# ਡਾ. ਦੇਵਿੰਦਰ ਪਾਲ ਸਿੰਘ (1956 ਈ.)

ਡਾ. ਦੇਵਿੰਦਰ ਪਾਲ ਸਿੰਘ (ਡੀ.ਪੀ. ਸਿੰਘ) ਅੰਤਰਰਾਸ਼ਟਰੀ ਪੱਧਰ ਦੇ ਮਸ਼ਹੂਰ ਸਾਇੰਸਦਾਨ ਹਨ। ਆਪ ਜੀ ਦਾ ਜਨਮ ਪਿੰਡ ਬੀਰਮਪੁਰ (ਹੁਸ਼ਿਆਰਪੁਰ) ਵਿੱਚ 13 ਅਕਤੂਬਰ 1956 ਨੂੰ ਮਾਤਾ ਪ੍ਰਕਾਸ਼ ਕੌਰ ਅਤੇ ਪਿਤਾ ਸ੍ਰ. ਅਰਜਨ ਸਿੰਘ ਦੇ ਘਰ ਹੋਇਆ। ਆਪ ਜੀ ਨੇ ਵਿਦਿਆ ਐਮ.ਐਸ. ਸੀ. (ਭੌਤਿਕ ਵਿਗਿਆਨ) 1978 ਅਤੇ ਪੀ.ਐਚ.ਡੀ. 1986 ਵਿੱਚ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ।

ਪਹਿਲਾਂ ਆਪ 1978 ਵਿੱਚ ਗੁਰੂ ਗੋਬਿੰਦ ਸਿੰਘ ਕਾਲਜ, ਚੰਡੀਗੜ੍ਹ ਵਿੱਚ ਲੈਕਚਰਾਰ ਲੱਗੇ ਰਹੇ। 1978-1980 ਤੱਕ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਭੌਤਿਕ ਵਿਭਾਗ ਵਿੱਚ ਲੈਕਚਰਾਰ ਲੱਗੇ ਰਹੇ। 1980 ਤੋਂ ਬਾਅਦ ਸੀਨੀਅਰ ਲੈਕਚਰਾਰ ਸਰਕਾਰੀ ਸ਼ਿਵਾਲਿਕ ਕਾਲਜ ਨਵਾਂ ਨੰਗਲ ਲੱਗੇ ਹਨ। ਜਿੱਥੇ ਆਪ ਜੀਵਨ ਮੈਂਬਰ ਭਾਰਤ ਧੁਨੀ ਵਿਗਿਆਨ ਸਭਾ, ਵਾਲਟੇਅਰ ਰਹੇ ਉੱਥੇ 1985-87 ਤੱਕ ਫ਼ੈਲੋ ਸੈਨੇਟ, ਪੰਜਾਬੀ ਯੂਨੀਵਰਸਿਟੀ ਪਟਿਆਲਾ ਰਹੇ ਹਨ।

ਆਪ ਜੀ ਨੇ ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ ਕਈ ਪੁਸਤਕਾਂ ਲਿੱਖੀਆਂ ਜਿਵੇਂ ਲੇਜ਼ਰ ਕਿਰਨਾਂ (1990), ਸੀ.ਵੀ.ਰਮਨ (1993), ਸਤਰੰਗ (1994), ਵਿਗਿਆਨ (1994, ਪੰਚ ਭਾਗ), ਸਪਤ ਰਿਸ਼ੀ (1993), ਧਰਤੀਏ ਰੁੱਕ ਜਾ (1995), ਟੈਲੀ ਪ੍ਰਿੰਟਰ (1995), ਅਜਬ ਹੈ ਰਾਤ ਦਾ ਅੰਬਰ (1996), ਵਿਗਿਆਨ ਅਤੇ ਵਿਗਿਆਨੀਆਂ ਬਾਰੇ (1996), ਰੋਬਟ, ਮਨੁੱਖ ਤੇ ਕੁਦਰਤ (1997), ਪਾਠ ਪੁਸਤਕ ਭੌਤਿਕ ਵਿਗਿਆਨ (1989-90, ਦੋ ਭਾਗ), ਭਵਿੱਖ ਦੀ ਪੈੜ (2003), ਵਾਤਾਵਰਣੀ ਪ੍ਰਦੂਸ਼ਣ (2004), ਧਰਮ ਅਤੇ ਵਿਗਿਆਨ (2001), ਵਾਤਾਵਰਨੀ ਮਸਲੇ ਅਤੇ ਸਵਿਧਾਨ (2008), Ultratrasonic-The Inaudible sounds (1995), C.V. Raman-Life and Times (1994), Inventors–who Revolutioned our lives (2002, Tr. into Punjabi) etc.

ਡਾ. ਡੀ.ਪੀ. ਸਿੰਘ ਨੂੰ ਅਨੇਕਾਂ ਪੁਰਸਕਾਰ/ਸਨਮਾਨ ਮਿਲੇ ਹਨ। ਭਾਸ਼ਾ ਵਿਭਾਗ ਪੰਜਾਬ ਵਲੋਂ ਸਰਵੋਤਮ ਐਵਾਰਡ (1997, 1991), ਸਾਰੰਗ ਚੰਡੀਗੜ੍ਹ ਵਲੋਂ (1994), ਪੰਜਾਬ ਸੱਥ ਲਾਂਬੜਾ ਜਲੰਧਰ (2000), Indian Science writers Association New Delhi ISWA SAMAN (2003) ਆਦਿ। ਆਪ ਨੇ ਭਾਰਤ ਦੀ ਨੁਮਾਂਗਰੀ ਲੰਡਨ 1987, ਚੀਨ 1988, ਹਾਂਕਕਾਂਗ (1988), ਐਡਮੈਨਟਨ ਕੇਨੈਡਾ 2006, ਅੰਮ੍ਰਿਤਸਰ 1989 ਵਿੱਚ ਕੀਤੀ ਹੈ, ਆਦਿ।

O

# ਪ੍ਰੋ. ਬਚਨਜੀਤ (1957 ਈ.)

ਪ੍ਰੋ. ਬਚਨਜੀਤ ਦਾ ਜਨਮ 14 ਅਗਸਤ 1957 ਨੂੰ ਸ੍ਰ. ਲਾਲ ਸਿੰਘ ਪਿਤਾ ਅਤੇ ਮਾਤਾ ਪਿਆਰ ਕੌਰ ਦੇ ਘਰ ਕਾਦੀਆਂ (ਗੁਰਦਾਸਪੁਰ) ਵਿੱਚ ਹੋਇਆ। ਉਸ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ. ਏ; ਐਮ. ਏ (ਪੰਜਾਬੀ) ਕੀਤੀ। ਬਾਅਦ ਵਿੱਚ ਐਮਾਫ਼ਿਲ ਤੱਕ ਤਾਲੀਮ ਹਾਸਲ ਕੀਤੀ। ਉਹ ਕਾਫ਼ੀ ਸਮਾਂ ਅਧਿਆਪਨ ਦੇ ਕਾਰਜ ਵਿੱਚ ਰੁਝਿਆ ਰਿਹਾ।

ਪੰਜਾਬੀ ਵਿੱਚ ਉਸ ਨੇ ਕੁੱਝ ਪੁਸਤਕਾਂ ਪ੍ਰਕਾਸ਼ਿਤ ਕਰਾਈਆਂ : ਸਾਵੇ ਰੁੱਖ ਦਾ ਗੀਤ (1976); ਸਿਰਨਾਵਾਂ ਪੰਜ-ਆਬ-1 (ਸੰ: 1988); ਹਰੀਆਂ ਛਾਵਾਂ ਦੀ ਕਬਰ (1989) ਆਦਿ। ਇਸ ਕਵੀ ਦਾ ਦੇਹਾਂਤ 2012 ਵਿੱਚ ਹੋਇਆ।





# ਭਾਈ ਹਰਮਿੰਦਰ ਸਿੰਘ ਸੰਧੂ (1957 ਈ.)

ਭਾਈ ਹਰਮਿੰਦਰ ਸਿੰਘ ਸੰਧੂ ਬਹੁਪੱਖੀ ਸ਼ਖਸੀਅਤ ਦਾ ਮਾਲਕ ਸੀ। ਪੰਥ ਲਈ ਉਸ ਦੀ ਅਗਾਂਹਵਧੂ ਸੋਚ ਮਿਕਨਾਤੀਸੀ ਦਾ ਰੁੱਤਬਾ ਰੱਖਦੀ ਸੀ। ਉਸ ਦਾ ਜਨਮ 10 ਸਤੰਬਰ 1957 ਈ. ਨੂੰ ਮਾਤਾ ਸਵਿੰਦਰ ਕੌਰ ਅਤੇ ਪਿਤਾ ਸ੍. ਦਲ ਸਿੰਘ ਸੰਧੂ ਦੇ ਘਰ ਅੰਮ੍ਰਿਤਸਰ ਵਿੱਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਤੋਂ ਐੱਮ. ਏ. (ਅੰਗ੍ਰੇਜ਼ੀ) ਕਰਦੇ ਸਮੇਂ ਹੀ ਆਲ ਇੰਡੀਆਂ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵਿੱਚ ਸ਼ਾਮਲ ਹੋ ਕੇ ਕਾਲਜ ਯੂਨਟ ਦਾ ਜਨਰਲ ਸਕੱਤਰ ਚੁਣਿਆ ਗਿਆ। 25 ਅਗਸਤ 1979 ਨੂੰ ਉਹ ਸਮੁੱਚੀ ਫ਼ੈਡਰੇਸ਼ਨ ਦਾ ਜਨਰਲ ਸਕੱਤਰ ਅਤੇ ਭਾਈ ਅਮਰੀਕ ਸਿੰਘ ਪ੍ਰਧਾਨ ਸਨ। ਸੰਧੂ ਪੰਥ ਲਈ ਸੰਗਰੂਰ, ਜੋਧਪੁਰ ਅਤੇ ਰਾਜਸਥਾਨ ਦੀਆਂ ਜੇਲ੍ਹਾਂ ਵਿਚੱ ਕਾਫ਼ੀ ਵਰ੍ਹੇ ਰਹੇ। ਜੇਲ੍ਹ ਸਮੇਂ ਹੀ ਐ. ਏ. (ਹਿਸਟਰੀ) ਪਾਸ਼ ਕਰਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ ਸੋਨ ਤਗਮਾ਼ ਹਾਸਲ ਕੀਤਾ। ਸਿੱਖ ਸੰਘਰਸ਼ ਵਿੱਚ ਉਸਦੀ ਸਿਆਸੀ ਸੂਝ-ਬੂਝ ਬਾ-ਕਮਾਲ ਦਾ ਰੁੱਤਬਾ ਰੱਖਦੀ ਸੀ। ਫ਼ੈਡਰੇਸ਼ਨ ਦਾ ਘੇਰਾ ਵਿਸ਼ਾਲ ਕਰਨ ਲਈ ਉਹ ਹਰਮਨ ਪਿਆਰਾ ਨੇਤਾ ਵਜੋਂ ਉੱਭਰ ਰਿਹਾ ਸੀ।

ਉਸ ਦੇ ਵੱਡਮੁਲੇ ਲੇਖ 'ਸ਼ਮਸ਼ੀਰਿ-ਦਸਤ' ਮਾਸਿਕ ਵਿੱਚ ਛੱਪਦੇ ਰਹਿੰਦੇ ਸਨ। ਉਸ ਦੀ ਇੱਕ ਸਹਿ-ਲੇਖਕ ਕਿਤਾਬ 'ਖਾਲਸਾ ਪੰਥ ਅਤੇ ਯੁੱਧ ਨੀਤੀ' 1982-83 ਵਿੱਚ ਛੱਪੀ ਸੀ। 24 ਜਨਵਰੀ 1990 ਨੂੰ ਸਿੱਖ ਸਫ਼ਾਂ ਵਿੱਚ ਬੈਠੇ ਪੰਥ-ਦੋਖੀਆਂ ਦੀਆਂ ਗੋਲੀਆਂ ਦਾ ਸ਼ਿਕਾਰ ਹੋ ਕੇ, ਸਦਾ ਲਈ ਅਲਵ੍ਹਿਦਾ ਕਹਿ ਗਿਆ।





# ਪ੍ਰੋ. ਸੁਖਬੀਰ ਸਿੰਘ (1957 ਈ.)

ਪ੍ਰੋ. ਸੁਖਬੀਰ ਸਿੰਘ ਦਾ ਜਨਮ 20 ਦਸੰਬਰ 1957 ਨੂੰ ਪਿਤਾ ਸ੍ਰ. ਗੁਰਚਰਨ ਸਿੰਘ ਅਤੇ ਮਾਤਾ ਸਰਦਾਰਨੀ ਸਤਵੰਤ ਕੌਰ ਦੇ ਘਰ ਪ੍ਰੀਤ ਨਗਰ, ਅੰਮ੍ਰਿਤਸਰ ਵਿੱਚ ਹੋਇਆ। ਮੁੱਢਲੀ ਵਿਦਿਆ ਪ੍ਰੀਤ ਨਗਰ ਤੋਂ ਹਾਸਲ ਕਰਕੇ ਬੀ.ਏ. (ਆਨਰਜ਼) 1976-77 ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਕੀਤੀ। ਐਮ. ਏ., ਪੀ. ਐੱਚ. ਡੀ. ਤੱਕ ਵਿਦਿਆ ਪ੍ਰਾਪਤ ਕੀਤੀ।

ਉਸ ਦੀਆਂ ਕਈ ਪੁੱਸਤਕਾਂ ਛੱਪ ਚੁੱਕੀਆਂ ਹਨ। ਫਰੀਦ ਬਾਣੀ ਦਾ ਬਿੰਬ ਵਿਧਾਨਕ ਅਧਿਐਨ (1987), ਪੰਜਾਬੀ ਕਹਾਣੀ ਦੇ ਨਕਸ਼ (1994-95), ਮੇਰੇ ਅਰਬ ਦੇਸ਼ਾਂ ਦਾ ਸਫ਼ਰਨਾਮਾ (ਸੰ, 1993) ਆਦਿ। ਪ੍ਰੋ. ਸੁਖਬੀਰ ਸਿੰਘ ਦੀ ਸੰਪਾਦਨਾਂ ਹੇਠ ਖਾਲਸਾ ਕਾਲਜ ਅੰਮ੍ਰਿਤਸਰ ਦਾ ਪੰਜਾਬੀ ਰਿਸਰਚ 'ਸੰਵਾਦ' 2015 ਤੋਂ ਸ਼ੁਰੂ ਕੀਤਾ ਗਿਆ ਹੈ ਜਿਸ ਦੇ ਤਿੰਨ-ਚਾਰ ਅੰਕ ਪ੍ਰਕਾਸ਼ਿਤ ਹੋ ਚੁੱਕੇ ਹਨ।





# ਡਾ. ਇਕਬਾਲ ਸਿੰਘ ਭੋਮਾ (1958 ਈ.)

ਡਾ. ਇਕਬਾਲ ਸਿੰਘ ਭੋਮਾ ਦਾ ਜਨਮ ਪਿਤਾ ਸ੍. ਮਹਿੰਦਰ ਸਿੰਘ ਅਤੇ ਮਾਤਾ ਪ੍ਰੀਤਮ ਕੌਰ ਦੇ ਘਰ 5 ਜਨਵਰੀ 1958 ਨੂੰ ਪਿੰਡ ਭੋਮਾ (ਅੰਮ੍ਰਿਤਸਰ) ਵਿੱਚ ਹੋਇਆ। ਆਪ ਜੀ ਦੀ ਪਤਨੀ ਦਾ ਨਾਂ ਡਾ. ਜਸਪਾਲ ਕੌਰ ਹੈ। ਵਿਦਿਆ ਐੱਮ. ਏ., ਪੀ. ਐੱਚ. ਡੀ. (ਪੰਜਾਬੀ) ਤੱਕ ਹਾਸਿਲ ਕੀਤੀ। ਆਪ ਜੀ ਨੇ 1980-81 ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਐੱਮ. ਏ. (ਪੰਜਾਬੀ) ਕੀਤੀ ਸੀ। ਅਜਕਲ੍ਹ ਆਪ ਕਾਲਜ ਅਧਿਆਪਕ ਲੱਗੇ ਹਨ।

ਪੰਜਾਬੀ ਵਿੱਚ ਜੋ ਪੁਸਤਕਾਂ ਛੱਪੀਆਂ ਹਨ, ਉਹ ਹਨ ਤਾਰਿਆਂ ਦੀ ਮੀਟਿੰਗ, ਸਭਿਆਚਾਰਕ ਪਰਿਵਰਤਨ ਅਤੇ ਪੰਜਾਬੀ ਵਰਤਾਰਾ, ਲੋਕ ਗੀਤਾਂ ਵਿਚ ਪੰਜਾਬੀ ਰਿਸ਼ਤੇ ਅਤੇ ਚੁਰਾਸੀਨਾਮਾ।





# ਪ੍ਰਿੰ. ਮਹਿਲ ਸਿੰਘ (1958 ਈ.)

ਡਾ. ਮਹਿਲ ਸਿੰਘ ਦਾ ਜਨਮ 10 ਜੂਨ 1958 ਨੂੰ ਪਿਤਾ ਸ੍ਰ. ਮੇਜਾ ਸਿੰਘ ਅਤੇ ਮਾਤਾ ਚੰਨਣ ਕੌਰ ਦੇ ਘਰ ਪਿੰਡ ਘਰਿਆਲਾ, ਪੱਟੀ (ਤਰਨਤਾਰਨ) ਵਿੱਚ ਹੋਇਆ। ਵਿਦਿਆ ਐੱਮ. ਏ. (ਪੰਜਾਬੀ), ਪੀ. ਐੱਚ. ਡੀ. ਤੱਕ ਪ੍ਰਾਪਤ ਕੀਤੀ। ਉਹ ਵੱਖ-ਵੱਖ ਕਾਲਜਾਂ ਵਿੱਚ ਅਧਿਆਪਕ ਦਾ ਕਾਰਜ ਕਰ ਕੇ ਅਜਕਲ੍ਹ ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰਿੰਸੀਪਲ ਵਜੋਂ ਕਾਰਜਸ਼ੀਲ ਹਨ।

ਪੰਜਾਬੀ ਵਿੱਚ ਜੋ ਪੁਸਤਕਾਂ ਛੱਪੀਆਂ, ਉਹ ਹਨ : ਪੰਜਾਬੀ ਨਾਵਲ ਦਾ ਸਮਾਜ ਇਤਿਹਾਸਕ ਅਧਿਐਨ, ਮੁੱਢਲੇ ਪੰਜਾਬੀ ਨਾਵਲ ਦਾ ਮੁਹਾਂਦਰਾ, ਸੰਤ ਬਾਬਾ ਤਾਰਾ ਸਿੰਘ ਜੀ ਦੀ ਜੀਵਨੀ, ਕਾਰ ਸੇਵਾ ਸਰਹਾਲੀ ਸਾਹਿਬ, ਦਲਿਤ ਚੇਤਨਾ : ਸਿਧਾਂਤ ਤੇ ਵਿਹਾਰ (ਸਹਿ ਸੰ)





# ਡਾ. ਸਵੈਜੋਤ ਕੌਰ ਕਸੇਲ (1959 ਈ.)

ਡਾ. ਸਵੈਜੋਤ ਕੌਰ ਕਸੇਲ ਦਾ ਜਨਮ ਪੰਜਾਬੀ ਦੇ ਪ੍ਰਸਿੱਧ ਸਾਹਿਤਕਾਰ ਸ੍ਰ. ਕਰਪਾਲ ਸਿੰਘ ਕਸੇਲ ਅਤੇ ਮਾਤਾ ਸਵਿੰਦਰ ਕੌਰ ਦੇ ਘਰ 1 ਜਨਵਰੀ 1959 ਨੂੰ ਪਿੰਡ ਕਸੇਲ (ਅੰਮ੍ਰਿਤਸਰ) ਵਿੱਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਤੋਂ ਐਮ.ਏ. (ਪੰਜਾਬੀ) ਕਰਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚੋਂ ਗੋਲਡ ਮੈਂਡਲ ਪ੍ਰਾਪਤ ਕੀਤਾ। ਅੱਜਕਲ੍ਹ ਲੈਕਚਰਾਰ ਸਰਕਾਰੀ ਕਾਲਜ (ਲੜਕੀਆਂ) ਅੰਮ੍ਰਿਤਸਰ 1988 ਤੋਂ ਲੱਗੇ ਹੋਏ ਹਨ।

ਪੰਜਾਬੀ ਵਿੱਚ ਜੋ ਪੁਸਤਕਾਂ ਲਿੱਖੀਆਂ, ਉਨ੍ਹਾਂ ਵਿਚੋਂ ਪ੍ਰੋ. ਪੂਰਨ ਸਿੰਘ ਦੀ ਕਵਿਤਾ (1991), ਭਾਈ ਵੀਰ ਸਿੰਘ ਅਤੇ ਪ੍ਰੋ. ਪੂਰਨ ਸਿੰਘ ਕਾਵਿ ਦਾ ਤੁਲਨਾਤਮਿਕ ਅਧਿਐਨ, ਪੂਰਨ ਸਿੰਘ ਕਾਵਿ ਦਾ ਬਿੰਬ ਵਿਧਾਨ ਥੀਮ ਵਿਗਿਆਨ ਅਤੇ ਹੋਰ ਸਾਹਿਤਕ ਲੇਖ, ਪੰਜਾਬੀ ਸਾਹਿਤ ਦੇ ਇਤਿਹਾਸ ਵਿੱਚ ਪੰਜਾਬੀ ਕਾਵਿ ਦਾ ਵਿਸ਼ਲੇਸ਼ਨਾਤਮਿਕ ਅਧਿਐਨ ਆਦਿ।





# ਵਰਿੰਦਰ ਸਿੰਘ ਵਾਲਿਆ (1959 ਈ.)

ਸ੍ਰ. ਵਰਿੰਦਰ ਸਿੰਘ ਵਾਲਿਆ ਦੀ ਅਦਬੀ ਕਲਮ ਪ੍ਰਦਿਪਤੀ ਪ੍ਰਕਾਸ਼ ਵੰਡਣ ਦੀ ਮੁਹਾਰਤ ਰੱਖਦੀ ਹੈ। ਵਾਲਿਆ ਦਾ ਜਨਮ ਅੰਮ੍ਰਿਤਸਰ ਦੀ ਪਵਿੱਤਰ ਧਰਤੀ ਤੇ 4 ਨਵੰਬਰ 1959 ਨੂੰ ਮਾਤਾ ਦਲਜੀਤ ਕੌਰ ਅਤੇ ਪਿਤਾ ਸ੍ਰ. ਸੇਵਾ ਸਿੰਘ ਦੇ ਘਰ ਹੋਇਆ। ਉਹ 1977 ਤੋਂ ਬਾਅਦ ਖਾਲਸਾ ਕਾਲਜ ਅਮ੍ਰਿਤਸਰ ਦਾ ਵਿਦਿਆਰਥੀ ਸੀ।

1980 ਵਿੱਚ ਉਹ 'ਪੁਲਾਂਘ' ਮਾਸਿਕ ਮੈਗਜ਼ੀਨ ਦਾ ਐਡੀਟਰ ਰਿਹਾ ਹੈ। ਕਈ ਵਰ੍ਹੇ ਲੋਕ ਲਿਖਾਰੀ ਸਭਾ ਅੰਮ੍ਰਿਤਸਰ ਦਾ ਸਕੱਤਰ ਰਿਹਾ। 2009-2014 ਈ. ਤੱਕ 'ਪੰਜਾਬੀ ਟ੍ਰਿਬਿਊਨ' ਦੇ ਐਡੀਟਰ ਦੀ ਸੇਵਾ ਨਿਭਾਉਂਦਾ ਰਿਹਾ। ਕੁੱਝ ਦੇਰ ਲਈ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿੱਚ ਪੱਤਰਕਾਰੀ ਵਿਭਾਗ ਵਿੱਚ ਪ੍ਰੋਫ਼ੈਸਰ ਰਿਹਾ। ਅੱਜਕਲ੍ਹ ਰੋਜ਼ਾਨਾ ਅਖ਼ਬਾਰ 'ਪੰਜਾਬੀ ਜਾਗਰਨ' ਦੇ ਐਡੀਟਰ ਵਜੋਂ ਸੇਵਾ ਨਿਭਾ ਰਿਹਾ ਹੈ। ਉਹ 1986 ਵਿੱਚ ਇਨਫ਼ਾਰਮੇਸ਼ਨ ਆਫ਼ਿਸਰ ਵੀ ਰਿਹਾ ਅਤੇ ਅਗਸਤ 2009 ਤੱਕ 'ਦੀ ਟ੍ਰਿਬਿਊਨ' ਅੰਗ੍ਰੇਜ਼ੀ ਦਾ ਅੰਮ੍ਰਿਤਸਰ ਤੋਂ ਵਿਸ਼ੇਸ਼ ਪ੍ਰਤੀਨਿਧ ਵਜੋਂ ਬਾ-ਖ਼ੂਬੀ ਸੇਵਾ ਨਿਭਾਈ।

ਉਸ ਦੀ ਢੇਰ ਸਾਰੀਆਂ ਪੁਸਤਕਾਂ ਛੱਪ ਚੁਕੀਆਂ ਹਨ ਜਿਵੇਂ ਖ਼ਬਰਨਾਮਾ (1983), ਰੁੱਖਾਂ ਦੀ ਦਾਸਤਾਨ (2007), ਅਜੋਕੇ ਸਿੱਖ ਸਰੋਕਾਰ (2013), ਖਬਰਾਂ ਦੇ ਆਰ-ਪਾਰ (2009), ਹਰਫ਼ਾਂ ਦੇ ਆਰ-ਪਾਰ (2010), ਹਰਫ਼-ਹਮੇਸ਼ (2011), ਜੁਗਨੂਆਂ ਦਾ ਸਿਰਨਾਵਾਂ (2012), ਹਰਫ਼ਾਂ ਦੀ ਲੌਅ (2014), ਅਤੇ ਕਹਾਣੀ ਸੰਗ੍ਰਹਿ ਖ਼ਬਰਨਾਮਾ (2015), ਅੰਗ੍ਰੇਜ਼ੀ ਦੀ ਪੁੱਸਤਕ Amritsar : A city with Glorious Legacy ਅਤੇ Dynamic Routing Protocols ਛੱਪ ਚੁੱਕੀਆਂ ਹਨ।

ਉਸ ਨੂੰ ਬਹੁਤ ਸਾਰੇ ਮਾਨ/ਸਨਮਾਨ ਵੀ ਮਿਲ ਚੁੱਕੇ ਹਨ ਜਿਨ੍ਹਾਂ ਵਿੱਚ ਭਾਸ਼ਾ ਵਿਭਾਗ ਪੰਜਾਬ ਦਾ 2014 ਵਿੱਚ ਸ਼੍ਰੋਮਣੀ ਸਾਹਿਤਕ ਪੱਤਰਕਾਰੀ ਐਵਾਰਡ ਵੀ ਸ਼ਾਮਲ ਹੈ।





# ਭਵਤੇਜ ਸਿੰਘ (1960 ਈ.)

ਸ੍ਰ. ਭਵਤੇਜ ਸਿੰਘ ਦਾ ਜਨਮ 1960 ਈ. ਨੂੰ ਪਿਤਾ ਪ੍ਰੋ. ਪ੍ਰਕਾਸ਼ ਸਿੰਘ ਅਤੇ ਮਾਤਾ ਜੋਗਿੰਦਰ ਕੌਰ ਦੇ ਘਰ ਅੰਮ੍ਰਿਤਸਰ ਵਿੱਚ ਹੋਇਆ। ਉਸ ਨੇ ਖਾਲਸਾ ਕਾਲਜ ਅੰਮ੍ਰਿਤਸਰ ਵਿਚੋਂ ਵਿਦਿਆ ਪ੍ਰਾਪਤ ਕੀਤੀ। ਅਜ ਕਲ੍ਹ ਅਧਿਆਪਨ ਦਾ ਕਾਰਜ ਕਰ ਰਿਹਾ ਹੈ।

ਇਕ ਕਿਤਾਬ ਪੰਜਾਬੀ ਵਿੱਚ ਗੁਰਮਤਿ ਅਤੇ ਕਰਮ ਸਿਧਾਂਤ (1998) ਛੱਪ ਚੁੱਕੀ ਹੈ।





# ਨੀਲਮ ਜੀਤ ਕੌਰ (1961 ਈ.)

ਸਰਦਾਰਨੀ ਨੀਲਮ ਜੀਤ ਕੌਰ ਦਾ ਜਨਮ ਮਾਤਾ ਸਰਦਾਰਨੀ ਅਮਰਜੀਤ ਕੌਰ ਅਤੇ ਪਿਤਾ ਸ੍. ਰਤਨ ਸਿੰਘ ਦੇ ਘਰ 26 ਜਨਵਰੀ 1961 ਨੂੰ ਪਟਿਆਲਾ ਵਿੱਚ ਹੋਇਆ। ਆਪ ਨੇ ਐਮ.ਏ. (ਪੰਜਾਬੀ), ਬੀ.ਐਡ. ਐਮ. ਫ਼ਿਲ. ਤੱਕ ਵਿਦਿਆ ਪ੍ਰਾਪਤ ਕੀਤੀ ਹੈ। ਅੱਜਕਲ੍ਹ ਐਸੋਸੀਏਟ ਪ੍ਰੋਫੈਸਰ ਇਨ ਪੰਜਾਬੀ, ਖਾਲਸਾ ਕਾਲਜ ਫ਼ਾਰ ਵੂਮੈਨ ਅੰਮ੍ਰਿਤਸਰ ਵਿੱਚ ਸੇਵਾ ਨਿਭਾ ਰਹੇ ਹਨ। ਇਨ੍ਹਾਂ ਦੇ ਪਤੀ ਦੀ ਨਾਂ ਡਾ. ਮਨਜੀਤ ਸਿੰਘ ਹੈ।

ਇਨ੍ਹਾਂ ਦੀ ਇਕੋ ਪੁਸਤਕ ਪੰਜਾਬੀ ਵਿੱਚ ਛੱਪ ਚੁੱਕੀ ਹੈ 'ਹੀਰ ਵਾਰਿਸ ਵਿੱਚ ਪੰਜਾਬੀ ਸੰਸਕ੍ਰਿਤੀ ਦਾ ਚਿਤ੍ਰਣ'।





# ਭਾਈ ਹਰਜਿੰਦਰ ਸਿੰਘ ਜਿੰਦਾ (1961 ਈ.)

ਭਾਈ ਹਰਜਿੰਦਰ ਸਿੰਘ ਜਿੰਦਾ ਦਾ ਜਨਮ ਮਾਤਾ ਗੁਰਨਾਮ ਕੌਰ ਅਤੇ ਪਿਤਾ ਸ੍ਰ. ਗੁਲਜ਼ਾਰ ਸਿੰਘ ਦੇ ਘਰ ਪਿੰਡ ਗਹਿਰੀ ਮੰਡੀ, ਗਦਲੀ (ਜੰਡਿਆਲਾ ਗੁਰੂ, ਅੰਮ੍ਰਿਤਸਰ) ਵਿੱਚ 1961 ਈ. ਨੂੰ ਹੋਇਆ। 1984 ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਬੀ.ਏ. ਭਾਗ ਦੂਜਾ ਦਾ ਵਿਦਿਆਰਥੀ ਸੀ। 2 ਜੂਨ 1984 ਨੂੰ ਉਸ ਨੇ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਤੇ ਹਰਿਮੰਦਰ ਸਾਹਿਬ ਹਾਜ਼ਰੀ ਭਰ ਰਿਹਾ ਸੀ। ਭਾਵੇਂ 19 ਮਾਰਚ 1984 ਨੂੰ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਤੇ ਪਾਬੰਦੀ ਲਗਾਈ ਗਈ ਪਰ 11 ਅਪ੍ਰੈਲ 1985 ਨੂੰ ਪਾਬੰਦੀ ਖਤਮ ਕੀਤੀ ਗਈ। ਭਾਈ ਜਿੰਦਾ ਨੇ ਸੁਖਦੇਵ ਸਿੰਘ ਸੁੱਖਾ ਨਾਲ ਮਿਲ ਕੇ ਨੀਲਾ ਤਾਰਾ ਉਪਰੇਸ਼ਨ ਦੇ ਮੁੱਖੀ ਜਨਰਲ ਵੈਦਯ ਨੂੰ 10 ਅਗਸਤ 1986 ਨੂੰ ਮਾਰ ਮਕਾਇਆ। ਭਾਈ ਹਰਜਿੰਦਰ ਸ੍ਰਿੰਘ ਜਿੰਦਾ ਨੇ ਰਾਸ਼ਟਰਪਤੀ ਦੇ ਨਾਮ ਇੱਕ ਖੁਲਾ ਖੱਤ ਲਿਖਿਆ ਜਿਸ ਵਿੱਚ ਸਿੱਖ ਇਤਿਹਾਸ ਦੇ 500 ਸਾਲ ਦੇ ਕੁਰਬਾਨੀਆਂ ਦਾ ਵਰਨਣ ਕੀਤਾ ਗਿਆ ਸੀ। 21 ਅਕਤੂਬਰ 1989 ਨੂੰ ਇਨ੍ਹਾਂ ਦੋਵੇਂ ਯੋਧਿਆਂ ਨੂੰ ਫ਼ਾਂਸੀ ਦੇ ਰਸੇ ਚੁੰਮਣੇ ਪਏ।

ਭਾਈ ਜਿੰਦਾ ਲਗਾਤਾਰ ਜੇਲ੍ਹ ਵਿੱਚ ਡਾਇਰੀ ਲਿੱਖਦੇ ਸੀ। "ਅਸੀਂ ਰੋਜ਼ਾਨਾ ਡਾਇਰੀ -ਵਿਚਾਰ, ਪੰਥ ਕੌਮ ਲਈ ਲਿੱਖ ਰਹੇ ਹਾਂ।" 9 ਅਕਤੂਬਰ 1992 ਸ਼ੁਕਰਵਾਰ ਨੂੰ ਦੋਵੇਂ ਯੋਧਿਆਂ ਨੂੰ ਫਾਂਸੀ ਦਿੱਤੀ ਗਈ।





# ਡਾ. ਇੰਦਰਜੀਤ ਸਿੰਘ ਗੋਗੋਆਣੀ (1961 ਈ.)

ਸਿੱਖ ਚਿੰਤਕ ਡਾ. ਇੰਦਰਜੀਤ ਸਿੰਘ ਗੋਗੋਆਣੀ ਦਾ ਜਨਮ 12 ਸਤੰਬਰ 1961 ਨੂੰ ਮਾਤਾ ਬਲਬੀਰ ਕੌਰ ਅਤੇ ਪਿਤਾ ਸ੍. ਗੁਰਮੇਜ ਸਿੰਘ ਦੇ ਘਰ ਪਿੰਡ ਗੋਗੋਆਣੀ ਜ਼ੀਰਾ (ਫੀਰੋਜ਼ਪੁਰ) ਵਿੱਚ ਹੋਇਆ। ਆਪ ਜੀ ਨੇ ਬੀ.ਐਡ, ਐਮ.ਏ. (ਪੰਜਾਬੀ) ਪੀ.ਐਚ.ਡੀ. ਤੱਕ ਵਿਦਿਆ ਪ੍ਰਾਪਤ ਕੀਤੀ। ਆਪ ਜੀ ਪਹਿਲਾਂ ਧਰਮ ਅਧਿਆਪਕ ਖਾਲਸਾ ਕਾਲਜ, ਅੰਮ੍ਰਿਤਸਰ ਰਹੇ। ਅਧਿਆਪਨ ਦੀ ਸੇਵਾ ਸੀਨੀਅਰ ਸੰਕੈਂਡਰੀ ਸਕੂਲ ਅੰਮ੍ਰਿਤਸਰ 1986-1993 ਤੱਕ ਕਰਕੇ ਰਹੇ। 1993-1996 ਤੱਕ ਧਰਮ ਅਧਿਆਪਕ ਖਾਲਸਾ ਦੀਵਾਨ ਹਾਂਗਕਾਂਗ ਵਿਚ ਸੇਵਾ ਨਿਭਾਉਂਦੇ ਰਹੇ। 1996-1997 ਵਿੱਚ ਨਿਊਯਾਰਕ ਵਿੱਚ ਪੰਜਾਬੀ ਤੇ ਸੰਗੀਤ ਦੇ ਬੱਚਿਆਂ ਦੀਆਂ ਕਲਾਸਾਂ ਨੂੰ ਪੜ੍ਹਾਉਂਦੇ ਰਹੇ। 1997 ਈ. ਵਿੱਚ ਸਮਾਜਿਕ ਸਿਖਿਆ ਮਾਸਟਰ ਖਾਲਸਾ ਕਾਲਜ ਅਤੇ ਸੀਨੀਅਰ ਸੈਕਡੰਰੀ ਸਕੂਲ ਅੰਮ੍ਰਿਤਸਰ ਵਿੱਚ ਰਹੇ। ਅੱਜਕਲ੍ਹ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਸਿੱਖ ਧਰਮ ਅਤੇ ਸਿੱਖ ਇਤਿਹਾਸ ਦੇ ਮੁੱਖੀ ਵਜੋਂ ਬਾ-ਖੂਬੀ ਸੇਵਾਵਾਂ ਨਿਭਾ ਰਹੇ ਹਨ।

1988-97 ਤੱਕ ਸਕੱਤਰ ਲੋਕ ਮੰਚ ਅੰਮ੍ਰਿਤਸਰ ਰਹੇ। ਆਪ ਨੇ ਕਈ ਪੁਸਤਕਾਂ ਲਿੱਖੀਆਂ ਜਿਵੇਂ ਬਾਬਾ ਕਥਾ ਸਿੰਘ, ਦਲਭੰਜਨ ਗੁਰ ਸੂਰਮਾ, ਸਿੱਖੀ ਸਿਖਿਆ ਗੁਰ ਵਿਚਾਰ (1999), ਸਿੱਖ ਮਤ ਦਰਸ਼ਨ (1998), ਸੋਵੀਨਰ (1999), ਸ੍ਰੀ ਅਕਾਲ ਤਖ਼ਤ ਤੇ ਜੱਥੇਦਾਰ ਸਾਹਿਬਾਨ (1999), ਗਿ. ਦਿੱਤ ਸਿੰਘ ਜੀਵਨ, ਰਚਨਾ ਤੇ ਸਿੱਖ ਪੰਥ ਨੂੰ ਦੇਣ, ਗੜਗਜ ਅਕਾਲੀ ਗੱਜਿਆ, ਸੱਚ ਆਖਾਂ ਤਾਂ ਭਾਂਬੜ ਮੱਚਦਾ, ਭੂਤ ਸਵਾਰ, ਸੰਪੂਰਨ ਸ਼ਖੀਸੀਅਤ ਦੇ 16 ਗੁਣ, ਖਾਲਸਾ ਕਾਲਜ ਗਵਰਨਿੰਗ ਕੌਂਸਲ ਅੰਮ੍ਰਿਤਸਰ ਦਾ ਇਤਿਹਾਸ, ਹਾਂਗਕਾਂਗ ਦੇ ਸਿੱਖਾਂ ਦਾ ਇਤਿਹਾਸ, ਭਾਈ ਭਰਮ ਤੋੜ ਸਿੰਘ, ਦੀਵਾ ਬਲੈ ਅੰਧੇਰਾ ਜਾਇ, ਸਿੰਘ ਸੂਰਮੇ, ਜਾਗਣ ਦਾ ਵੇਲਾ, ਗਿ. ਦਿੱਤ ਸਿੰਘ ਤੇ ਸਿੱਖ ਮਸਲੇ (ਸੰ), ਨੀਤੀ ਬਚਨ (ਸੰ), ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ (ਸੰ), ਗਿ. ਦਿੱਤ ਸਿੰਘ ਰਚਨਾਵਲੀ (ਸੰ) ਨਸ਼ਾ ਕਰੋ ਪਰ ਕਿਹੜਾ? (ਸੰ) 'ਕੌਮੀ ਦਰਦ' ਮੈਗਜ਼ੀਨ ਦੇ ਸੰਪਾਦਕ ਵੀ ਰਹੇ। ਆਪ ਜੀ ਨੇ ਗੁਰਦੁਆਰਾ ਰਾਮਦਾਸ ਕਮੇਟੀ ਅੰਮ੍ਰਿਤਸਰ ਵਲੋਂ ਸਨਮਾਨ ਅਤੇ ਖਾਲਸਾ ਦੀਵਾਨ ਹਾਂਗਕਾਂਗ ਵਲੋਂ- ਸਨਮਾਨ ਵੀ ਪ੍ਰਾਪਤ ਕੀਤੇ ਹਨ। ਕਈ ਇਤਿਹਾਸਕ ਆਡੀਓ ਕੈਸਟਾਂ, ਡਾਕੂਮੈਂਟਰੀ ਫ਼ਿਲਮਾਂ, ਐਨੀਮੈਸ਼ਨ ਫ਼ਿਲਮ ਸਕਰਿਪਟ ਵੀ ਤਿਆਰ ਕੀਤੇ ਹਨ।





# ਡਾ. ਰਮਿੰਦਰ ਕੌਰ (1962 ਈ.)

ਡਾ. ਰਮਿੰਦਰ ਕੌਰ ਦਾ ਜਨਮ ਮਾਤਾ ਅਮਰਜੀਤ ਕੌਰ ਅਤੇ ਪਿਤਾ ਸ. ਹਰਦੀਪ ਸਿੰਘ ਸੰਧਾਵਲੀਆਂ ਦੇ ਘਰ 21 ਜੂਨ 1962 ਨੂੰ ਅੰਮ੍ਰਿਤਸਰ ਵਿੱਚ ਹੋਇਆ। ਐਮ. ਏ (ਪੰਜਾਬੀ); ਐਮ. ਫਿਲ. ਅਤੇ ਪੀ. ਐਚ. ਡੀ ਤੱਕ ਵਿਦਿਆ ਹਾਸਲ ਕੀਤੀ। ਐਮ. ਏ. ਖਾਲਸਾ ਕਾਲਜ ਅੰਮ੍ਰਿਤਸਰ ਤੋਂ ਪਾਸ ਕੀਤੀ। ਅੱਜਕਲ੍ਹ ਆਪ ਅਧਿਆਪਨ ਦਾ ਕਾਰਜ (ਪ੍ਰੋਫੈਸਰ) ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿੱਚ ਨਿਭਾ ਰਹੇ ਹਨ।

ਪੰਜਾਬੀ ਵਿੱਚ ਜੋ ਪੁਸਤਕਾਂ ਛੱਪੀਆਂ ਹਨ, ਉਹ ਹਨ : ਪੰਜਾਬੀ ਨਾਵਲਾਂ ਵਿੱਚ ਸ਼ਹਿਰ ਸਭਿਆਚਾਰ; ਪ੍ਰੇਮ ਪ੍ਰਕਾਸ਼ ਦੀਆਂ ਕਹਾਣੀਆਂ ਵਿੱਚ ਕਪਾਲ, ਗਿਆਨੀ ਕੇਸਰ ਸਿੰਘ; ਜੀਵਨ ਤੇ ਰਚਨਾ, ਪੰਜਾਬੀ ਕਹਾਣੀ ਦਾ ਸਫ਼ਰ ਅਤੇ ਸ਼ਾਸਤਰ (ਦੋ ਭਾਗ), ਬਾਬਲ ਜਾਈ ਕੀ ਕਰੇ? ਪੰਜਾਬੀ ਕਹਾਣੀ ਦੀ ਸ਼ਾਹਰਾਤ, ਡਾ. ਜੁਗਿੰਦਰ ਸਿੰਘ ਰਾਹੀ ਸਿਮਰਤੀ ਗ੍ਰੰਥ ਆਦਿ।

ਆਪ ਜੀ ਦੇ ਪਤੀ ਦਾ ਨਾਂ ਪ੍ਰਿੰਸੀਪਲ ਮਹਿਲ ਸਿੰਘ ਭੁੱਲਰ ਹੈ।





# ਮਦਨ ਵੀਰਾ (1962 ਈ.)

ਮਦਨ ਵੀਰਾ ਦਾ ਜਨਮ 15 ਨਵੰਬਰ 1962 ਈ. ਪਿਤਾ ਸ੍ਰ. ਪ੍ਰੀਤਮ ਸਿੰਘ ਅਤੇ ਮਾਤਾ ਪ੍ਰਕਾਸ਼ ਕੌਰ ਦੇ ਘਰ ਪਿੰਡ ਬਸੀ ਜਲਾਲ (ਹੁਸ਼ਿਆਰਪੁਰ) ਵਿੱਚ ਹੋਇਆ। ਵਿਦਿਆ ਐਮ.ਏ. (ਪੰਜਾਬੀ), ਬੀ.ਐਡ ਤੱਕ ਪ੍ਰਾਪਤ ਕੀਤੀ। ਆਪ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ 1995-96 ਵਿੱਚ ਬੀ.ਐਡ ਕੀਤੀ। ਪੱਤਰਕਾਰੀ ਦਾ ਡਿਪਲੋਮਾ ਵੀ ਪਾਸ ਕੀਤਾ। ਸ਼ੁਰੂ ਵਿੱਚ ਪੱਤਰਕਾਰੀ, ਪਰੂਫ਼ ਰੀਡਰ, ਸੱਬ ਐਡੀਟਰ 'ਅੱਜ ਦੀ ਅਵਾਜ਼' ਰੋਜ਼ਾਨਾ ਵਿੱਚ ਕੰਮ ਕੀਤਾ। ਕੁੱਝ ਵਰ੍ਹੇ 'ਪਾਰਸਮਣੀ' ਮੈਗਜ਼ੀਨ ਦੇ ਸਹਿ ਸੰਪਾਦਕ ਵਜੋਂ ਵੀ ਸੇਵਾ ਨਿਭਾਈ। ਨੈਸ਼ਨਲ ਬੁੱਕ ਟਰੱਸਟ ਆਫ਼ ਇੰਡੀਆ (ਨਵੀਂ ਦਿੱਲੀ) ਵਿੱਚ ਬਤੌਰ 'ਸੰਪਾਦਕ ਪੰਜਾਬੀ' ਲੱਗ ਕੇ ਨੌਕਰੀ ਛੱਡ ਦਿੱਤੀ। ਕਈ ਕੌਮੀ ਐਸੋਸੀਏਸ਼ਨਾਂ ਆਦਿ ਵਿੱਚ ਪੰਜਾਬ ਦੀ ਪ੍ਰਤਿਨਿਧਤਾ ਕੀਤੀ। ਐਨ.ਬੀ.ਟੀ. ਲਈ ਕਈ ਕਿਤਾਬਾਂ ਸਹਾਇਕ ਵਜੋਂ ਲ਼ਿਖੀਆਂ।

ਪੰਜਾਬੀ ਮਾਂ ਬੋਲੀ ਦੀ ਸੇਵਾ ਕਰਦਿਆਂ ਕਈ ਪੁਸਤਕਾਂ ਲਿੱਖੀਆਂ : ਭਾਖਿਆ (2001), ਨਾਬਰਾਂ ਦੀ ਇਬਾਰਤ (2008), ਤੰਦ-ਤਾਣੀ (2011), ਹਰਫ਼ਾਂ ਦੀ ਮਹਿਕ (ਸੰ, 2012), ਖ਼ਾਰਾ ਪਾਣੀ (2013), ਪੰਜਾਬੀ ਸਾਹਿਤਯ ਮੇਂ ਦਲਿਤ ਕਦਮ (ਅਨੁ) ਛੱਪ ਚੁੱਕੀਆਂ ਹਨ। ਪਾਸ਼ ਦੀ ਕਵਿਤਾ ਦਾ ਲੋਕਧਾਰਾਈ ਅਧਿਐਨ, ਤੇ ਬੇਵਤਨਾ ਛਪੱਈ ਅਧੀਨ ਹਨ।

ਮਦਨ ਵੀਰਾ ਨੂੰ ਕਈ ਇਨਾਮ/ਸਨਮਾਨ ਵੀ ਪ੍ਰਾਪਤ ਹੋਏ ਹਨ ਜਿਨ੍ਹਾਂ ਵਿੱਚ ਵਿਸ਼ੇਸ਼ ਜ਼ਿਕਰ-ਯੋਗ ਹਨ-ਮਾਤਾ ਲਛਮੀ ਦੇਵੀ ਯਾਦਗਾਰੀ ਪੁਰਸਕਾਰ (2008), ਬੀਬੀ ਸਵਰਨ ਕੌਰ ਪੁਰਸਕਾਰ (2009) ਆਦਿ।



# ਡਾ. ਮਨਿੰਦਰ ਸਿੰਘ ਕਾਂਗ (1963)

ਡਾ. ਮਨਿੰਦਰ ਸਿੰਘ ਕਾਂਗ ਵਿਦਵਾਨ ਲੇਖਕ ਸੀ। ਉਸ ਦਾ ਜਨਮ ਮਾਤਾ ਚੰਦਰ ਮੋਹਿਨੀ ਅਤੇ ਪਿਤਾ ਪ੍ਰਸਿੱਧ ਸਾਹਿਤਕਾਰ ਡਾ. ਕੁਲਬੀਰ ਸਿੰਘ ਕਾਂਗ ਦੇ ਘਰ 18 ਮਈ 1963 ਨੂੰ ਦਿਲੀ ਵਿੱਚ ਹੋਇਆ। ਐਮ.ਏ., ਪੀ.ਐਚ.ਡੀ. ਤੱਕ ਵਿਦਿਆ ਪ੍ਰਾਪਤ ਕੀਤੀ। ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਇਹ ਮੇਰਾ ਕਲਮੀ ਮਿੱਤਰ ਸੀ।

ਆਪ ਪਹਿਲਾਂ ਲੈਕਚਰਾਰ ਬੇਰਿੰਗ ਯੂਨੀਅਨ ਕ੍ਰਿਸਚਿਅਨ ਕਾਲਜ ਬਟਾਲਾ (1987-1988 ਤੱਕ), ਲੈਕਚਰਾਰ ਪੰਜਾਬੀ ਡੀ.ਏ.ਵੀ. ਕਾਲਜ ਜਲੰਧਰ (1988-1990), ਲੈਕਚਰਾਰ ਪੰਜਾਬੀ ਐਸ.ਡੀ.ਕਾਲਜ, ਹੁਸ਼ਿਆਰਪੁਰ (1991-1992), ਲੈਕਚਰਾਰ ਪੰਜਾਬੀ ਸਰਕਾਰੀ ਕਾਲਜ, ਅਜਨਾਲਾ (ਅੰਮ੍ਰਿਤਸਰ) (1992-1993) ਅਤੇ ਰਿਸਰਚ ਐਸੋਸ਼ੀਏਟ ਪੰਜਾਬੀ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ (1997-) ਰਹੇ।

ਆਪ ਨੇ ਜੋ ਕਿਤਾਬਾਂ ਲਿੱਖੀਆਂ, ਉਹ ਹਨ-ਉਦਾਸੀਆਂ (1981), ਵਿਰਲਾਪ (1987), ਜੂਨ (2000), ਤਾਰਾ ਸਿੰਘ ਦਾ ਕਾਵਿ-ਜਗਤ (1990), ਆਧੁਨਿਕ ਪੰਜਾਬੀ ਕਵਿਤਾ-ਇਕ ਸੰਵਾਦ (1991), ਉੱਚੇ ਬਿਰਖ ਮੁਹੱਬਤਾਂ ਵਾਲੇ (2002), ਪਾਸ਼-ਕਾਵਿ ਅਧਿਐਨ (1996), ਫ਼ਿਲਹਾਲ (1989, ਅਨੁ), ਯਾਰ ਦੀ ਚਿੱਠੀ (2003, ਅਨੁ)

ਡਾ. ਮਨਿੰਦਰ ਸਿੰਘ ਕਾਂਗ ਦਾ ਦੇਹਾਂਤ 2015 ਨੂੰ ਹੋਇਆ।





# ਡਾ. ਮਨਮੋਹਨ ਸਿੰਘ (1963 ਈ.)

ਡਾ. ਮਨਮੋਹਨ ਅਜਿਹਾ ਕਾਵਿ-ਚਿੰਤਕ ਹੈ ਜਿਸ ਦੀ ਸ਼ਾਇਰੀ ਬੌਧਿਕ ਸਰਗਮ ਛੇੜਦੀ ਰਹਿੰਦੀ ਹੈ। ਉਸ ਦਾ ਜਨਮ ਮਾਤਾ ਦਰਸ਼ਨ ਕੌਰ (ਪ੍ਰਸਿੱਧ ਲੇਖਕਾ) ਅਤੇ ਪਿਤਾ ਸ੍ਰ. ਗੁਰਮੁੱਖ ਸਿੰਘ ਦੇ ਘਰ 14 ਜੁਲਾਈ 1963 ਨੂੰ ਅੰਮ੍ਰਿਤਸਰ ਦੀ ਧਰਤੀ ਤੇ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀ ਸਮੇਂ ਤੋਂ ਉਹ ਮੇਰਾ ਕਲਮੀ ਦੋਸਤ ਰਿਹਾ ਹੈ। ਬਾਅਦ ਵਿੱਚ ਉਹ ਇੰਡੀਅਨ ਡੀਫੈਂਸ ਐਕਾਊਂਟਸ ਸਰਵਿਸ ਵਿੱਚ 1987-88 ਤੱਕ ਰਿਹਾ। ਫ਼ਿਰ ਇੰਡੀਅਨ ਪੁਲਿਸ ਸਰਵਿਸ ਵਿੱਚ 1988 ਤੋਂ ਸੇਵਾ ਨਿਭਾਉਂਦਾ ਰਿਹਾ। ਉਸ ਤੋਂ ਬਾਅਦ ਉਹ ਸਹਾਇਕ ਨਿਰਦੇਸ਼ਕ, ਗ੍ਰਹਿ ਮੰਤਰਾਲਯ, ਭਾਰਤ ਸਰਕਾਰ ਵਿੱਚ ਵੀ ਸੇਵਾ ਨਿਭਾਈ।

ਉਸ ਨੇ ਪੰਜਾਬੀ ਵਿੱਚ ਅਨੇਕ ਪੁਸਤਕਾਂ ਲਿੱਖੀਆਂ ਜਿਨ੍ਹਾਂ ਵਿਚ ਅਗਲੇ ਚੌਰਾਹੇ ਤੱਕ (1982), ਮਨ ਮਹੀਅਲ (1989), ਸੁਰ ਸੰਕੇਤ (1998), ਨਮਿਤ (2001), ਅੱਥ (2004), ਨੀਲਕੰਠ (2008), ਗੁਰਮੁਖੀ ਦੀ ਜੁਗਤ (2009), ਵਿਚਾਰ ਚਿੰਤਨ ਤੇ ਵਿਵਹਾਰ (2003), ਪ੍ਰਤੱਖਣ ਤੇ ਪਰਿਪੇਖ (2005), ਦੈਰੀਦੀਅਨ ਵਿਖੰਡਨ ਤੇ ਭਾਰਤੀ ਗਿਆਨ ਸ਼ਾਸਤਰ (2006), ਮਿਸ਼ਲੈ ਫੂਕੋ (2009), ਸ਼ਿਕਾਰੀ ਦੀਆਂ ਯਾਦਾਂ (2001, ਅਨੁ), ਆਖਰੀ ਟਿਕਟ ਤੇ ਹੋਰ ਕਹਾਣੀਆਂ (2006, ਅਨੁ), ਇੰਦਰਾ ਗਾਂਧੀ (2007, ਅਨੁ), ਦਸਮ ਗ੍ਰੰਥ ਵਿੱਚ ਮਿਥ ਰੂਪਾਂਤਰਣ (1997, ਪੀ.ਐਚ.ਡੀ. ਥੀਸਿਸ) ਆਦਿ।

ਹਿੰਦੀ ਵਿੱਚ ਵੀ 'ਮੇਰੇ ਮੇਂ ਚਾਂਦਨੀ' (1993)

ਡਾ. ਮਨਮੋਹਨ ਨੂੰ ਕਈ ਇਨਾਮ/ਮਾਨ-ਸਨਮਾਨ ਮਿਲ ਚੁੱਕੇ ਹਨ। ਸਾਹਿਤ ਅਕਾਦਮੀ ਨਵੀਂ ਦਿਲੀ ਵਲੋਂ ਵੀ ਇਨਾਮ ਮਿਲ ਚੁੱਕਾ ਹੈ।





# ਡਾ. ਗੁਰਮੀਤ ਸਿੰਘ ਹੁੰਦਲ (1964 ਈ.)

ਡਾ. ਗੁਰਮੀਤ ਸਿੰਘ ਹੁੰਦਲ ਦਾ ਜਨਮ ਅੰਮ੍ਰਿਤਸਰ ਦੇ ਵੇਰਕਾ ਵਿੱਚ 28 ਮਈ 1964 ਨੂੰ ਹੋਇਆ। ਇਨ੍ਹਾਂ ਦੇ ਪਿਤਾ ਦਾ ਨਾਂ ਸ੍ਰ. ਗੁਰਮੁਖ ਸਿੰਘ ਹੁੰਦਲ ਅਤੇ ਮਾਤਾ ਸੁਰਜੀਤ ਕੌਰ ਹੈ।

ਖਾਲਸਾ ਕਾਲਜ ਅੰਮ੍ਰਿਤਸਰ ਤੋਂ 1984 ਵਿੱਚ ਗ੍ਰੈਜੂਏਸ਼ਨ ਅਤੇ ਐਮ.ਏ. (ਪੰਜਾਬੀ) 1986 ਵਿੱਚ ਕੀਤੀ। ਉਹ ਅੰਗ੍ਰੇਜ਼ੀ ਦੀ ਐਮ.ਏ. ਵੀ ਹੈ, ਐਮ.ਫਿਲ. ਅਤੇ ਪੀ.ਐਚ.ਡੀ. (ਪੰਜਾਬੀ) ਵਿੱਚ ਹਾਸਲ ਕੀਤੀ। ਉਹ ਅੱਜਕਲ੍ਹ ਕਾਲਜ ਅਧਿਆਪਨ ਵੱਲ ਕਾਰਜਸ਼ੀਲ ਹੈ।

ਉਸ ਦੀਆਂ ਪੁਸਤਕਾਂ 'ਕੇਵਲ ਧਾਲੀਵਾਲ ਦਾ ਰੰਗ ਮੰਚ ਸੰਸਾਰ (ਸੰ) ਅਤੇ 'ਕੇਵਲ ਧਾਲੀਵਾਲ ਦੀਆਂ ਨਾਟ ਜੁਗਤਾਂ, ਪ੍ਰਕਾਸ਼ਿਤ ਹੋ ਚੁੱਕੀਆਂ ਹਨ।





# ਕੇਵਲ ਧਾਲੀਵਾਲ (1964 ਈ.)

ਭਾਰਤ ਦਾ ਸਭ ਤੋਂ ਛੋਟੀ ਉਮਰ ਦਾ ਰੰਗਮੰਚ ਡਾਇਰੈਕਟਰ ਕੇਵਲ ਧਾਲੀਵਾਲ ਦਾ ਜਨਮ ਪਿਤਾ ਸ੍ਰ. ਸ਼ਿਵ ਸਿੰਘ ਅਤੇ ਮਾਤਾ ਸਰਦਾਰਨੀ ਮਹਿੰਦਰ ਕੌਰ ਦੇ ਘਰ 7 ਅਕਤੂਬਰ 1964 ਅੰਮ੍ਰਿਤਸਰ ਵਿੱਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਵਿੱਚ 1979-82 ਵਿੱਚ ਬੀ.ਏ. (ਆਰਟ) ਕੀਤੀ। ਪੋਸਟ ਗ੍ਰੈਜੂਏਸ਼ਨ ਨੈਸ਼ਨਲ ਸਕੂਲ ਆਫ਼ ਡਰਾਮਾ, ਨਵੀਂ ਦਿੱਲੀ ਤੋਂ ਕੀਤੀ। 1976 ਤੋਂ ਰੰਗਮੰਚ ਨਾਲ ਜੁੜੇ ਹਨ।

ਇਨ੍ਹਾਂ ਨੇ 250 ਪੂਰੇ ਨਾਟਕਾਂ ਨੂੰ ਡਾਇਰੈਕਟਰ ਕੀਤਾ, 100 ਤੋਂ ਵਧੀਕ ਵਿੱਚ ਐਕਟਿੰਗ, ਬੱਚਿਆਂ ਲਈ ਨਾਟਕ ਵਰਕਸ਼ਾਪਾਂ 82 ਅਤੇ 25 ਲਾਇਟ ਐਂਡ ਸੋਓਂਡ ਸ਼ੋ ਕੀਤੇ। ਅੱਜਕਲ੍ਹ 6000 ਪੰਜਾਬੀ ਨਾਟਕਾਂ ਵਿੱਚ ਹਿੱਸਾ ਲੈ ਚੁੱਕੇ ਹਨ। 200 ਤੋਂ ਵਧੀਕ ਕੌਮੀ ਥੈਟਰ ਫ਼ੈਸਟਵਲਾਂ ਵਿੱਚ ਹਿੱਸਾ ਲੈ ਕੇ ਪੰਜਾਬੀ ਰੰਗਮੰਚ ਨੂੰ ਕੌਮੀ ਤੇ ਅੰਤਰਰਾਸ਼ਟਰੀ ਪ੍ਰਸਿੱਧੀ ਦਾ ਰੁਤੱਬਾ ਬਖਸ਼ਿਆ।

ਰੰਗਮੰਚ ਸੰਬੰਧੀ ਜੋ ਪੁਸਤਕਾਂ ਲਿੱਖੀਆਂ, ਉਹ ਹਨ ਇਕ ਸੀ ਮੰਟੋ, ਨਟਰੰਗ, ਲੂਣ ਦੀ ਗੁੱਡੀ, ਮਾਂ ਤੇ ਤਰਕਾਲਾਂ, ਜੰਗਲਮ ਮੰਗਲਮ, ਅੱਜ ਤਾਂ ਮੈ ਉਦਾਰੀ ਲੈਣੀ, ਗੁੰਦੇ ਲਏ ਨਾਟਕ, ਇਤ ਮਾਰਗ ਫੇਰ ਧਰੀਜੇ, ਦਸ ਨੁੱਕੜ ਨਾਟਕ, ਪੁਰਜ਼ਾ ਪੁਰਜ਼ਾ ਕਟ ਮਰੇ, ਬਲ ਹੋਇ ਬੰਦਨ ਛੁੱਟੇ, ਰੰਗ ਕਰਮੀ ਦੀ ਤੀਸਰੀ ਅੱਖ, ਰੰਗ ਕਰਮ, ਰੰਗ ਮੰਚ ਸਰੋਕਾਰ, ਅੰਮ੍ਰਿਤਸਰ ਦਾ ਰੰਗ ਮੰਚ, ਅੰਮ੍ਰਿਤਸਰ ਰੰਗ ਕਰਮੀ ਡਾਇਰੈਕਟਰੀ, ਸ਼ਹਿਰਯਾਰ ਦੇ ਨਾਟਗੀਤ, ਮੈਂ ਵੱਡੀ ਕਦੋਂ ਹੋਵਾਂਗੀ, ਸਮਾਂ ਮੰਗ ਕਰਦਾ ਹੈ, ਸਾਡੇ ਸਮੇਂ ਦੇ ਲੋਕ ਨਾਇਕ, ਗੁਰਸ਼ਰਨ ਸਿੰਘ, ਅਲਵਿਦਾ ਭਾਜੀ, ਗੁਰਸ਼ਰਨ ਸਿੰਘ ਦੇ ਨਾਟਕ (170 ਨਾਟਕ, ਸੱਤ ਭਾਗ), ਬੱਚਿਆਂ ਦੇ ਰੰਗ ਮੰਚ, ਕਿਸ਼ਤਾਨ ਵਿੱਚ ਮੌਤ, ਮਰਾਸੀ ਮੌਲਿਰ, ਨਿਸ਼ਬਦ ਕਥਾ, ਇਕ ਸੀ ਬਾਬਾ, ਇਪਟਾ ਲਹਿਰ ਦੀ ਪੰਜਾਬ ਵਿੱਚ ਦਸਤਕ, ਸਵਰਾਜਬੀਰ-ਸਿਰਜਕ ਤੇ ਸਿਰਜਨਾ, ਪੰਜਾਬੀ ਨਾਟ-ਰੰਗ ਦਾ ਸਫ਼ਰ, ਇਤਿਹਾਸ ਦੇ ਸਫ਼ੇ ਤੇ, ਸਿਰਨੀਵੇਂ, ਡਾਇਰੈਕਟਰੀ।

ਕੇਵਲ ਧਾਲੀਵਾਲ ਜੀ ਦੇ ਕੰਮ ਤੇ 10 ਐਮ.ਫ਼ਿਲ ਅਤੇ 03 ਪੀ.ਐਚ.ਡੀ. ਹੋ ਚੁਕੀਆਂ ਹਨ। ਦੇਸ਼ ਵਿਦੇਸ਼ਾਂ ਦੀਆਂ ਕਈ ਸੰਸਥਾਵਾਂ ਨਾਲ ਜੁੜੇ ਹਨ। ਬੱਚਿਆਂ ਲਈ ਇੱਕ ਦਰਜਨ ਪੁਸਤਕਾਂ ਛਾਪ ਚੁੱਕੇ ਹਨ ਅਤੇ ਇਸ ਤੋਂ ਵਧੀਕ ਨਾਟਕ ਬੱਚਿਆਂ ਲਈ

ਲਿਖੇ ਹਨ। ਰੰਗਮੰਚ ਦੇ ਪਖੋਂ ਆਪ ਨੇ ਬਦੇਸ਼ਾਂ ਦੇ ਅਨੇਕਾਂ ਦੌਰੇ ਕੀਤੇ ਜਿਵੇਂ ਅਮਰੀਕਾ, ਕੈਨੇਡਾ, ਜਰਮਨ, ਬੰਗਲਾਦੇਸ਼, ਪਾਕਿਸਤਾਨ, ਨਾਰਵੇ ਆਦਿ।

ਕੇਵਲ ਧਾਲੀਵਾਲ ਬਾਰੇ ਜੋ ਪੁਸਤਕਾਂ ਸਾਹਮਣੇ ਆਈਆਂ ਉਹ ਹਨ-ਰੰਗ ਕਰਮੀ ਕੇਵਲ ਧਾਲੀਵਾਲ (ਡਾ. ਹਰਜੀਤ ਕੌਰ), ਕੇਵਲ ਧਾਲੀਵਾਲ ਦਾ ਰੰਗਮੰਚ ਸੰਸਾਰ (ਡਾ. ਗੁਰਮੀਤ ਸਿੰਘ ਹੁੰਦਲ), ਕੇਵਲ ਧਾਲੀਵਾਲ ਦੀਆਂ ਨਾਟ ਜੁਗਤਾਂ (ਡਾ. ਗੁਰਮੀਤ ਸਿੰਘ ਹੁੰਦਲ), ਕੇਵਲ ਧਾਲੀਵਾਲ ਦੇ ਨਾਟਕ - ਟੈਕਨੀਕ ਅਤੇ ਸਰੋਕਾਰ (ਡਾ. ਹਰਪਰੀਤ ਸਿੰਘ)। ਇਨ੍ਹਾਂ ਨੂੰ ਅਨੇਕਾਂ ਮਾਨ/ਸਨਮਾਨ ਮਿਲ ਚੁੱਕੇ ਹਨ ਜਿਵੇਂ ਇੰਟਰਨੈਸ਼ਨਲ ਐਫ.ਸੀ. ਫੋਡੇਸ਼ਨ ਫ਼ੈਲੋਸ਼ਿਪ, ਸੰਗੀਤ ਨਾਟਕ ਅਕੈਡਮੀ ਨਵੀਂ ਦਿੱਲੀ, ਮਨੋਹਰ ਸਿੰਘ ਸਿਮਰਤੀ ਪੁਰਸਕਾਰ, ਪੰਜਾਬੀ ਸੰਗੀਤ ਨਾਟਕ ਅਕੈਡਮੀ ਐਵਾਰਡ (2006), ਇੰਟਰਨੈਸ਼ਨਲ ਪਾਸ਼ ਐਵਾਰਡ, ਅਮਰੀਕਾ (2006), ਸ਼੍ਰੋਮਣੀ ਨਾਟਕਕਾਰ ਐਵਾਰਡ, ਪੰਜਾਬ ਸਰਕਾਰ (1997-98), ਸਟੇਟ ਐਵਾਰਡ ਪੰਜਾਬ ਸਰਕਾਰ (2012, 2013), ਕੈਨੇਡਾ (2013), ਇਾਪਾ ਐਵਾਰਡ (2010), ਬਲਰਾਜ ਸਾਹਨੀ ਐਵਾਰਡ, ਬੰਬਈ ਆਦਿ।

ਪੰਜਾਬ ਸਰਕਾਰ ਵਲੋਂ ਫ਼ੈਲੋਸ਼ਿਪ (1998-91), ਨੈਸ਼ਨਲ ਸਕੂਲ ਆਫ਼ ਡਰਾਮਾ (1991-92), ਭਾਰਤ ਸਰਕਾਰ ਵਲੋਂ-ਦੋ ਸਾਲਾ ਜੂਨੀਅਰ ਫ਼ੈਲੋਸ਼ਿਪ (1998-2000), ਸੀਨੀਅਰ ਫ਼ੈਲੋਸ਼ਿਪ (2007-2009), ਫ਼ੋਰਡ ਫ਼ਾਉਂਡੇਸ਼ਨ ਫ਼ੈਲੋਸ਼ਿਪ ਦੋ ਸਾਲ, ਕੈਨੇਡਾ ਦੀ ਆਰਟ ਕੌਂਸਲ ਵਲੋਂ-2012।

ਉਨ੍ਹਾਂ ਨੇ ਭਾਰਤ ਤੋਂ ਇਲਾਵਾ ਕੈਨੇਡਾ, ਅਮਰੀਕਾ, ਪਾਕਿਸਤਾਨ, ਨਾਰਵੇ, ਬੰਗਲਾਦੇਸ਼ ਆਦਿ ਵਿੱਚ ਜਾ ਕੇ ਵਰਕਸ਼ਾਪਾਂ ਲਾਈਆਂ ਹਨ। ਹਾਸ਼ਮ, ਸੁਰਜੀਤ ਪਾਤਰ, ਪਾਸ਼, ਪ੍ਰਮਿੰਦਰ ਜੀਤ, ਹਰਵਿੰਦਰ ਦੀ ਕਵਿਤਾ ਨੂੰ ਰੰਗਮੰਚੀ ਦਿੱਖ ਦਿਤੀ। ਇਸ ਤੋਂ ਇਲਾਵਾ ਕਈ ਟੈਲੀ ਫ਼ਿਲਮਾਂ ਆਦਿ ਵਿੱਚ ਤਨਦੇਹੀ ਨਾਲ ਯੋਗਦਾਨ ਪਾਇਆ ਹੈ। ਪੰਜਾਬ, ਪੰਜਾਬੀਆਂ ਅਤੇ ਪੰਜਾਬੀ ਭਾਸ਼ਾ ਪ੍ਰਤੀ ਉਸ ਦਾ ਅਨੋਖਾ ਰੋਲ ਸਾਰਿਆਂ ਨੂੰ ਮਨ-ਮੁਗਦ ਕਰਦਾ ਹੈ।





# ਰਵਿੰਦਰ ਕੌਰ (1970 ਈ.)

ਸਰਦਾਰਨੀ ਰਵਿੰਦਰ ਕੌਰ ਦਾ ਜਨਮ ਪਿਤਾ ਸ੍ਰ. ਨਰਿੰਜਨ ਸਿੰਘ ਅਤੇ ਮਾਤਾ ਸਰਦਾਰਨੀ ਮਹਿੰਦਰ ਕੌਰ ਦੇ ਘਰ ਪਿੰਡ ਸੈਂਤਪੁਰ (ਕਪੂਰਥਲਾ) ਵਿੱਚ 28 ਜੂਨ 1970 ਨੂੰ ਹੋਇਆ। ਐਮ. ਏ. (ਪੰਜਾਬੀ), ਬੀ.ਐਡ, ਐਮ.ਫ਼ਿਲ. ਤੱਕ ਵਿਦਿਆ ਪ੍ਰਾਪਤ ਕੀਤੀ। ਅੱਜਕਲ੍ਹ ਖਾਲਸਾ ਕਾਲਜ ਫ਼ਾਰ ਵੂਮੈਨ ਅੰਮ੍ਰਿਤਸਰ ਵਿੱਚ ਅਸਿਸਟੈਂਟ ਪ੍ਰੋਫ਼ੈਸਰ ਇਨ ਪੰਜਾਬੀ ਦੀਆਂ ਸੇਵਾਵਾਂ ਨਿਭਾ ਰਹੀ ਹੈ। ਇਨ੍ਹਾਂ ਦੇ ਪਤੀ ਦਾ ਨਾਂ ਸ੍ਰ. ਮਨਦੀਪ ਸਿੰਘ ਬੇਦੀ ਹੈ।

ਪੰਜਾਬੀ ਦੀਆਂ ਦੋ ਪੁਸਤਕਾਂ ਛੱਪ ਚੁਕੀਆਂ ਹਨ-ਰੁੱਖ ਤੇ ਰਿਸ਼ੀ : ਵਸਤੂ ਤੇ ਰੂਪ ਰਚਨਾ (2011), ਆਧੁਨਿਕ ਪੰਜਾਬੀ ਕਵਿਤਾ : ਸੰਰਚਨਾ ਅਤੇ ਵਿਚਾਰਧਾਰਾ (ਸੰ) (2015)।





# ਜਗਜੀਤ ਗਿੱਲ (1970 ਈ.)

ਜਗਜੀਤ ਗਿੱਲ ਦਾ ਜਨਮ ਭੂਰੋ ਗਿੱਲ (ਤਰਨਤਾਰਨ) ਵਿੱਚ 27 ਸਤੰਬਰ 1970 ਨੂੰ ਮਾਤਾ ਬਲਦੇਵ ਕੌਰ ਅਤੇ ਪਿਤਾ ਸ੍ਰ: ਕੁਲਦੀਪ ਸਿੰਘ ਦੇ ਘਰ ਹੋਇਆ। ਐਮ.ਏ (ਪੰਜਾਬੀ) ਕਰ ਕੇ ਖਾਲਸਾ ਕਾਲਜ ਅੰਮ੍ਰਿਤਸਰ ਵਿਚੋਂ 1996-97 ਵਿਚ ਬੀ. ਐੱਡ ਕੀਤੀ। ਅੱਜਕਲ੍ਹ ਉਹ ਸਰਕਾਰੀ ਅਧਿਆਪਕ ਵਜੋਂ ਸੇਵਾ ਨਿੱਭਾ ਰਹੇ ਹਨ।

ਪੰਜਾਬੀ ਵਿੱਚ ਉਸ ਨੇ 'ਮੀਲ ਪੱਥਰਾ ਬਿਨ ਸ਼ਹਿਰਾ' (1989) ਵਿੱਚ ਛਾਪੀ ਹੈ। 'ਕਰੂੰਬਲਾ' ਸਾਹਿਤ ਸੱਭਾ ਵਲੋਂ ਸਨਮਾਨਿਤ ਕੀਤਾ ਜਾ ਚੁੱਕਾ ਹੈ।





# ਡਾ. ਦਰਿਆ (1971 ਈ.)

ਡਾ. ਦਰਿਆ ਦਾ ਜਨਮ 1 ਫ਼ਰਵਰੀ 1971 ਨੂੰ ਪਿਤਾ ਗਿਆਨੀ ਸ਼ਿੰਗਾਰਾ ਆਜੜੀ ਅਤੇ ਮਾਤਾ ਸਵਰਨੀ ਦੇ ਘਰ ਮੁਹੰਮਦਪੁਰ, ਅਜਨਾਲਾ (ਅੰਮ੍ਰਿਤਸਰ) ਵਿੱਚ ਹੋਇਆ। ਉਸ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਐਮ.ਏ. (ਪੰਜਾਬੀ) ਕੀਤੀ ਅਤੇ ਬਾਅਦ ਵਿੱਚ ਪੀ.ਐਚ.ਡੀ. ਤੱਕ ਵਿਦਿਆ ਪ੍ਰਾਪਤ ਕੀਤੀ। ਗਿਆਨੀ ਸ਼ਿੰਗਾਰਾ ਆਜੜੀ ਨੇ ਭੇਡਾਂ-ਬੱਕਰੀਆਂ ਵਿੱਚ ਰਹਿ ਕੇ ਉਹ ਮੁਕਾਮ ਪ੍ਰਾਪਤ ਕੀਤਾ, ਜਿਸ ਤੇ ਬੱਜਾ ਤੌਰ ਤੇ ਮਾਣ ਕੀਤਾ ਜਾ ਸਕਦਾ ਹੈ।

ਡਾ. ਦਰਿਆ ਨੇ ਜਿਨ੍ਹਾਂ ਹਾਲਾਤਾਂ ਵਿੱਚ ਵਿਦਿਆ ਪ੍ਰਾਪਤ ਕੀਤੀ, ਉਹ ਆਪਣੀ ਮਿਸਾਲ ਆਪ ਹੀ ਹੈ। ਉਸ ਨੇ ਪੰਜਾਬੀ ਸਾਹਿਤ ਦੀ ਝੋਲੀ ਵਿੱਚ ਮਹੱਤਵਪੂਰਨ ਪੁਸਤਕਾਂ ਪਾਈਆਂ ਹਨ-ਪੰਜਾਬੀ ਲੋਕ ਧਰਮ : ਸਮਾਜ ਮਨੋ ਵਿਗਿਆਨਕ ਅਧਿਐਨ (2004), ਪੰਜਾਬੀ ਲੋਕ ਧਰਮ : ਇਕ ਅਧਿਐਨ (2004), ਪੰਜਾਬੀ ਲੋਕ ਵਿਸ਼ਵਾਸ-ਸਮਾਜਕ ਪਰਿਪੇਖ-ਪੰਜਾਬੀ ਲੋਕ ਧਰਮ-ਆਧੁਨਿਕ ਪਰਿਪੇਖ।





# ਸੁਰਿੰਦਰ ਕੋਛੜ (1971 ਈ.)

ਸੁਰਿੰਦਰ ਕੋਛੜ ਦਾ ਜਨਮ 29 ਜੁਲਾਈ 1971 ਨੂੰ ਪਿਤਾ ਕਸ਼ਮੀਰੀ ਲਾਲ ਕੋਛੜ ਅਤੇ ਮਾਤਾ ਸੁਦੇਸ਼ ਕੋਛੜ ਦੇ ਘਰ ਪੱਟੀ (ਤਰਨਤਾਰਨ) ਵਿੱਚ ਹੋਇਆ। ਉਸ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਪੱਤਰਕਾਰੀ ਦਾ ਡਿਪਲੋਮਾ ਅਤੇ ਐਮ.ਸੀ. (1995) ਕੀਤੀ ਅਤੇ ਐਮ.ਏ. (ਪਹਿਲਾ ਸਾਲ) ਹੀ ਪਾਸ ਕਰ ਕੇ ਛੱਡ ਦਿੱਤਾ। ਉਸ ਦਾ ਮੁੱਖ ਰੁਝਾਨ ਪੱਤਰਕਾਰੀ ਵੱਲ ਹੋ ਗਿਆ, ਜੋ ਅਜੇ ਤੱਕ ਕਾਇਮ ਹੈ।

ਉਹ ਅਸਲੋਂ ਖੋਜੀ ਬਿਰਤੀ ਵਾਲਾ ਇਤਿਹਾਸਕਾਰ ਕਰ ਕੇ ਪ੍ਰਸਿੱਧ ਹੈ। ਉਸ ਦੀਆਂ ਛੱਪੀਆਂ ਪੁਸਤਕਾਂ ਵਿੱਚ ਤਵਾਰੀਖ ਲਾਹੌਰ-ਅੰਮ੍ਰਿਤਸਰ (2003), ਉਦਾਸੀ ਸੰਪ੍ਰਦਾਇਕ ਅਭੂਸ਼ਨ (2003), ਦਰਸ਼ਨ ਦੀਦਾਰ (2006), ਖਾਲਸਾ ਰਾਜ ਦੀ ਨੀਂਹ-ਸ੍ਰ.ਹਰੀ ਸਿੰਘ ਨਲੂਆ, ਸੁਤੰਤਰਤਾ ਦੇ ਪ੍ਰਵਾਨੇ, ਅੰਮ੍ਰਿਤਸਰ ਅਰੰਭ ਤੋਂ ਅੱਜ ਤੱਕ, ਅਮਰ ਪ੍ਰੇਮੀ ਨਾਇਕ, ਦੁੱਲਾ ਭੱਟੀ, ਅੰਮ੍ਰਿਤਸਰ (2014), ਅੰਮ੍ਰਿਤਸਰ ਆਰੰਭ ਤੋਂ ਅੱਜ ਤੱਕ (2013), ਅਜਨਾਲਾ (2014)।





# ਡਾ. ਆਤਮ ਸਿੰਘ ਰੰਧਾਵਾ (1974 ਈ.)

ਡਾ. ਆਤਮ ਸਿੰਘ ਰੰਧਾਵਾ ਦਾ ਜਨਮ 25 ਮਈ 1974 ਵਿੱਚ ਪਿਤਾ ਸ੍. ਅਜੀਤ ਸਿੰਘ ਅਤੇ ਮਾਤਾ ਰਣਜੀਤ ਕੌਰ ਦੇ ਘਰ ਪਿੰਡ ਭੋਇਵਾਲ, ਬਾਬਾ ਬਕਾਲਾ (ਅੰਮ੍ਰਿਤਸਰ) ਵਿੱਚ ਹੋਇਆ। ਉਸ ਨੇ ਇਲਮੀ ਯੋਗਤਾ ਐਮ.ਏ., ਪੀ.ਐਚ.ਡੀ. ਤੱਕ ਹਾਸਲ ਕੀਤੀ। ਅੱਜਕਲ੍ਹ ਉਹ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਪੰਜਾਬੀ ਦਾ ਪ੍ਰੋਫ਼ੈਸਰ ਹੈ।

ਪੰਜਾਬੀ ਵਿੱਚ ਉਸ ਦੀਆਂ ਕੁੱਝ ਪੁਸਤਕਾਂ ਛੱਪ ਚੁੱਕੀਆਂ ਹਨ-ਸਮਕਾਲੀ ਪੰਜਾਬੀ ਕਵਿਤਾ, ਸ਼ਬਦ ਸਿਧਾਂਤ ਤੇ ਸੰਵਾਦ, ਅਮਰਜੀਤ ਕਾਉਂਕੇ : ਕਾਵਿ ਸਿਰਜਨਾ ਤੇ ਸੰਵਾਦ।



# ਸੁਰਿੰਦਰ ਕੰਵਲ (1975 ਈ.)

ਸੁਰਿੰਦਰ ਕੰਵਲ ਦਾ ਜਨਮ 10 ਅਗਸਤ 1975 ਨੂੰ ਪਿਤਾ ਦਰਸ਼ਨ ਲਾਲ ਅਤੇ ਮਾਤਾ ਕੈਲਾਸ਼ ਦੇ ਘਰ ਜੰਡਿਆਲਾ ਗੁਰੂ, ਅੰਮ੍ਰਿਤਸਰ ਵਿੱਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਤੋਂ ਛੇ ਮਹੀਨੇ ਦਾ ਡਿਪਲੋਮਾ ਇਨ ਫਰੈਂਚ ਕਰ ਕੇ ਐਮ.ਐਸ., ਲੈਂਗੁਏਜ਼, ਕੰਪਿਊਟਰ ਐਜੂਕੇਸ਼ਨ ਤੱਕ ਵਿਦਿਆ ਹਾਸਲ ਕੀਤੀ। ਅੱਜਕਲ੍ਹ ਦੂਰਦਰਸ਼ਨ ਵਿੱਚ ਸੇਵਾ ਨਿਭਾ ਰਹੀ ਹੈ।

ਦੋ ਪੁਸਤਕਾਂ ਛੱਪ ਚੁੱਕੀਆਂ ਹਨ-ਸਹਿਕਦੇ ਹਰਫ਼, ਅੰਤਰ ਆਤਮੇ ਦੀ ਝਾਤ। ਉਹ ਅੰਤਰਰਾਸ਼ਟਰੀ ਪੱਧਰ ਦੀ ਤੇਜ਼ ਦੌੜਾਕ ਵੀ ਹੈ।





## ਡਾ. ਸਰਘੀ (1976 ਈ.)

ਡਾ. ਸਰਘੀ ਦਾ ਜਨਮ ਪੰਜਾਬੀ ਦੇ ਕਹਾਣੀਕਾਰ ਪਿਤਾ ਦਲਬੀਰ ਸਿੰਘ ਚੇਤਨ ਅਤੇ ਮਾਤਾ ਹਰਭਜਨ ਕੌਰ ਦੇ ਘਰ 18 ਜਨਵਰੀ 1976 ਨੂੰ ਤਾਰਾਗੜ੍ਹ (ਅੰਮ੍ਰਿਤਸਰ) ਵਿੱਚ ਹੋਇਆ। ਇਨ੍ਹਾਂ ਦੇ ਪਤੀ ਦਾ ਨਾਂ ਸ੍ਰ. ਬਲਕਾਰ ਸਿੰਘ ਹੈ। ਡਾ. ਸਰਘੀ ਨੇ ਨੌਵੀਂ-ਦਸਵੀਂ ਖਾਲਸਾ ਕਾਲਜ ਸੀਨੀਅਰ ਸੈਕੰਡਰੀ ਸਕੂਲ ਵਿਚੋਂ ਪ੍ਰਾਪਤ ਕੀਤੀ। ਬਾਅਦ ਵਿੱਚ ਐਮ.ਏ., ਪੀ.ਐਚ.ਡੀ. ਤੱਕ ਵਿਦਿਆ ਪ੍ਰਾਪਤ ਕੀਤੀ। ਅੱਜਕਲ੍ਹ ਗੁਰੂ ਅੰਗਦ ਦੇਵ ਕਾਲਜ, ਖਡੂਰ ਸਾਹਿਬ ਵਿੱਚ ਅਧਿਆਪਕਾ ਵਜੋਂ ਬਾ-ਖੂਬੀ ਸੇਵਾ ਨਿਭਾ ਰਹੀ ਹੈ।

ਪੰਜਾਬੀ ਪੁਸਤਕਾਂ ਜੋ ਛਪੀਆਂ ਹਨ ਉਹ ਹਨ- ਚੇਤਨ ਕਥਾ (2005), ਖਿਲਰੇ ਹਰਫ਼ (2005), ਵਿਦਾ ਹੋਣ ਤੋਂ ਪਹਿਲਾਂ (2005), ਸਮਦਿਰਸ਼ਟੀ (2002), ਪੰਜਾਬੀ ਕਹਾਣੀਆਂ ਵਿੱਚ ਲੋਕਧਾਰਾ ਪਰਸਰਨ ਅਤੇ ਰੁਪਾਂਤਰ (2017)। ਸੁਜਾਨ ਸਿੰਘ ਉਤਸ਼ਾਹ ਵਰਧਕ ਐਵਾਰਡ ਵੀ 2012 ਵਿੱਚ ਪ੍ਰਾਪਤ ਕਰ ਚੁੱਕੀ ਹੈ।





# ਜਤਿੰਦਰ ਔਲਖ (1976 ਈ.)

ਜਤਿੰਦਰ ਔਲਖ ਦਾ ਜਨਮ 12 ਜੂਨ 1976 ਨੂੰ ਪਿਤਾ ਸ੍. ਇਕਬਾਲ ਸਿੰਘ ਅਤੇ ਮਾਤਾ ਰਾਜਵਿੰਦਰ ਕੌਰ ਦੇ ਘਰ ਕੁਹਾਲੀ ਵਿੱਚ ਹੋਇਆ। ਉਸ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬਾਰਵੀਂ ਜਮਾਤ ਪਾਸ ਕੀਤੀ। ਪ੍ਰਾਈਵੇਟ ਤੌਰ ਤੇ ਬੀ.ਏ. ਅਤੇ ਐਮ.ਏ. (ਪੰਜਾਬੀ) ਪਾਸ ਕੀਤੀ। ਉਸ ਦੀ ਰੁੱਚੀ ਖੋਜ ਵੱਲ ਵਧੇਰੇ ਹੈ। ਉਹ ਖੇਤੀਬਾੜੀ ਦੇ ਰੂਬਰੂ ਪੰਜਾਬੀ ਸਾਹਿਤ ਵੱਲ ਰੁਚਿੱਤ ਹੈ।

ਉਸ ਨੇ ਕੁੱਝ ਪੁਸਤਕਾਂ ਛਾਪੀਆਂ ਹਨ ਜਿਵੇਂ ਪ੍ਰਛਾਵੇਂ (2010), ਮਾਝੇ ਦੇ ਪ੍ਰਾਚੀਨ ਨਗਰ ਅਤੇ ਥੇਹ (2013), ਇਬਲ ਬਾਤੂਤਾ ਦੀ ਇਤਿਹਾਸਕ ਜਾਤਰਾ (2014), Magalia in Ancient Ages (2016) ਆਦਿ।





# ਮਨਮਿੰਦਰ ਸਿੰਘ ਬਲ੍ਹੇਰ (1978 ਈ.)

ਸ੍ਰ. ਮਨਮਿੰਦਰ ਸਿੰਘ ਦਾ ਜਨਮ 17 ਅਕਤੂਬਰ 1978 ਨੂੰ ਪਿਤਾ ਸ੍ਰ. ਗੁਲਜ਼ਾਰ ਸਿੰਘ ਅਤੇ ਮਾਤਾ ਨਰਿੰਦਰ ਕੌਰ ਦੇ ਘਰ ਪਿੰਡ ਬਲ੍ਹੇਰ, ਪੱਟੀ (ਤਰਨਤਾਰਨ) ਵਿੱਚ ਹੋਇਆ। ਉਸ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ. ਏ. (ਪਹਿਲਾ ਸਾਲ) 1997 ਵਿੱਚ ਪਾਸ ਕੀਤਾ। ਬਾਅਦ ਵਿੱਚ ਉਸ ਨੇ ਐਮ.ਏ. (ਅੰਗ੍ਰੇਜ਼ੀ) ਕੀਤੀ। ਅੱਜਕਲ੍ਹ ਉਹ ਅਧਿਆਪਨ ਵੱਲ ਰੁੱਝਾ ਹੈ ਅਤੇ ਪ੍ਰਿੰਸੀਪਲ ਆਈ. ਟੀ. ਗਰਲਜ਼ ਕਾਲਜ, ਅਲਗੋਂ ਕੋਠੀ ਵਿੱਚ ਬਾ-ਖ਼ੂਬੀ ਸੇਵਾ ਨਿਭਾ ਰਿਹਾ ਹੈ।

ਪੰਜਾਬੀ ਵਿੱਚ ਉਸ ਦੀਆਂ ਦੋ ਪੁਸਤਕਾਂ ਛੱਪ ਚੁੱਕੀਆਂ ਹਨ-ਵਰਜ਼ਿਤ ਈੜੀਆਂ (2010), ਰਹਿ ਗਿਆ ਦੂਰ ਕੁੱਝ (2015)।





# ਗੁਰਬਾਜ ਸਿੰਘ (1979 ਈ.)

ਗੁਰਬਾਜ ਸਿੰਘ ਜਾ ਜਨਮ 4 ਫ਼ਰਵਰੀ 1979 ਨੂੰ ਪਿਤਾ ਸ੍ਰ. ਮੂਲਕ ਸਿੰਘ ਅਤੇ ਮਾਤਾ ਕੁਲਵੰਤ ਕੌਰ ਦੇ ਘਰ ਪਿੰਡ ਤੋਲਾ ਨੰਗਲ, ਅਜਨਾਲਾ (ਅੰਮ੍ਰਿਤਸਰ) ਵਿੱਚ ਹੋਇਆ। ਉਸ ਨੇ ਖਾਲਸਾ ਕਾਲਜ ਅੰਮ੍ਰਿਤਸਰ ਤੋਂ 1997 ਵਿੱਚ ਬੀ. ਏ. ਅਤੇ ਫਿਰ ਪੰਜਾਬੀ ਅਤੇ ਇਤਿਹਾਸ ਦੀ ਐਮ.ਏ ਕੀਤੀ।

ਉਹ ਪ੍ਰਸਿੱਧ ਪੱਤਰਕਾਵਾਂ ਵਿੱਚ ਛੱਪਦਾ ਆ ਰਿਹਾ ਹੈ। ਉਹ ਬਾਬੂ ਫਿਰੋਜ਼ ਦੀਨ ਸ਼ਰਫ਼ ਸਾਹਿਤ ਸਭਾ, ਤੋਲਾ ਨੰਗਲ ਦਾ ਸੈਕਟਰੀ ਵਜੋਂ ਸੇਵਾ ਨਿਭਾ ਰਿਹਾ ਹੈ। ਅੱਜਕਲ੍ਹ ਉਹ ਅਧਿਆਪਕ ਵਜੋਂ ਕਾਰਜਸ਼ੀਲ ਹੈ।





# ਡਾ. ਹਰਿੰਦਰ ਕੌਰ ਸੋਹਲ (1979 ਈ.)

ਡਾ. ਹਰਿੰਦਰ ਕੌਰ ਸੋਹਲ ਦਾ ਜਨਮ ਪਿੰਡ ਚੁਤਾਲਾ (ਤਰਨਤਾਰਨ) ਵਿੱਖੇ 12 ਜੂਨ 1979 ਨੂੰ ਹੋਇਆ। ਇਨ੍ਹਾਂ ਦੇ ਮਾਤਾ ਦਾ ਨਾਂ ਸਰਦਾਰਨੀ ਸਤਵੰਤ ਕੌਰ ਅਤੇ ਪਿਤਾ ਸ੍ਰ. ਗੁਰਦੀਪ ਸਿੰਘ ਸੋਹਲ ਹਨ। ਪਤੀ ਦਾ ਨਾਂ ਸ੍ਰ. ਜਸਬੀਰ ਸਿੰਘ ਸੰਧੂ ਹੈ।

ਵਿਦਿਆ ਐਮ.ਏ. (ਪੰਜਾਬੀ), ਪੀ.ਐਚ.ਡੀ. ਤੱਕ ਹਾਸਲ ਕੀਤੀ। ਐਮ. ਏ. ਵਿੱਚ ਸੋਨ ਤਗਮਾ ਵੀ ਜਿੱਤਿਆ ਹੈ। ਉਹ ਅੱਜਕਲ੍ਹ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਅਸਿਸਟੈਂਟ ਪ੍ਰੋਫ਼ੈਸਰ ਲੱਗੀ ਹੈ। ਉਸਦੀ ਇਕ ਪੁਸਤਕ 'ਪੰਜਾਬੀ ਗਾਇਕੀ-ਵਿਭਿੰਨ ਪਾਸਾਰ' ਪ੍ਰਕਾਸ਼ਿਤ ਹੋ ਚੁੱਕੀ ਹੈ।





# ਡਾ. ਰਮਨਪ੍ਰੀਤ ਕੌਰ (1980 ਈ.)

ਡਾ. ਰਮਨਪ੍ਰੀਤ ਕੌਰ ਦਾ ਜਨਮ 1 ਅਪ੍ਰੈਲ 1980 ਨੂੰ ਪਿਤਾ ਸ੍ਰ. ਬਖਸ਼ੀਸ਼ ਸਿੰਘ ਅਤੇ ਮਾਤਾ ਨਰਿੰਦਰ ਕੌਰ ਦੇ ਘਰ ਚੱਕ ਕਰੇ ਖਾਂ, ਖਡੂਰ ਸਾਹਿਬ (ਤਰਨਤਾਰਨ) ਵਿੱਚ ਹੋਇਆ। ਉਨ੍ਹਾਂ ਜੀ ਵਿਦਿਅਕ ਯੋਗਤਾ ਐਮ. ਏ. (ਪੰਜਾਬੀ, ਧਰਮ ਅਧਿਐਨ), ਐਮ. ਫ਼ਿਲ, ਪੀ.ਐਚ.ਡੀ. ਹੈ। ਉਹ ਖਾਲਸਾ ਕਾਲਜ ਅੰਮ੍ਰਿਤਸਰ ਦੇ ਐਮ. ਏ. (ਪੰਜਾਬੀ) ਵਿੱਚ ਟੌਪਰ ਰਹੀ ਹੈ। ਉਸ ਦਾ ਪੀ. ਐਚ. ਡੀ. ਥੀਸਿਸ 'ਦਸਮ ਗ੍ਰੰਥ ਦੀ ਸ਼ਬਦ ਬਣਤਰ' ਤੇ ਸੀ। ਉਸ ਨੇ ਪੰਜਾਬੀ ਪੁਸਤਕਾਂ ਜੋ ਲਿੱਖੀਆਂ ਹਨ, ਉਨ੍ਹਾਂ ਵਿੱਚ ਜਾਪੁ ਸਾਹਿਬ : ਪਾਠ ਅਤੇ ਪ੍ਰਵਚਨ, ਸੁਖਮਨੀ ਸਾਹਿਬ : ਪ੍ਰਵਚਨ ਪਾਸਾਰ, ਦਸਮ ਗ੍ਰੰਥ ਵਿਆਕਰਣ ਆਦਿ ਹਨ।

ਉਹ ਅੱਜਕਲ੍ਹ ਯੂ.ਜੀ.ਸੀ. ਵਲੋਂ ਪੋਸਟ ਡਾਕਟਰਲ ਫ਼ੈਲੋ, ਪੰਜਾਬੀ ਅਧਿਐਨ ਸਕੂਲ ਵਿੱਚ ਕਾਰਜਸ਼ੀਲ ਹੈ।





# ਡਾ. ਮਿੰਨੀ ਸਲਵਾਨ (1980 ਈ.)

ਡਾ. ਮਿੰਨੀ ਸਲਵਾਨ ਦਾ ਜਨਮ 18 ਅਪ੍ਰੈਲ 1980 ਨੂੰ ਪਿਤਾ ਡਾ. ਸ਼ੁਭ ਸਲਵਾਨ ਅਤੇ ਮਾਤਾ ਪਵਨ ਸਲਵਾਨ ਦੇ ਘਰ ਅੰਮ੍ਰਿਤਸਰ ਵਿੱਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਤੋਂ ਐਮ.ਏ. (ਪੰਜਾਬੀ) ਕਰ ਕੇ ਉਸ ਨੇ ਪੀ.ਐਚ.ਡੀ. ਤੱਕ ਵਿਦਿਆ ਪ੍ਰਾਪਤ ਕੀਤੀ। ਉਸ ਨੇ ਪੀ.ਐਚ.ਡੀ. (ਪੰਜਾਬੀ) 'ਭਾਈ ਵੀਰ ਸਿੰਘ ਦੇ ਨਾਵਲਾਂ ਦੀ ਵਾਕ ਵਿਉਂਤ' ਉੱਤੇ ਕੀਤੀ। ਉਹ ਅੱਜਕਲ੍ਹ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਕਾਲਜ ਵੇਰਕਾ ਵਿੱਚ ਅਸਿਸਟੈਂਟ ਪ੍ਰੋਫ਼ੈਸਰ ਵਜੋਂ ਕਾਰਜਸ਼ੀਲ ਹੈ।

ਉਸ ਦੀਆਂ ਛੱਪੀਆਂ ਪੁਸਤਕਾਂ ਵਿਚੋਂ ਰੂਪਾਂਤਰੀ ਪਰਜਨਕ ਵਿਆਕਰਣ (2013), ਪੰਜਾਬੀ ਵਿਆਕਰਣ ਦੇ ਮੁੱਢਲੇ ਸੰਕਲਪ (2015) ਜ਼ਿਕਰੇ ਖਾਸ ਹਨ। ਚਾਲੀ ਦੇ ਕਰੀਬ, ਆਰਟੀਕਲ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ 'ਖੋਜ ਦਰਪਣ' ਦੀ ਜ਼ੀਨਤ ਬਣ ਚੁੱਕੇ ਹਨ।





# ਡਾ. ਪਰਦੀਪ ਕੌਰ (1980 ਈ.)

ਡਾ. ਪਰਦੀਪ ਕੌਰ ਦਾ ਜਨਮ 26 ਅਗਸਤ 1980 ਨੂੰ ਪਿਤਾ ਸ੍ਰ: ਗੁਰਮੁਖ ਸਿੰਘ ਅਤੇ ਮਾਤਾ ਸਰਦਾਰਨੀ ਪਰਮਜੀਤ ਕੌਰ ਦੇ ਘਰ ਅੰਮ੍ਰਿਤਸਰ ਵਿੱਚ ਹੋਇਆ। ਐਮ.ਏ. (ਪੰਜਾਬੀ), ਪੀ. ਐਚ. ਡੀ. ਤੱਕ ਵਿਦਿਆ ਪ੍ਰਾਪਤ ਕੀਤੀ। ਇਨ੍ਹਾਂ ਦੇ ਪਤੀ ਦਾ ਨਾਂ ਡਾ. ਕੁਲਦੀਪ ਸਿੰਘ ਹੈ। ਅਜਕਲ੍ਹ ਅਸਿਸਟੈਂਟ ਪ੍ਰੋਫੈਸਰ ਇਨ ਪੰਜਾਬੀ, ਖਾਲਸਾ ਕਾਲਜ ਫ਼ਾਰ ਵਿਮਨ ਅੰਮ੍ਰਿਤਸਰ ਵਿਚ ਸੇਵਾ ਨਿਭਾ ਰਹੀ ਹੈ।

ਇਨ੍ਹਾਂ ਦੀਆਂ ਦੋ ਪੰਜਾਬੀ ਪੁਸਤਕਾਂ ਛੱਪ ਚੁਕੀਆਂ ਹਨ। ਮਿੱਥ ਵਿਗਿਆਨ ਅਤੇ ਸਾਹਿਤ (2014); ਆਧੁਨਿਕ ਪੰਜਾਬੀ ਨਿੱਕੀ ਕਹਾਣੀ : ਦਸ਼ਾ ਤੇ ਦਿਸ਼ਾ (2015)।



# ਚੌਣਵੀਂ ਸਹਾਇਕ ਪੁਸਤਕ ਸੂਚੀ


| | | |
|---|---|---|
| 1. | ਇੰਦਰਜੀਤ ਸਿੰਘ ਗੋਗੋਆਣੀ, ਡਾ. | **ਖਾਲਸਾ ਕਾਲਜ ਗਵਰਨਿੰਗ ਕੌਂਸਲ ਅੰਮ੍ਰਿਤਸਰ ਦਾ ਇਤਿਹਾਸ** (1890-2015) ਅੰਮ੍ਰਿਤਸਰ, 2015 |
| 2. | ਸੁਰਿੰਦਰ ਸਿੰਘ ਕੋਹਲੀ (ਸੰ) | **ਪੰਜਾਬੀ ਸਾਹਿਤ ਕੋਸ਼** (ਤਿੰਨ ਭਾਗ); ਚੰਡੀਗੜ੍ਹ, 2000 |
| 3. | ਜੋਗਿੰਦਰ ਸਿੰਘ ਕੈਰੋਂ, ਡਾ.<br>ਜੋਗਿੰਦਰ ਸਿੰਘ ਫੁੱਲ, ਡਾ. ਰਵਿੰਦਰ | **ਮਾਝੇ ਦੇ ਮੋਤੀ (ਲੇਖਕ ਕੋਸ਼)**, ਅੰਮ੍ਰਿਤਸਰ, 2014 |
| 4. | ਪ੍ਰੀਤਮ ਸਿੰਘ, ਪ੍ਰੋ. | **ਪੰਜਾਬੀ ਲੇਖਕ ਕੋਸ਼**, ਚੰਡੀਗੜ੍ਹ, 2003 |
| 5. | ਪਿਆਰਾ ਸਿੰਘ ਪਦਮ, ਪ੍ਰੋ. | **ਗੁਰੂਦਰ**, ਅੰਮ੍ਰਿਤਸਰ, 2010 |
| 6. | ਭਾਸ਼ਾ ਵਿਭਾਗ, ਪੰਜਾਬ | **ਪੰਜਾਬੀ ਵਿਸ਼ਵ ਕੋਸ਼ (12 ਜਿਲਦਾਂ)** ਪਟਿਆਲਾ, 2000 |
| 7. | ਭਾਸ਼ਾ ਵਿਭਾਗ, ਪੰਜਾਬ, | **ਪੰਜਾਬੀ ਲੇਖਕ ਡਾਇਰੈਕਟਰੀ**, ਪਟਿਆਲਾ, 2006 |
| 8. | ਦਿਲਜੀਤ ਸਿੰਘ ਬੇਦੀ,<br>ਸਿਮਰਜੀਤ ਸਿੰਘ | **ਐਲਬਮ ਕੇਂਦਰੀ ਸਿੱਖ ਅਜਾਇਬ ਘਰ**, ਅੰਮ੍ਰਿਤਸਰ 2013 |
| 9. | Harbans Singh (C. Editor) | **The Encyclopaedia of Sikhism (4 Vols.),** Patiala, 1998 |
| 10. | Jasbir Singh Sarna (Ed), | **World Punjabi Writers, Who's Who,** Kashmir, 2003 |
| 11. | K.C. Dutt (Ed) | **Who's Who of Indian Writers, 1999 (2Vols)** New |

Delhi, 1999

12. K.S. Bajwa, Dr. — **A Brief History of Khalsa College Amritsar,** Amritsar, 2003

13. Mohan Singh, Dr. — **A History of Punjabi Literature,** Amritsar, 1956

14. Ravi Bhushan (Ed) — **Reference India (Vol. III),** N. Delhi, 1995

15. Ravi Bhushan (Ed) — **Reference Asia (Vol. VIII),** New Delhi, 1995

16. Ravi Bhushan (Ed) — **Indo-American Who's Who, Vol. I,** New Delhi, 1994

17. Sant Singh Sekhon, **K.S. Duggal,** — **A History of Punjabi Literature,** Delhi, 1992

18. Surinderjit Singh Pall, Et. al — **500 Sikh Role Models,** New Delhi, 2017